੧ੴ ਸਤਿਗੁਰ ਪ੍ਰਸਾਦਿ ॥

## ਸਭ ਤੋਂ ਪੁਰਾਤਨ ਲਿਖਤੀ ਖਰੜੇ ਅਨੁਸਾਰ

### ਪਾਤਸ਼ਾਹੀ ਦਸਵੀਂ ਮੁਕੰਮਲ

# ਸੌ ਸਾਖੀ

ਗੁਰਸਿੱਖੀ ਅਤੇ ਰਹਿਤ ਮਰਯਾਦਾ ਦੀ ਸਭ ਤੋਂ ਪੁਰਾਤਨ ਪੁਸਤਕ ਹੈ ।
ਜੋ ਗੁਰ ਸਿੱਖ ਇਸ ਪੁਸਤਕ ਨੂੰ ਪੜ੍ਹੇ ਸੁਣੇਗਾ ਉਸਦੀ ਮੁਕਤੀ ਹੋਵੇਗੀ ।



ਇਸ ਪੁਰਾਤਨ ਗ੍ਰੰਥ ਵਿਚ ਦਸਵੇਂ ਪਾਤਿਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ
ਮੁਖਾਰਬਿੰਦ ਤੋਂ ਉਚਾਰੇ ਬਚਿਤ੍ਰ ਵਾਕ ਅਤੇ ਸੌ ਸਾਖੀ ਦਰਜ ਹੈ ।

ਇਹ ਗ੍ਰੰਥ ੧੦੮ ਸੰਤ ਬਾਬਾ ਸੰਤੋਖ ਸਿੰਘ ਜੀ ਪਿੰਡ ਬਾਬਾ ਸੁਖਾ ਸਿੰਘ ਜੀ ( ਮਾੜੀ ਕੰਬੋਕੇ )
ਸੇਵਕ ਗੁਰਬਖਸ਼ ਸਿੰਘ ਜੀ ਭੈਣੀ ਮੱਸਾ ਸਿੰਘ ਦੇ ਉਤਸ਼ਾਹ ਨਾਲ ਛਾਪਿਆ ।


## ਭਾਈ ਜਵਾਹਰ ਸਿੰਘ ਕ੍ਰਿਪਾਲ ਸਿੰਘ ਐਂਡ ਕੋ:

ਪੁਸਤਕਾਂ ਵਾਲੇ, ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ । ਭੇਟਾ ੪੦) ਰੁਪੈ

੧ ੴ ਸਤਿਗੁਰ ਪ੍ਰਸਾਦਿ ॥

## ਸਭ ਤੋਂ ਪੁਰਾਤਨ ਲਿਖਤੀ ਖਰੜੇ ਅਨੁਸਾਰ

### ਪਾਤਸ਼ਾਹੀ ਦਸਵੀਂ ਮੁਕੰਮਲ

# ਸੌ ਸਾਖੀ



ਇਹ ਗ੍ਰੰਥ ੧੦੮ ਸੰਤ ਬਾਬਾ ਸੰਤੋਖ ਸਿੰਘ ਜੀ ਪਿੰਡ ਬਾਬਾ ਸੁਖਾ ਸਿੰਘ ਸ਼ਹੀਦ (ਮਾੜੀ ਕੰਬੋਕੇ) ਸੇਵਕ ਗੁਰਬਖਸ਼ ਸਿੰਘ ਜੀ ਗਿਆਨੀ ਭੈਣੀ ਮੱਸਾ ਸਿੰਘ ਦੇ ਉਤਸ਼ਾਹ ਨਾਲ ਛਪਿਆ

**ਪ੍ਰਕਾਸ਼ਕ–ਭਾਈ ਜਵਾਹਰ ਸਿੰਘ ਕ੍ਰਿਪਾਲ ਸਿੰਘ ਐਂਡ ਕੋ:**

ਗਲੀ ਨੰਬਰ 8, ਬਾਗ ਰਾਮਾ ਨੰਦ, ਅੰਮ੍ਰਿਤਸਰ ।

ਭੇਟਾ ੮੦ ) ਰੁਪੈ

੧ ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

॥ ਜਪੁ ॥

ਅਥ ਧਰਮ ਸ਼ਾਸਤ੍ਰ

1891 ਬਿ
ਪ੍ਰਿਸ਼ਟ 335
ਦੇ ਅਨੁਸਾਰ

# ਬਿਜੈ ਮੁਕਤਿ ਲਿਖਯਤੇ

## ਸਾਖੀ ਸ੍ਰੀ ਮੁਖਵਾਕ ਪਾਤਸ਼ਾਹੀ ੧੦

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨਾਵੇਂ ਪਾਤਿਸ਼ਾਹ ਗੁਰੂ ਕੇ ਬਾਗ ਘੁਕੇ ਵਾਲੀ ਜ਼ਿਲਾ ਸ੍ਰੀ ਅੰਮ੍ਰਿਤਸਰ ਜੀ ਵਿਖੇ ਦੀਵਾਨ ਲਾਇਕੇ ਬੈਠੇ ਥੇ ਇਕ ਪੰਡਤ ਜੋਤਸ਼ੀ ਆਕੇ ਅਰਜ ਕਰੀ ਕੇ ਗੁਰੂ ਜੀ ਮੈਂ ਜੋਤਸ਼ ਵਿਦਿਆ ਜਾਣਦਾ ਹਾਂ ਗੁਰੂ ਜੀ ਬ੍ਰਾਹਮਣ ਵਿਦਵਾਨ ਦੇਖ ਕਰ ਆਦਰ ਮਾਨ ਕੀਆ ਨਿਵਾਸ ਦੀਆ ਇਕ ਦਿਨ ਪੰਡਤ ਮਾਤਾ ਜੀ ਦੇ ਦਰਸ਼ਨ ਕੋ ਮਹਿਲੋਂ ਮੇਂ ਗਿਆ ਔਰ ਅਰਜ਼ ਕਰੀ ਮਾਤਾ ਜੀ ਮੈਂ ਜੋਤਸ਼ੀ ਹਾਂ, ਮਾਤਾ ਗੁਜਰੀ ਜੀ ਪੁਛਿਆ ਹੇ ਪੰਡਤ ਜੋਤਸ਼ ਤੇਰਾ ਕੀ ਹੋਵੇਗਾ ਤਾਂ ਪੰਡਤ ਦੇਵੀ ਦਾਸ ਜੀ ਨੇ ਹਾਥ ਦੇਖਿਆ ਅਰ ਗ੍ਰਹਿ ਵਿਚਾਰ ਪ੍ਰਸ਼ਨ ਸੋਧ ਹਾਥ ਜੋੜ ਕਰ ਕਹਾ ਤੁਹਾਡੇ ਲੇਖ ਅੰਸ਼ ਨਹੀਂ ਲਿਖੀ ਫੇਰ ਮਾਤਾ ਜੀ ਉਸੇ ਰੁਖਸਦ ਕੀਆ ਮਨ ਮੈਂ ਬੜੀ ਚਿੰਤਾ ਉਪਜੀ ਗਮ ਸੇ

ਚਿਤ ਕੋ ਰੋਗ ਉਪਜਿਆ ਇਕ ਰੋਜ ਗੁਰੂ ਜਾਂ ਪਾਸ ਮਾਤ੍ਰਾ
ਨੇ ਅਰਜ ਕਰੀ ਹੇ ਸਚੇ ਪਾਤਿਸ਼ਾਹ ਪੁਤ੍ਰਾਂ ਦਾ ਉਪਾਵ ਹੋਵੇ
ਜੋ ਦੇਹਿ ਦਾ ਰੋਗ ਹਟੇ ਤਾਂ ਗੁਰੂ ਜੀ ਬਚਨ ਕੀਤਾ ਸ੍ਰੀ
ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰਾਉ ਤੇ ਕੜਾਹ ਪ੍ਰਸ਼ਾਦਿ
ਕਰਵਾ ਕੇ ਅਰਦਾਸ ਕਰੋ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ
ਸ੍ਰੀ ਗੁਰੂ ਅਰਜਨ ਸਾਹਿਬ ਜੀ ਸ੍ਰੀ ਹਰਿਗੋਬਿੰਦ ਸਾਹਿਬ ਜੀ
ਅਮਰ ਸਿਲਾ ਪਰ ਬੈਠ ਕਰ ਨਿਰੰਕਾਰ ਦਾ ਤਪ ਭਜਨ ਕੀਤਾ ਹੈ
ਉਸ ਕੇ ਅਧਾਰ ਕੇ ਆਸਰੇ ਕਰਕੇ ਤੁਹਾਡੇ ਸਰੀਰ ਥੋਂ ਨਿਰੰਕਾਰ
ਜੀ ਸਾਹਿਬਜਾਦਾ ਬਖਸ਼ਨਗੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ
ਅਖੰਡ ਪਾਠ ਕਰਵਾਯਾ ਤੇ ਫਿਰ ਪੰਜ ਰੋਜ਼ ਪਿਛੇ ਮਾਤਾ ਜੀ ਦੇ
ਸਰੀਰ ਅੰਦਰ ਸ੍ਰੀ ਸਾਹਿਬਜ਼ਾਦੇ ਜੀ ਦਾ ਆ ਸੁਆਨ ਇਸਥਿਤ
ਹੋਇਆ ਵੈਸਾਖ ਸੁਦੀ ੨ ਸੰਮਤ ੧੭੨੩ ਮਾਤਾ ਜੀ ਦੀ ਦੇਹ
ਵਿਖੇ ਕੋਈ ਰੋਗ ਨਾ ਰਹਿਆ ਬੜੀ ਪ੍ਰਸੰਨਤਾ ਕੋ ਪ੍ਰਾਪਤ ਭਈ
ਜੈਸੇ ਸੋਲਾਂ ਬਰਸਾਂ ਦੇ ਉਮਰ ਭਾਸੇ ਗੁਰੂ ਕੇ ਬਾਗ਼ ਸ੍ਰੀ ਗੁਰੂ ਜੀ
ਪੰਜ ਮਹੀਨੇ ਰਹੇ ਫਿਰ ਗੁਰੂ ਜੀ ਹੁਕਮ ਕੀਤਾ ਅਸਾਂ ਪਟਨੇ
ਸ਼ਹਿਰ ਤਪ ਕੀਤਾ ਸੀ ਉਥੋਂ ਸਾਹਿਬਜ਼ਾਦਾ ਅਵਤਾਰ ਧਾਰੇਗਾ
ਅਰ ਖਾਲਸਾ ਪ੍ਰਗਟ ਕਰੇਗਾ ਇਤਨਾ ਹੁਕਮ ਸੁਣ ਮਾਤਾ ਜੀ
ਤੇ ਬਖਤਾ ਮਲ ਹੋਰ ਸਿਖਾਂ ਸੰਤਾਂ ਭਗਤਾਂ ਅਰਜ਼ ਕਰੀ
ਹੇ ਗੁਰੂ ਜੀ ਤੁਸਾਂ ਕੈਸਾ ਤਪ ਕੀਤਾ ਸੀ ਕਿਰਪਾ ਕਰਕੇ
ਦਸੋ ਸੁਣ ਕੇ ਪ੍ਰਸੰਨ ਹੋਵਾਂਗੇ ਗੁਰੂ ਜੀ ਬਚਨ ਕੀਤਾ
ਦਸੋਂ ਮਹਿਖਾਸੁਰ ਦੈਂਤ ਦੇਵਤਿਆਂ ਦਾ ਰਾਜ ਖੋਹਕੇ ਬਹੁਤ
ਅਹੰਕਾਰ ਕੋ ਪ੍ਰਾਪਤ ਭਇਆ ਸੀ ਦੇਵੀ ਕੇ ਸਾਥੀ
ਲਗਾ ਸੀ ਖੋਦ ਕਰਨੇ ਆਪਣੇ ਮਨੋ ਇਛਾ ਧਾਰ ਕੇ ਦੇਵੀ
ਲਿਆ ਕਰ ਆਪਣੇ ਮਹਿਲ ਮੇਂ ਬਲੀ ਪੁਤ੍ਰ ਪੈਦਾ ਕਰਾਂਗਾ॥

ਇਕ ਸਮੇਂ ਜੁਧ ਸਾਥ ਦੇਵੀ ਥਕਤ ਭਈ ਅਲੋਪ ਹੋ ਗਈ ਫਿਰ ਦੈਂਤ ਨੇ ਬੜਾ ਦੁੰਦ ਮਚਾਇਆ ਗੁਰੂ ਜੀ ਬਚਨ ਕੀਤਾ ਅਸੀਂ ਗੁਰੂ ਚੇਲਾ ਦੋਵੇਂ ਗੰਗਾ ਜੀ ਦੇ ਕਿਨਾਰੇ ਤਪਾ ਰੂਪ ਧਾਰ ਕੇ ਬਠ ਸੇ ਔਰ ਸ਼ੇਰ ਕੇ ਮ੍ਰਿਗਾਨ ਪਰ ਫੇਰ ਦੈਂਤਾਂ ਆਨ ਕਰ ਬੜਾ ਦੁਖ ਦੀਆ ਸੀ।

ਤੁਸੀਂ ਭੀ ਦੇਵੀ ਦੇ ਨਾਲ ਹੋ ਕੇ ਦਸੋ ਕਿਥੇ ਹੈ ਫਿਰ ਅਸਾਂ ਅਕਾਲ ਪੁਰਖ ਦਾ ਸਿਮਰਨ ਕਰ ਆਪਣੇ ਬਘੰਬਰ ਆਸਨਸੜੇ ਤੇ ਐਸੇ ਸ਼ੇਰ ਪੈਦਾ ਹੋਏ ਉਨਾਂ ਸਾਰੇ ਦੈਂਤ ਭੱਖ ਲੀਤੇ। ਅਸੀਂ ਇਸ਼ਨਾਨ ਧਿਆਨ ਕਰਕੇ ਕਰ ਬੈਠੇ ਤੋ ਦੈਂਤ ਇਕ ਭੀ ਜੀਵੰਦਾ ਨਾ ਨਜਰ ਆਇਆ। ਪਿਛੇ ਦੇਵੀ ਪ੍ਰਗਟ ਭਈ ਦੈਂਤ ਜੁਧ ਕਰਨੇ ਕੋ ਕੋਈ ਨਾ ਨਜਰ ਆਇਆ ਸਰਬ ਮਰ ਪੜੇ ਦੇਵੀ ਪ੍ਰਸੰਨ ਭਈ। ਕਲਜੁਗ ਵਿਖੇ ਤੇਰਾ ਪੰਥ ਚਲੇਗਾ ਔਰ ਮੈਂ ਆਪ ਕੇ ਅੰਗ ਸੰਗ ਰਹਾਂਗੀ ਤੁਸਾਂ ਮੇਰੀ ਰਖਯਾ ਕਰੀ ਹੈ ਐਸੇ ਉਤਮ ਬਚਨ ਸੁਣ ਕਰ ਪਰੇਮ ਪਰਸੰਨ ਹੂਏ। ਗੁਰੂ ਜੀ ਤਿਆਰ ਹੂਏ ਚਲੇ ਥੋੜੇ ਹੀ ਦਿਨੋਂ ਮੇਂ ਸੰਗਤ ਕੋ ਦਰਸ਼ਨ ਦੇਤੇ ਦਰਬਾਰ ਲਗਾਤੇ ਪਰਯਾਗ ਕਾਂਸ਼ੀ ਆਦਿਕ ਤੀਰਥਾਂ ਮੇਂ ਦਿਦਾਰ ਦੇਤੇ ਪਟਨੇ ਸ਼ਹਿਰ ਮੇਂ ਗੰਗਾ ਜੀ ਕੇ ਕਿਨਾਰੇ ਪਰ ਉਤਮ ਅਸਥਾਨ ਜਾਨ ਕਰ ਮਹਲੋਂ ਕੀ ਇਸਥਿਤੀ ਕੀ ਪੀਛੇ ਸੁਣ ਕਰ ਸਿਖ ਭੀ ਆਇ ਗਏ ਢਾਕੇ ਬੰਗਾਲੇ ਕੇ। ਪੋਹ ਸੁਦੀ ਸਪਤਮੀ ਸੰਮਤ ੧੭੨੩ ਕੋ ਗੁਰੂ ਦਸਵੇਂ ਪਾਤਿਸ਼ਾਹ ਜੀ ਨੇ ਅਵਤਾਰ ਧਾਰਿਆ। ਸਭ ਭੂਮ ਲੋਕ ਪਤਾਲ ਅਕਾਸ਼ ਦੇਵ ਸਿਧ ਗੁਪਤ ਪਰਗਟ ਚਿਤ੍ਰ ਗੁਪਤ ਰਿਖੀ ਪੀਰ ਪਕੰਬਰ ਔਲੀਏ ਪਸੂ ਪੰਛੀ ਸਰਨ ਆਣ ਦਰਸ਼ਨ ਕਰਤੇ ਭਏ ਔਰ ਅਕਾਲ ਪੁਰਖ ਜੀ ਨੇ ਆ ਫੇਰ ਪੁਸ਼ਪੋ ਕੀ ਬਰਖਾ ਕਰੀ ਔਰ

ਮੁਖ ਥੀ ਏਹ ਬਚਨ ਕਹਾ ਕਲਗੀਧਰ ਪੰਥ ਕਾ ਵਾਲੀ ਪਰਗਟ ਭਇਆ ਹੈ ਸਰਦ ਪ੍ਰਿਥਵੀ ਕਾ ਭਾਰ ਉਤਰੇਗਾ ਔਰ ਜੀਵਾਂ ਕੀ ਰਖਿਆ ਕਰੇਗਾ ਔਰ ਨਰ ਸ਼ਿੰਘ ਅਵਤਾਰ ਜੀ ਨੇ ਦਰਸ਼ਨ ਕਰਕੇ ਗਰਜਨਾਂ ਕੀਆ ਊਚਾ ਸ਼ਬਦ ਕੀਆ ਔਰ ਮੇਘੋ ਕੀ ਨਿਯਾਈ ਗਰਜਾ ਔਰ ਸ੍ਰੀ ਗੁਰੂ ਜੀ ਕਾ ਨਾਮ ਗੋਬਿੰਦ ਰਾਇ ਜੀ ਰਖਿਆ ਸ਼ੇਰ ਦਾ ਪੰਥ ਚਲੇਗਾ ਔਰ ਗੁਰੂ ਜੀ ਕੇ ਸਾਥ ਸਕਤੀ ਹਾਜ਼ਰ ਰਹੇਗੀ। ਏਹ ਕਹਿ ਕਰ ਸਰਬ ਦੇਵਤਾ ਅਲੋਪ ਭਏ ਗੁਰੂ ਜੀ ਪਟਨੇ ਆਇ ਬੈਠੇ ਸਾਹਿਬਜ਼ਾਦੇ ਕੋ ਦੇਖ ਕਰ ਪ੍ਰਸੰਨ ਹੂਏ ਔਰ ਜਦ ਗੁਰੂ ਗੋਬਿੰਦ ਰਾਏ ਜੀ ੧੦ ਬਰਸ ਕੇ ਹੂਏ ਤਾਂ ਗੁਰੂ ਤੇਗ ਬਹਾਦਰ ਜੀ ਨੇ ਹੁਕਮ ਦੀਆ ਚਾਰ ਲਿਖਾਰੀਆਂ ਕੋ ਬੋਲੇ ਜੋ ਬਚਨ ਕਹੇ ਉਹ ਲਿਖਾ ਕਹੋ। (੧) ਬਕਤਮਲ (੨) ਧਰਮਰਾਇ, (੩) ਖੜਗਰਮ, (੪) ਦਿਆ ਰਾਮ ਏਹ ਚਾਰ ਲਿਖਾਰੀ ਆਨ ਹਾਜਰ ਹੂਏ। ਤਾਂ ਸ੍ਰੀ ਗੁਰੂ ਜੀ ਹੁਕਮ ਦਿਤਾ ਜੋ ਸਿਖ ਪੁਛਨ ਔ ਸ੍ਰੀ ਗੁਰੂ ਮੁਖਵਾਕ ਸੰਤਾਂ ਸਿੱਖਾਂ ਕੋ ਹੁਕਮ ਦੇਵਨ ਤੁਸੀ ਲਿਖਿਆ ਕਰੋ ਗੁਰੂ ਗੋਬਿੰਦ ਰਾਇ ਜੀ ਬਡੇ ਬਡੇ ਅਚਰਜ ਖੇਲ ਖੇਲੇ ਆਪਣੇ ਇਸ਼ਟ ਧਰਮ ਕਾ ਉਪਦੇਸ਼ ਸਿਖਾਂ ਸੰਗਤਾਂ ਪ੍ਰਤੀ ਕਰਨ ਲਗੇ ਔਰ ਏਸ ਕਥਾ ਪ੍ਰਸੰਗ ਕਾ ਚਰਿਤ੍ਰ ਸਰਬ ਬਚਿਤਰ ਨਾਟਕ ਦੇ ਛੇਵੇਂ ਧਿਆਇ ਵਿਖੇ ਕਿਹਾ ਹੈ ਜਦ ਸ੍ਰੀ ਗੁਰੂ ਜੀ ਬਚਨ ਕੀਤਾ ਤਬ ਬਚਨ ਮਾਨ ਸਿਖਾਂ ਦੇ ਮਨ ਤੇ ਸਕ ਉਪਦੇਸ਼ ਦੇ ਜਾਂਹਰ ਕਰਨੇ ਲਈ ਸਰਬ ਪ੍ਰਸੰਗ ਲਿਖਾਦੀਏ।

॥ ਬਚਿਤ੍ਰ ਨਾਟਕ ਕਾ ਪ੍ਰਸੰਗ ਚਲਾ ॥

ਅਬ ਮੈਂ ਆਪਣੀ ਕਥਾ ਬਖਾਨੋਂ ॥ ਤਪ ਸਾਧਨ ਜਿਹ ਬਿਧਿ ਮੁਹ ਆਨੋ ॥ ਹੇਮ ਕੁੰਟ ਪਰਬਤ ਹੈ ਜਹਾਂ ॥ ਸਪਤ ਸਿਰੀ ਸੋਭਿਤ ਹੈ ਤਹਾਂ ॥ (?) ਸਪਤ ਸ੍ਰਿੰਗ ਤਹਿਨਾਮ ਕਹਾਵਾ ॥

॥ ਪੰਡ ਰਾਜ ਜਹਿ ਜੋਗ ਕਮਾਵਾ ॥ ਤਹ ਹਮ ਅਧਿਕ ਤਪੱਸਯਾ ਸਾਧੀ ॥ ਮਹਾ ਕਾਲ ਕਾਲਕਾ ਅਰਾਧੀ ॥ ੨ ॥ ਇਹ ਬਿਧਿ ਕਰਤ ਤਪੱਸਯਾ ਭਯੋ॥ ਦ੍ਵੈ ਤੇ ਏਕ ਰੂਪ ਹ੍ਵੈਗਯੋ॥ ਤਾਤ ਮਾਤ ਮੁਰ ਅਲਖ ਅਰਾਧਾ॥ ਬਹੁ ਬਿਧਿ ਜੋਗ ਸਾਧਨਾ ਸਾਧਾ ॥ ੩ ॥ ਤਿਨ ਜੋ ਕਰੀ ਅਲਖ ਕੀ ਸੇਵਾ ॥ ਤਾਂਤੇ ਭਏ ਪ੍ਰਸਿੰਨ ਗੁਰ ਦੇਵਾ ॥ ਤਿਨ ਪ੍ਰਭ ਜਬ ਆਇਸ ਮੁਹਿ ਦੀਯਾ॥ ਤਬ ਹਮ ਜਨਮ ਕਲੂ ਮੇਂ ਲੀਆ ॥ ੪ ॥ ਚਿਤ ਧਯੋ ਹਮਰੋ ਆਵਨ ਕਹ ॥ ਚੂਭੀ ਰਹੀ ਸ੍ਰੁਤਿ ਪ੍ਰਭ ਚਰਨਨ ਮਾਹ ॥ ਜਿਉਂ ਤਿਉਂ ਪ੍ਰਭੁ ਹਮ ਕੋ ਸਮਝਾਯੋ॥ ਇਸ ਕਹਿ ਕੈ ਇਹ ਲੋਕ ਪਠਾਯੋ ॥ ੫॥

ਅਕਾਲ ਪੁਰਖ ਬਾਚ ਇਸ ਕੀਟ ਪ੍ਰਤਿ ॥ ਚੌਪਈ ॥

ਜਬ ਪਹਿਲੇ ਹਮ ਸ੍ਰਿਸਟ ਬਨਾਈ ॥ ਦੈਤ ਰਚੇ ਦੁਸ਼ਟ ਦੂਖ ਦਾਈ ॥ ਤੇ ਭਜ ਬਲ ਬਵਰੇ ਹ੍ਵੈ ਗਏ॥ ਪੂਜਤ ਪਰਮ ਪੁਰਖ ਰਹਿ ਗਏ ॥ ੬॥ ਤੇ ਹਮ ਤਮਕ ਤਨਕ ਮੋ ਥਾਪੇ ॥ ਤਿਨਕੀ ਠੌਰ ਦੇਵਤਾ ਥਾਪੇ ॥ ਤੇ ਭੀ ਬਲ ਪੂਜਾ ਉਰਝਾਏ॥ ਆਪਨ ਹੀ ਪਰਮੇਸ਼ਰ ਕਹਾਏ ॥ ੭ ॥ ਮਹਾਦੇਵ ਅਚੁਤ ਰਹਾਯੋ ॥ ਬਿਸਨ ਆਪ ਹੀ ਕੋ ਠਹਿਰਾਯੋ ॥ ਬ੍ਰਹਮਾ ਆਪ ਪਾਰਬ੍ਰਹਮ ਬਖਾਨਾ ॥ ਪ੍ਰਭੂ ਨ ਕਿਨਹੂੰ ਜਾਨਾ ॥ ੮॥ ਤਬ ਸਾਖੀ ਪ੍ਰਭੁ ਅਸਟ ਬਨਾਇ ॥ ਸਾਖ ਨਮਿਤ ਦੇਬੇ ਠਹਰਾਏ॥ ਤੇ ਕਹੈ ਕਰੇ ਹਮਾਰੀ ਪੂਜਾ॥ ਹਮ ਬਿਨ ਔਰ ਨ ਠਾਕੁਰ ਦੂਜਾ ॥ ੯॥ ਪਰਮ ਤੱਤ ਕੋ ਜਿਨ ਨ ਪਛਾਨਾ॥ ਤਿੰਨ ਕਰ ਈਸ਼ਰ ਤਿਨਹੀ ਕਹੁ ਮਾਨਾ॥ ਕੇਤੇ ਸੂਰਚੰਦ ਕਹੁ ਮਾਨੇ॥ ਅਗਨ ਹੋਤ੍ਰ ਕਈ ਪਵਨ ਪਰਮ ਨੇ॥ ੧੦॥ ਕਿਨਹੂੰ ਪ੍ਰਭ ਪਾਹਨ ਪਹਿਚਾਨਾ॥ ਨਾਤ ਕਿਤੇ ਜਲ ਕਰਤ ਬਿਧਾਨਾ ॥ ਕੇਤਕ ਕਰਮ ਕਰਤ

ਡਰਪਾਨਾ॥ ਧਰਨ ਰਾਜ ਕੋ ਧਰਮ ਪਛਾਨਾ॥ ੧੧॥ ਜੇ ਪ੍ਰਭ ਸਾਖ ਨਮਿਤ ਠਹਿਰਾਏ॥ ਤੇਹਿਆਂ ਆਇ ਪ੍ਰਭੂ ਕਹਵਾਏ॥ ਤਾਂ ਕੀ ਬਾਤ ਬਿਸਰਜਾਤੀ ਭੀ॥ ਅਪਨੀ ਅਪਨੀ ਪਰਤ ਸੋਭਭੀ॥ ੧੨॥ ਜਬ ਪ੍ਰਭ ਕੋ ਨ ਤਿਨੈ ਪਹਿਚਾਨਾ॥ ਤਬ ਹਰਿ ਇਨ ਮਨੁਛਨ ਨਹਿਰਾਨਾ॥ ਤੇ ਭੀ ਦਸਿ ਮਮਤਾ ਹੁਇ ਗਏ॥ ਪ੍ਰਮੇਸ਼ਰ ਪਾਹਰ ਠਹਰਏ ॥ ੧੩॥ ਤਬ ਹਰਿ ਸਿਧ ਸਾਧ ਠਹਿਰਾਏ॥ ਤਿਨ ਭੀ ਪਰਮ ਪੁਰਖ ਨਹੀਂ ਪਾਏ॥ ਜੋ ਕੋਈ ਹੋਤ ਭਯੋ ਜਗ ਸਿਆਨਾ॥ ਤਿਨ ਤਿਨ ਅਪਨੋ ਪੰਥ ਚਲਾਨਾ ॥ ੧੪॥ ਪਰਮ ਪੁਰਖ ਕਿਨਹੂੰ ਨਹਿ ਪਾਯੋ॥ ਬੈਰ ਬਾਦ ਹੰਕਾਰ ਬਢਾਯੋ॥ ਪੇਡ ਪਾਤ ਆਪਨ ਤੇ ਜਲੇ॥ ਪ੍ਰਭ ਕੈ ਪੰਥ ਨਾ ਕੋਊ ਚਲੈ॥ ੧੫॥ ਜਿਨ ਜਿਨ ਤਨਕ ਸਿਧ ਕੋ ਪਾਯੋ॥ ਤਿਨ ਤਿਨ ਅਪਨਾ ਰਾਹ ਚਲਾਯੋ॥ ਪਰਮੇਸ਼ਰ ਨ ਸਿਨਹੂੰ ਪਹਿਚਾਨਾ॥ ਮਮਉਚਾਰ ਤੇ ਭਯੋ ਦੀਵਾਨ ॥ ੧੬॥ ਪਰਮ ਤਤ ਕਿਨਹੂੰ ਪਹਿਚਾਨਾ॥ ਆਪ ਆਪ ਭੀਤਰ ਉਰਝਾਨਾ॥ ਤਬ ਜੇ ਜੇ ਰਿਖਰਾਜ ਬਨਾਏ॥ ਤਿਨ ਆਪਨਿ ਪੁਨ ਸਿੰਮ੍ਰਿਤ ਚਲਾਏ ॥ ੧੭॥ ਜੋ ਸਿੰਮ੍ਰਿਤ ਨ ਕੇ ਭਏ ਅਨੁਰਾਗੀ॥ ਤਿਨ ਤਿਨ ਕਿਰਿਆ ਬ੍ਰਹਮ ਕੀ ਤਿਆਗੀ॥ ਜਿਨ ਮਨ ਹਰਿ ਚਰਨਨ ਠਹਿਰਾਯੋ ॥ ਸੋ ਸਿੰਮ੍ਰਿਤ ਨ ਕੇ ਰਾਹ ਨ ਆਯੋ ॥ ੧੯ ॥ ਬ੍ਰਹਮੇ ਚਾਰ ਹੀ ਬੇਦ ਬਨਾਏ ॥ ਸਰਬ ਲੋਕ ਤਿਤ ਕਰਮ ਚਲਾਏ ॥ ਜਿਨ ਕੀ ਲਿਵ ਹਰਿ ਚਰਨਨ ਲਾਗੀ ॥ ਤੇ ਬੇਦਨ ਤੇ ਭਏ ਤਿਆਗੀ ॥ ਜਿਨ ਮਤਿ ਬੇਦ ਕਤੇਬਨ ਤਿਆਗੀ ॥ ਪਾਰਬ੍ਰਹਮ ਕੇ ਭਏ ਅਨੁਰਾਗੀ ॥ ਤਿਨਕੇ ਗੂੜ ਮਤ ਜੇ ਚਲਹੀ ॥ ਭਾਂਤ ਅਨੇਕ ਦੂਖਨ ਸੋ ਦਲਹੀ ॥ ੨੦ ॥ ਜੇ ਜੇ ਸਹਿਨ ਜਾਤਨ ਸੰਦੇਹਿ॥ ਪ੍ਰਭ ਕੋ ਸੰਗ ਨ ਛਾਡਤ ਨੇਹਿ ॥ ਤੇਤੇ ਪਰਮ ਪੁਰੀ

ਕਹ ਜਾਹੀ ॥ ਤਿਹ ਹਰਿ ਸਿਉ ਅੰਤਰੁ ਕਛੁ ਨਾਹੀ ॥ ੨੧॥ ਜੇਜੇ ਜੀਯ ਜਾਤਨ ਤੇ ਡਰੇ ॥ ਪਰਮ ਪੁਰਖ ਤਜ ਤਿਨ ਮਗ ਪਰੈ॥ ਤੇਤੇ ਨਰਕ ਕੁੰਡ ਮੇਂ ਪਰਹੀ ॥ ਬਾਰ ਬਾਰ ਜਗ ਮੋਂ ਬਪੁ ਧਰਹੀ ॥ ੨੨ ॥ ਤਬ ਹਰਿ ਬਹੁਤ ਦੱਤ ਉਪਜਾਯੋ ॥ ਤਿਨ ਭੀ ਅਪਨਾ ਪੰਥੁ ਚਲਾਯੋ॥ ਕਰ ਮੋ ਨਖ ਸਿਰ ਜਟਾ ਸਵਾਰੀ ॥ ਪ੍ਰਭ ਕੀ ਕ੍ਰਿਆ ਨ ਕਛੂ ਬਿਚਾਰੀ॥ ੨੩ ॥ ਪੁਨ ਹਰਿ ਗੋਰਖ ਕੋ ਉਪਰਾਜਾ ॥ ਸਿਖ ਕਰੇ ਤਿਨਹੂੰ ਬਡ ਰਾਜਾ ॥ ਸ੍ਰਵਨ ਫਾਰਿ ਮੁੰਦ੍ਰਾ ਦ੍ਵੈਵ ਡਾਰੀ ॥ ਹਰਿ ਕੀ ਪ੍ਰੀਤ ਰੀਤ ਨ ਬਿਚਾਰੀ ॥ ੨੪ ॥ ਪੁਨਿ ਹਰਿ ਰਾਮਾਨੰਦ ਕੋ ਕਰਾ ॥ ਭੇਸ ਬੈਰਾਗੀ ਕੋ ਜਿਨ ਧਨਾ ॥ ਕੰਠੀ ਕੰਠ ਕਾਠ ਕੀ ਡਾਰੀ ॥ ਪ੍ਰਭ ਕੀ ਕ੍ਰਿਆ ਕਛੂ ਨਾ ਬਿਚਾਰੀ ॥ ੨੫ ॥ ਜੇ ਪ੍ਰਭ ਪਰਮ ਪੁਰਖ ਉਪਜਾਏ ॥ ਤਿਨ ਤਿਨ ਅਪਨੇ ਮਾਰਗ ਚਲਾਏ ॥ ਮਹਾਂ ਦੀਨ ਤਬ ਪ੍ਰਭ ਉਪਰਾਜਾ ॥ ਅਰਬ ਦੇਸ ਕੋ ਕੀਨੋ ਰਾਜਾ ॥ ੨੬ ॥ ਤਿਨ ਭੀ ਏਕ ਪੰਥ ਉਪਰਾਜਾ ॥ ਲਿੰਗ ਬਿਨ ਕੀਨੇ ਸਭ ਰਾਜਾ ॥ ਸਭ ਤੇ ਅਪਨਾ ਨਾਮ ਜਪਾਯੋ ॥ ਸੱਤਿ ਨਾਮੁ ਕਾਹੂ ਨ ਦ੍ਰਿੜਾਯੋ ॥ ੨੭ ॥ ਸਬ ਅਪਨੀ ਅਪਨੀ ਉਰਝਾਨਾ ॥ ਪਾਰਬ੍ਰਹਮ ਕਾਹੂ ਨਾ ਪਛਾਨਾ ॥ ਤਪ ਸਾਧਤ ਹਰਿ ਮੋਹਿ ਬੁਲਾਯੋ ॥ ਇਮ ਕਹਿਕੈ ਇਹ ਲੋਕ ਪਠਾਯੋ ॥ ੨੮ ॥

ਅਕਾਲ ਪੁਰਖ ਬਾਚ ॥ ਚੌਪਈ ॥

ਮੈਂ ਅਪਨਾ ਸੁਤ ਤੋਹਿ ਨਿਵਾਜਾ ॥ ਪੰਥ ਪ੍ਰਚਾਰ ਕਰਬੇ ਕਹੁ ਸਾਜਾ ॥ ਜਾਹਿ ਤਹਾਂ ਤੈ ਧਰਮ ਚਲਾਇ ॥ ਕੁਬੁਧਿ ਕਰਨ ਤੇ ਲੋਕ ਘਟਾਇ ॥ ੨੯ ॥ ਕਬਿਯੋ ਬਾਚ ॥ ਦੋਹਿਰਾ ॥ ਠਾਢ ਭਯੋ ਮੈਂ ਜੋਰਿ ਕਰਿ ਬਚਨ ਕਹਾ ਸਿਰਨਾਇ ॥ ਪੰਥ ਚਲੈ ਤਬ ਜਗਤ ਮੈਂ ਜਬ ਤੁਮ ਕਰਹੁ ਸਹਾਇ ॥ ੩੦ ॥ ਚੌਪਈ ॥ ਇਹ ਕਾਰਨ ਪ੍ਰਭ ਮੋਹਿ ਪਠਾਯੋ॥ ਤਬ ਮੈਂ ਜਗਤ ਜਨਮੁ ਧਰਿ

ਆਯੋ॥ ਜਿਮ ਤਿਨ ਕਹੀ ਤਿਨੈ ਤਿਮ ਕਹਿਹੌਂ॥ ਔਰ ਕਿਸੂ ਤੇ ਬੈਰ ਨ ਗਹਿਹੌਂ॥੩੧॥ ਜੋ ਹਮ ਕੋ ਪਰਮੇਸ਼ਰ ਉਚਰ ਹੈ॥ ਤੇ ਸਭ ਨਰਕ ਕੁੰਡ ਮਹਿ ਪਰ ਹੈ॥ ਮੋ ਕਉ ਦਾਸੁ ਤਵਨ ਕਾ ਜਾਨੋ॥ ਯਾਮੈ ਭੇਦੁ ਨ ਰੰਚ ਪਛਾਨੋ॥੩੨॥ ਮੈਂ ਹੌਂ ਪਰਮ ਪੁਰਖ ਕੋ ਦਾਸਾ॥ ਦੇਖਣ ਆਯੋ ਜਗਤ ਤਮਾਸਾ॥ ਜੋ ਪ੍ਰਭ ਜਗਤ ਕਹਾ ਸੋ ਕਹਿਹੌਂ॥ ਮ੍ਰਿਤਲੋਗ ਤੇ ਮੋਨ ਨਰਹਿਹੌਂ॥੩੩॥

॥ਨਰਾਜ ਛੰਦ॥ ਕਹਿਯੋ ਪ੍ਰਭੂ ਸੋ ਭਾਖਿਹੌਂ॥ ਕਿਸ ਨ ਕਾਨ ਰਾਖਿਹੌਂ॥ ਕਿਸ ਨ ਭੇਖਿ ਭੀਜ ਹੌਂ॥ ਅਲੇਖ ਬੀਜ ਬੀਜ ਹੌਂ॥੩੪॥ ਪਖਾਣ ਪੂਜਹੋ ਨਹੀਂ॥ ਨ ਭੇਖ ਬੀਜ ਹੌਂ ਕਹੀ॥ ਅਨੰਤ ਨਾਮੁ ਗਾਇਹੌਂ॥ ਪਰਮ ਪੁਰਖ ਪਾਇਹੌਂ॥੩੫॥ ਜਟਾ ਨ ਸੀਸ ਧਾਰਿਹੌਂ॥ ਨ ਮੁਦ੍ਰਕਾ ਸੁਧਾਰਿ ਹੌਂ॥ ਨ ਕਾਨ ਕਾਹੂੰ ਕੀ ਧਰੋਂ॥ ਕਹਿਯੋ ਪ੍ਰਭੂ ਸੋ ਮੈਂ ਕਰੋ॥੩੬॥ ਭਜੋ ਸੁ ਏਕ ਨਾਮਯ॥ ਜੁ ਕਾਮ ਸਰਬ ਠਾਮਯੰ॥ ਨ ਜਾਪ ਆਨਕੋ ਜਪੋਂ॥ ਨ ਅਉਰ ਥਾਪਨਾ ਥਪੋਂ॥੩੭॥ ਬਿਅੰਤ ਨਾਮ ਧਿਆਇਹੌਂ॥ ਪਰਮ ਜੋਤਿ ਪਾਇਹੌਂ॥ ਨ ਧਿਆਨ ਆਨ ਕੋ ਧਰੋਂ॥ ਨ ਨਾਮ ਆਨ ਉਚਰੋਂ॥੩੮॥ ਤਵੱਕ ਨਾਮ ਰੱਤਿਯੰ॥ ਨ ਆਨ ਮਾਨ ਮਤਿਯੰ॥ ਪਰਮ ਧਿਆਨ ਧਾਰੀਯੰ॥ ਅਨੰਤ ਪਾਪ ਟਾਰੀਯੰ॥੩੯॥ ਤੁਮੇਵ ਰੂਪ ਰਾਚੀਯੰ॥ ਨ ਆਨ ਦਾਨ ਮਾਚਿਯੰ॥ ਤਵੱਕ ਨਾਮ ਉਚਾਰੀਯੰ॥ ਅਨੰਤ ਦੂਖ ਟਾਰੀਯੰ॥੪੦॥ ਚੌਪਈ॥ ਜਿਨ ਜਿਨ ਨਾਮੁ ਤਿਹਾਰੋ ਧਿਆਇਆ॥ ਦੂਖ ਪਾਪ ਤਿਨ ਨਿਕਟ ਨ ਆਇਆ॥ ਜੇ ਜੇ ਅਉਰ ਧਿਆਨ ਕੋ ਧਰਹੀ॥ ਬਹਿ ਬਹਿਸ ਬਾਦਨ ਤੇ ਮਰਹੀ॥੪੧॥ ਹਮ ਇਹ ਕਾਜ ਜਗਤ ਮੋਂ ਆਏ॥ ਧਰਮ ਹੇਤ ਗੁਰਦੇਵ ਪਠਾਏ॥ ਜਹਾਂ ਜਹਾਂ ਤੁਮ ਧਰਮ ਬਿਥਾਰੋ॥ ਦੁਸ਼ਟ

ਦੇਖੀਅਨ ਪਕਰ ਪਛਾਰੇ ॥ ੪੨ ॥ ਇਹੈ ਕਾਜ ਧਰਾ ਹਮ ਜਨਮੰ ॥ ਸਮਝਿ ਲੇਹੁ ਸਾਧੂ ਸਬ ਮਨਮੰ ॥ ਧਰਮ ਚਲਾਵਨ ਸੰਤ ਉਬਾਰਨ ॥ ਦੁਸ਼ਟ ਸਭਨ ਕੋ ਮੂਲ ਉਪਾਰਨ ॥ ੪੩ ॥ ਜੋ ਜੇ ਭਏ ਪਹਿਲ ਅਵਤਾਰਾ ॥ ਆਪੁ ਆਪੁ ਤਿਨ ਜਾਪ ਉਚਾਰਾ ॥ ਪ੍ਰਭ ਦੋਖੀ ਕੋਈ ਨ ਬਿਦਾਰਾ ॥ ਧਰਮ ਕਰਨ ਕੋ ਰਾਹੁ ਨ ਡਾਰਾ ॥ ੪੪ ॥ ਜੇ ਜੇ ਗਉਸ ਅੰਬੀਆ ਭਏ ॥ ਮੈਂ ਮੈਂ ਕਰਤ ਜਗਤ ਤੇ ਗਏ ॥ ਮਹਾਂ ਪੁਰਖ ਕਾਹੂ ਨ ਪਛਾਨਾ ॥ ਕਰਮ ਧਰਮ ਕੋ ਕਛੂ ਨ ਜਾਨਾ ॥ ੪੫ ॥ ਅਵਰਨ ਕੀ ਆਸਾ ਕਛੁ ਨਾਹੀ ॥ ਏਕੈ ਆਸ ਧਰੇ ਮਨ ਮਾਹੀ ॥ ਆਨ ਆਸ ਉਪਜਤ ਕਛੁ ਨਾਹੀ ॥ ਵਾਕੀ ਆਸ ਧਰੋ ਮਨ ਮਾਹੀਂ ॥ ੪੬ ॥ ਦੋਹਰਾ ॥ ਕੋਈ ਪੜਤ ਕੁਰਾਨ ਕੋ ਕੋਈ ਪੜਤ ਪੁਰਾਨ ॥ ਕਾਲ ਨ ਸਾਕਤ ਬਚਾਇ ਕੈ ਫੋਕਟ ਧਰਮ ਨਿਦਾਨ ॥ ੪੭ ॥ ਚੌਪਈ ॥ ਕਈ ਕੋਟਿ ਮਿਲ ਪੜਤ ਕੁਰਾਨਾ ॥ ਬਾਚਤ ਕਿਤੇ ਪੁਰਾਨ ਅਜਾਨਾ ॥ ਅੰਤ ਕਾਲ ਕੋਈ ਕਾਮ ਨ ਆਵਾ ॥ ਦਾਵ ਕਾਲ ਕਾਹੂ ਨ ਬਚਾਂਵਾ ॥ ੪੮ ॥ ਕਯੋਂ ਨ ਜਪੋ ਤਾਕੋ ਤੁਮ ਭਾਈ ॥ ਅੰਤ ਕਾਲ ਜੋ ਹੋਇ ਸਹਾਈ ॥ ਫੋਕਟ ਧਰਮ ਲਖੋ ਕਰ ਭਰਮਾ ॥ ਇਨ ਤੇ ਸਰਤ ਨ ਕੋਈ ਕਰਮਾ ॥ ੪੯ ॥ ਇਹ ਕਾਰਿਨ ਪ੍ਰਭੁ ਹਮੈ ਬਨਾਯੋ ॥ ਭੇਖ ਭਾਖਿ ਇਹ ਲੋਕ ਪਠਾਯੋ ॥ ਜੋ ਤਿਨ ਕਹਾ ਸੋ ਸ਼ਭਨ ਉਚਰੇ ॥ ਡਿੰਭ ਵਿੰਭ ਕਛੁ ਨੈਕੁ ਨ ਕਰੋ ॥ ੫੦ ॥

ਰਸਾਵਲ ਛੰਦ ॥ ਨ ਜਟਾ ਮੁੰਡ ਧਾਰੋਂ ॥ ਨਾ ਮੰਦ੍ਰਕਾ ਸਵਾਰੋਂ ॥ ਜਪੋ ਤਾਸ ਨਾਮੰ ॥ ਸਰੈ ਸਰਬ ਕਾਮੰ ॥ ੫੧ ॥ ਨ ਨੈਨੰ ਮਿਚਾਊਂ ॥ ਨ ਡਿੰਭੰ ਦਿਖਾਊਂ ॥ ਨ ਕੁਕਰਮੰ ਕਮਾਊਂ ॥ ਨ ਭੇਖੀ ਕਹਾਊਂ ॥ ੫੨ ॥ ਚੌਪਈ ॥ ਜੇ ਜੇ ਭੇਖ ਸੁ ਤਨਮੈ ਧਾਰੇ ॥ ਤੇ ਪ੍ਰਭ ਜਨ ਕਛੁਕੇ ਨ ਬਿਚਾਰੇ ॥ ਸਮਝ ਲੇਹੁ ਸਭ ਜਨ ਮਨ

ਮਾਹੀਂ ॥ ਡਿੰਭਨ ਮੈਂ ਪਰਮੇਸੁਰ ਨਾਹੀ ॥ ੩ ॥ ਜੇ ਜੇ ਕਰਮ ਕਰ ਡਿੰਭ ਦਿਖਾਹੀ ॥ ਤਿਨ ਪ੍ਰਭ ਲੋਗਨ ਮੈ ਗਤਿ ਨਾਹੀ ॥ ਜੀਵਤ ਚਲਤ ਜਗਤ ਕੇ ਕਾਜਾ ॥ ਸ੍ਵਾਂਗ ਦੇਖ ਕਰ ਪੂਜਤ ਰਾਜਾ ॥ ੫੪ ॥ ਸ੍ਵਾਂਗਨ ਮੈ ਪਰਮੇਸੁਰ ਨਾਹੀ ॥ ਖੋਜ ਫਿਰੈ ਸਭਹੀ ਕੋ ਕਾਹੀ ॥ ਅਪਨੋ ਮਨ ਕਰ ਮੋ ਜਿਹ ਆਨਾ ॥ ਪਾਰਬ੍ਰਹਮ ਕੋ ਤਿਨਹਿ ਪਛਾਨਾ ॥ ੫ ॥ ਦੋਹਰਾ ॥ ਭੇਖ ਦਿਖਾਏ ਜਗਤ ਕੋ ਲਗਨ ਕੋ ਬਸਿ ਕੀਨ ॥ ਅੰਤਕਾਲ ਕਾਤੀ ਕਟਯੋ ਬਾਸ ਨਰਕ ਮੋਂ ਲੀਨ ॥ ਪ੬ ॥ ਚੋਪਈ ਜੇਜੇ ਜਗ ਕੋ ਡਿੰਭ ਤਿਖਾਵੈ ॥ ਲੋਗਨ ਮੂੰਡ ਅਧਿਕ ਸੁਖੁ ਪਾਵੈ ॥ ਨਾਸਾਂ ਮੂੰਦ ਕਰੈ ਪ੍ਰਣਾਮੰ ॥ ਫੋਕਟ ਧਰਮ ਨ ਕੌਡੀ ਕਾਮੰ ॥ ਪ੧ ॥ ਫੋਕਟ ਧਰਮ ਜਿਤੇ ਜਗ ਕਰਈ ॥ ਨਰਕ ਕੁੰਭ ਭੀਤਰ ਤੇ ਪਰਹੀ ॥ ਹਾਥਿ ਹਲਾਏ ਸੁਰਗ ਨ ਜਾਹ ॥ ਜੋ ਮਨ ਜੀਤ ਸਕਾ ਨਹੀਂ ਕਾਹੂ ॥ ਪ੮ ॥ ਕਬਿ ਬਾਚ ॥ ਦੋਹਰਾ ॥ ਜੋ ਨਿਜ ਪ੍ਰਭ ਮੋ ਸੋ ਕਹਾ ਸੋ ਕਹਿ ਹੋ ਜਗ ਮਾਹਿ ॥ ਜੋ ਤਿਹ ਪ੍ਰਭ ਕੋ ਧਿਆਇ ਹੈਂ ਅੰਤ ਸੁਰਗ ਕੋ ਜਾਹਿ ॥ ਪ੯ ॥ ਦੋਹਰਾ ॥ ਹਰਿ ਹਰਿ ਜਨ ਦੋਇ ਏਕ ਹੈ ਬਿਬ ਬਿਚਾਰ ਕਛੁ ਨਾਹਿ ॥ ਜਲ ਤੇ ਉਪਜ ਤਰੰਗ ਜਯੋਂ ਜਲ ਹੀ ਬਿਖੈ ਸਮਾਹਿ ॥੬੦॥

ਚੌਪਈ ॥ ਜੇ ਜੇ ਬਾਦ ਕਰਤ ਹੰਕਾਰ ॥ ਤਿਨਤੇ ਭਿੰਨ ਰਹਿਤ ਕਰਤਾਰਾ ॥ ਬੇਦ ਕਤੇਬ ਬਿਖੈ ਹਰਿ ਨਾਹੀ ॥ ਜਾਨ ਲੇਹੁ ਹਰਿ ਜਨ ਮਨ ਮਾਹੀ ॥ ੬੧ ॥ ਆਂਖ ਮੂੰਦ ਕੋ ਡਿੰਭ ਦਿਖਾਵੈ ॥ ਆਂਧਰ ਕੀ ਪਦਵੀ ਕਹ ਪਾਵੈ ॥ ਆਂਖ ਮੀਚ ਮਗ ਸੂਝ ਨ ਜਾਈ ॥ ਤਾਹਿ ਅਨੰਦ ਮਿਲੈ ਕਿਸ ਭਾਈ ॥ ੬੨ ॥ ਬਹੁ ਬਿਸਥਾਰ ਕਹਾ ਲੌ ਕੋਈ ਕਹੈ ॥ ਸਮਝਤ ਬਾਤ ਥਕਿਤ ਹਐ ਰਹੈ ॥ ਰਸਨਾ ਧਰੇ ਕੋਈ ਜੋ ਕੋਟਾ ॥ ਤਦਪਿ ਗਨਤ ਤਿਹ

ਪਰਤ ਸੁ ਤੋਟਾ ॥ ੬੩ ॥ ਦੋਹਰਾ ਜਬ ਆਇਸ ਪ੍ਰਭ ਕੋ ਭਯੋ ਜਨਮ ਧਰਾ ਜਗ ਆਇ ॥ ਅਬ ਮੈ ਕਥਾ ਸੰਛੇਪਤੇ ਸਬ ਹੂੰ ਕਹਤ ਸੁਨਾਇ ॥ ੬੪ ॥ ਇਤਿ ਸ੍ਰੀ ਬਚਿਤ੍ਰ ਨਾਟਕ ਗਰੰਥ ਆਗਿਆ ਕਾਲ ਜਗ ਪ੍ਰਵੇਸ਼ ਬਰਨਨੰ ਨਾਮ ਖਸ਼ਟਮੋ ਧਿਆਇ ਸਮਾਪਤੰ ॥ ੬੫ ॥

ਆਗੇ ਗੁਰੂ ਤੇਗ ਬਹਾਦਰ ਜੀ ਕੀ ਕਲਾ ਚਲੀ

ਜਦ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਦਿਲੀ ਮੈਂ ਸੀਸ ਦਿਤਾ ਤਾਂ ਸ੍ਰੀ ਗੁਰੂ ਕਲਗੀਧਰ ਜੀ ਹੁਕਮ ਕੀਆ ਹੇ ਸਿਖੋ ਗੁਰੂ ਜੀ ਦਾ ਸੀਸ ਲਿਆਓ ਤਾਂ ਜੀਉਣ ਰਾਮ ਹੁਕਮ ਲੈਕੇ ਤੁਰ ਪਿਆ ਕੁਦਰਤ ਨਾਲ ਸੀਸ ਲੈਕੇ ਆਇਆ ਤੁਰਕਾਂ ਦੇ ਪਹਿਰੇ ਖੜੇ ਹੀ ਰਹੇ ਕੋਈ ਖਬਰ ਨਾ ਰਹੀ ਗੁਰੂ ਜੀ ਦੇ ਸੀਸ ਦਾ ਸਸਕਾਰ ਕੀਤਾ ਪਿਛੋਂ ਗੰਗਾ ਫੁਲਾਂ ਦੀ ਤਿਆਰੀ ਕੀਤੀ ਪਹਿਲੀ ਪੌੜੀ ਜਪੁ ਸਾਹਿਬ ਕਾ ਪਾਠ ਦੁਧ ਅਹਾਰ ਕਰ ਸੁਧ ਕੀਤੀ ਗੁਰੂ ਕਲਗੀਧਰ ਜੀ ਨੇ ॥ ਤਬ ਅਕਾਸ ਬਾਣੀ ਹੁਈ ਅਸਾਡੇ ਫੁਲਾਂ ਤੁਸਾਂ ਗੰਗਾ ਨਹੀਂ ਤਾਰਨੇ ਹਰ ਸਰ ਅੰਮ੍ਰਿਤਸਰ ਤੋਂ ਪਹਾੜ ਕੋਸ ੧੨ ਤੇ ਲੈਕਰ ਚੁਫੇਰੇ ਸ੍ਰੀ ਅੰਮ੍ਰਿਤਸਰ ਜੀ ਦੀ ਪਵਿਤ੍ਰ ਭੂਮਕਾ ਤਿੰਨ ਸੌ ਅਠ ਸਠ ਤੀਰਥਾਂ ਕੇ ਤੁਲ ਹੈ ਜੋ ਭਖੇ ਗ੍ਰਾਮ ਹਰ ਸਰ ਧਾਮ ਹੈ ਓਥੇ ਸ੍ਰੀ ਗੁਰੂ ਨਾਨਕ ਜੀ ਜਪੁਜੀ ਕਾ ਇਕੋਤ੍ਰ ਸੌ ਪਾਠ ਕਰਕੇ ਵਰ ਦਿਤਾ ਸੀ ਇਥੇ ਸੰਸਾਰ ਕਾ ਉਧਾਰ ਹੋਵੇਗਾ ਧਰਤੀ ਕਾ ਆਦਿ ਹੈ ਗੁਰੂ ਕਾ ਤੀਰਥ ਹੈ ਸਰਬ ਤੀਰਥਾਂ ਕੀ ਸ਼ਕਤੀ ਉਸ ਵਿਖੇ ਆਈ ਹੈ ਸ੍ਰੀ ਅੰਮ੍ਰਿਤਸਰ ਫੁਲਾਂ ਨੂੰ ਇਸ਼ਨਾਨ ਕਰਵਾਕੇ ਜਪੁਜੀ ਕਾ ਪਾਠ ਕਰਵਾ ਪਰਮ ਸ਼ਰਧਾ ਸਹਿਤ ਕੜਾਹ ਪ੍ਰਸ਼ਾਦ ਵਰਤਾਓ ਯਸਾ ਸ਼ਕਤ ਅੰਨ ਬਸਤ੍ਰ ਗਜ ਅਸਤ ਪੂਜਾ ਕਰ

ਉਥੇ ਰੁਲ ਪ੍ਰਵਾਹ ਦਿਓ ਸਿਖਾਂ ਪੁਛਿਆ ਜੀ ਗੁਰੂ ਸੱਚਾ ਪਾਤਸ਼ਾਹ ਸੰਗਤ ਆਖਦੀ ਹੈ ਅਗੇ ਜਿਤਨੇ ਗੁਰੂ ਹੋਏ ਹਨ ਉਨਾਂ ਕੋ ਗੁਰੂ ਜੀ ਆਖਣੇ ਹਥੀਂ ਗੁਰਯਾਈ ਦਾ ਛਤ੍ਰ ਚੋਰ ਸਿਰ ਤੇ ਫੇਰਦੇ ਸੇ ਤਾਂ ਤਖਤ ਉਤੇ ਗੁਰੂ ਜੀ ਬੈਠਦੇ ਸੇ ਸੋਢੀ ਗੋਬਿੰਦ ਸਿੰਘ ਜੀ ਆਪੇ ਹੀ ਗੁਰੂ ਬਣ ਬੈਠਾ ਹੈ ਨਾਲੇ ਤੁਸੀਂ ਆਖਦੇ ਹੋ ਜੀ ਗੁਰੂ ਨਾਨਕ ਸਾਹਿਬ ਜੀ ਦੀ ਦਸਾਂ ਅਵਤਾਰਾਂ ਦੀ ਇਕ ਜੋਤ ਹੈ ਜੀ ਅਸੀਂ ਤਾਂ ਪ੍ਰਤੀਤ ਕਰਾਂਗੇ ਜੇ ਗੁਰੂ ਗੋਬਿੰਦ ਸਿੰਘ ਜੀ ਸਾਨੂੰ ਦਸਾਂ ਅਵਤਾਰਾਂ ਦਾ ਇਕਤ੍ਰ ਦਰਸ਼ਨ ਕਰਾਵੇਗਾ ਗੁਰੂ ਜੀ ਹੁਕਮ ਦਿਤਾ ਸਿਖੋ! ਅੰਮ੍ਰਿਤ ਵੇਲੇ ਸਾਡੇ ਹਜੂਰ ਬੈਠ ਕਰ ਬਾਣੀ ਦਾ ਪਾਠ ਕਰਿਆ ਕਰੋ ਚੌਥੀ ਪਾਤਸ਼ਾਹੀ ਦੀਆਂ ਲਾਵਾਂ ਕਾ ਜਪੁਜੀ ਸਾਹਿਬ ਜੀ ਦੇ ਪਿਛੋਂ ਪਾਠ ਕਰਿਆ ਕਰੋ ਗੁਰੂ ਜੀ ਕਲਗੀਧਰ ਐਸੀ ਕਰਾਮਾਤ ਦਿਖਾਈ ਨੌ ਪਾਤਸ਼ਾਹੀਆਂ ਦਸਵਾਂ ਗੁਰੂ ਗੋਬਿੰਦ ਸਿੰਘ ਜੀ ਦੀਵਾਨ ਲਗਾਇ ਕੇ ਬੈਠੇ ਸਿਖ ਦਰਸ਼ਨ ਕਰਕੇ ਨਿਹਾਲ ਹੋਏ ਫੇਰ ਗੁਰੂ ਜੀ ਨੇ ਹੁਕਮ ਦਿਤਾ ਗੁਰੂ ਰਾਮਦਾਸ ਜੀ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਜਪ ਤਪ ਭਜਨ ਕੀਆ ਹੈ ਅਰ ਸੰਗਤਾਂ ਕੋ ਨਿਹਾਲ ਕੀਆ ਹੈ ਸਿਖੋ ਤੁਸਾਂ ਭੀ ਪੂਜਾ ਕਰਨੀ ਜੋ ਕੋਈ ਮਨ ਕਰਕੇ ਤਨ ਕਰਕੇ ਰਾਮ ਸਿਲਾ ਗੁਰਮੁਖੀ ਅੱਖਰਾਂ ਸਾਥ ਦਰਸ਼ਨ ਕਰੇਗਾ ਵੋਹ ਸਿਖ ਮੇਰਾ ਦਰਸ਼ਨ ਕਰੇਗਾ ਅਰ ਅਕਾਲ ਪੁਰਖ ਕਾ ਬਚਨ ਹੈ ਗੁਰੂ ਤਗ ਬਹਾਦਰ ਜੀ ਕਾ ਹੁਕਮ ਮੰਨ ਕੇ ਗੁਰੂ ਗੋਬਿੰਦ ਸਿੰਘ ਜੀ ਜਪੁਜੀ ਸਾਹਿਬ ਜੀ ਦਾ ਪਾਠ ਕੀਤਾ ਗੁਰੂ ਅਰਜਨ ਸਾਹਿਬ ਜੀ ਕਾ ਰਿਦੇ ਵਿਖੇ ਧਿਆਨ ਧਰ ਕੇ ਤਾਂ ਗੁਰੂ ਜੀ ਦਰਸ਼ਨ ਦੀਆ ਫੇਰ ਅਮਰ ਸਿਲਾ ਪਰ ਬਿਰਾਜਮਾਨ ਹੂਏ ਅਰ ਬਚਨ ਕੀਤਾ ਹੈ ਸਿਖੋ ਜਪੁਜੀ ਸਾਹਿਬ ਕੇ ਪਾਠ ਕਰਨ ਸੇ ਸਰਬ ਕਾਰਜ

ਸਿਧ ਸੋਇ ਜਾਵਨਗੇ ਅਰ ਸੁਧ ਭਾਉਨਾ ਸਾਥ ਅਹਾਰ ਦੁਧ ਪਰੌਂਠੇ ਕਾ ਕਰੋ ਤਾਂ ਤੁਸਾਂ ਨੂੰ ਗੁਰੂ ਜੀ ਕਾ ਦਰਸ਼ਨ ਹੋਵੇਗਾ ਅਰ ਸਿਖਾਂ ਅਰਜ ਕਰੀ ਸਚੇ ਪਾਤਸ਼ਾਹ ਜੀ ਅਸੀ ਫੁਲ ਕਿਥੇ ਜਾਕਰ ਪਰਵਾਹੀਏ ਅਰ ਆਗਿਆ ਹੋਈ ਤੁਸੀਂ ਫੁਲ ਹਰ ਸਰ ਜੀ ਲੈ ਜਾਵੋ ਬਚਨ ਮਾਨ ਕਰ ਦਯਾ ਰਾਮ ਧਰਮੂ ਹਠੀਲਾ ਮੁਹਕਮ ਦਾਸ ਸਾਹਿਬ ਦਾਸ ਹਿੰਮਤ ਦੇਵ ਭਾਈ ਮਨੀ ਦਾਸ ਉਦੇ ਚਦ ਬਕਤ ਮਲ ਬੁਧੂ ਪੁੰਨੀ ਫੁਲ ਲੈਕੇ ਤੁਰੇ ਜਾਇ ਕਰ ਅੰਮ੍ਰਿਤਸਰ ਜੀ ਪਹੁੰਚੇ ਅੰਮ੍ਰਿਤਸਰ ਜੀ ਅਸ਼ਨਾਨ ਕਰਾਇ ਕਰ ਯਾਤ੍ਰਾ ਕਰਕੇ ਫੇਰ ਸੰਗਤ ਨੇ ਗੰਗਾਸਰ ਦੀ ਤਿਆਰੀ ਕੀਤੀ ਤੀਸਰੇ ਪਹਿਰ ਗੰਗਾਸਰ ਜੀ ਜਾਇ ਪਹੁੰਚੇ ਅਸ਼ਨਾਨ ਕੀਆ ਮਨ ਸੀਤਲ ਹੂਆ ਅਰੁ ਕਹਾ ਬਡਾ ਤਪੋਬਨ ਹੈ ਅਰ ਸੰਗਤ ਬਡੀ ਅਨੰਦ ਹੋਈ ਭਈ ਧੰਨ ਗੁਰੂ ਜੀ ਹੈਨ ਐਸੇ ਸ਼ੁਦ੍ਰ ਤੀਰਥ ਕਾ ਦਰਸ਼ਨ ਕਰ ਅਸ਼ਨਾਨ ਕਰ ਸਰਬ ਲੋਕਾਂ ਕੇ ਸ਼ੋਕ ਦੂਰ ਹੋਏ ਕੜਾਹ ਪ੍ਰਸ਼ਾਦ ਕਰਾਇ ਕਰ ਅਰਦਾਸ ਕਰਾਇ ਕਰ ਫੁਲਾਂ ਕੋ ਅਸ਼ਨਾਨ ਕਰਾਇ ਕਰ ਜਪੁਜੀ ਸਾਹਿਬ ਕਾ ਪਾਠ ਕਰਕੇ ਫੁਲ ਸਿਖਾਂ ਨੇ ਜਾਇ ਕਰ ਰਾਵੀ ਵਿਖੇ ਪਰਵਾਹ ਦੀਏ ਤਬ ਸੰਗਤ ਦਿਵਾਨ ਲਗਾ ਕਰ ਬੈਠੀ ਇਕਾਦਸੀ ਕਾ ਦਿਨ ਸੀ ਤਦ ਸੰਧਿਆ ਕਾਲ ਵਿਖੇ ਗੰਗਾ ਜੀ ਨੇ ਦਰਸ਼ਨ ਦੀਆ ਅਰ ਸਤ ਪ੍ਰਕਰਮਾ ਕਰੀਆ ਫੇਰ ਬੈਠ ਕਰ ਦਰਸ਼ਨ ਕਰ ਅਰਜ ਕਰੀ ਅਰ ਕਹਾ ਪਾਪੀ ਲੋਕ ਮੇਰਾ ਨਾਮ ਲੈਕੇ ਇਸ਼ਨਾਨ ਕਰਦੇ ਹਨ ਇਸ ਕਾਰਨ ਮੇਰਾ ਰੰਗ ਕਾਲਾ ਹੋ ਗਿਆ ਸੀ ਤਾਂਤੇ ਮੈਂ ਵਿਸ਼ਨ ਭਗਵਾਨ ਜੀ ਦੇ ਪਾਸ ਅਰਦਾਸ ਕਰੀ ਮੇਰਾ ਰੰਗ ਸ੍ਵੇਤ ਹੋਵੇ ਜੀ ਤਾਂ ਵਿਸ਼ਨ ਭਗਵਾਨ ਕਹਿਆ ਤੂੰ ਸ੍ਰੀ ਅੰਮ੍ਰਿਤਸਰ ਜੀ ਦਾ ਜਾਇ

ਕਰ ਦਰਸ਼ਨ ਕਰ ਆਵਹੁ ਤਾਂ ਤੇਰਾ ਰੰਗ ਸ੍ਵੇਤ ਹੋਇ ਆਵੇਗਾ ਓਥੇ ਨਾਨਾ ਪ੍ਰਕਾਰ ਦੇਵੀ ਦੇਵਤੇ ਸਿਧ ਸਾਧੂ ਤਪੀਸਰ ਮੁਨੀਸਰ ਨ ਨਾਥ ਬਿਵੰਜਾ ਬੀਰ ਛੇ ਜਤੀ ਗੁਪਤ ਪ੍ਰਗਟ ਸ੍ਰੀ ਗੁਰੂ ਗਰੰਥ ਸਾਹਿਬ ਜੀ ਕੇ ਪਾਸ ਬਾਸ ਕਰਤੇ ਹੈਂ ਅਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕਾ ਦਰਸ਼ਨ ਕਰ ਸੁਖ ਮੈਂ ਰਹਿਤੇ ਹੈਂ ਸਿਖ ਗੁਰੂ ਕੇ ਫੁਲਾਂ ਕੋ ਨਮਸਕਾਰ ਕਰਤੇ ਗੰਗਾ ਜੀ ਕੇ ਮੁਖ ਥੀਂ ਸਰਬ ਬਾਰਤਾ ਸੁਣਕੇ ਬੜੇ ਖੁਸ਼ ਹੂਏ ਸੰਮਤ ੧੭੩੨ ਮਾਘ ੨੯ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਫੁਲ ਪਰਵਾਹੇ ਇਹ ਸ਼ਬਦ ਸਿਖਾਂ ਨੇ ਪੜਿਆ। ਰਾਗ ਤਿਲੰਗ ਮਹਲਾ ੧

'ਸਬਦ ਚਲੇ ਪਿਆਰਿਆ ਕਿਉ ਮੇਲਾ ਹੋਈ।'

ਪ੍ਰੇਮ ਸੰਯੁਕਤ ਸਬਦੋਂ ਕਾ ਪਾਠ ਕਰਕੇ ਸਿਖਾਂ ਭੋਗ ਪਾਇਆ ਫਿਰ ਗੰਗਾ ਨੇ ਕਹਿਆ ਹੇ ਗੁਰੂ ਜੀ ਕੇ ਸਿਖੋ ਵਿਸ਼ਨੂੰ ਭਗਵਾਨ ਜੀ ਕਹਿਆ ਜਪੁਜੀ ਪਾਠ ਕਰੇ ਕਰਾਵੈ ਉਸਦੀ ਚੌਰਾਸੀ ਕਟੀ ਜਾਇਗੀ ਅਪਨੀ ਇਛਾ ਅਨੁਸਾਰ ਬੈਕੁੰਠ ਪੁਰੀ ਆਇ ਰਹਿਨਗੇ ਜਪੁਜੀ ਮੰਤ੍ਰ ਮੇਰੇ ਸ੍ਵਾਸ ਹੈਨ ਗੁਰਮੁਖੀ ਅਖਰ ਮੇਰੇ ਰੋਮ ਹਨ ਫੇਰ ਗੰਗਾ ਜੀ ਆਖਿਆ ਉਸ ਰੋਜ਼ ਦੀ ਮੈਂ ਇਥੇ ਸੰਤ ਰੂਪ ਧਾਰਕੇ ਰਹਿੰਦੀ ਹਾਂ ਮੇਰੇ ਕੋ ਸ੍ਰੀ ਜਪੁਜੀ ਸਾਹਿਬ ਦਾ ਪਾਠ ਸੁਣਾਓ ਸਿਖ ਗੁਰੂ ਕੇ ਸੁਣਕੇ ਪ੍ਰਸੰਨ ਹੋਏ ਅਰ ਬੁਧੂ ਪੁਨੀ ਅਤੇ ਭਾਈ ਗੁਰਦਾਸ ਜੀ ਨੇ ਗੰਗਾ ਜੀ ਕੋ ਬੜੇ ਪ੍ਰੇਮ ਸੇ ਸ੍ਰੀ ਜਪੁਜੀ ਸਾਹਿਬ ਜੀ ਕਾ ਪਾਠ ਸੁਣਾਇਆ ਗੰਗਾ ਜੀ ਸੁਣ ਕਰ ਨਿਹਾਲ ਹੋਈ ਤਾਂ ਸਿਖਾਂ ਸੰਤਾਂ ਪੁਛਿਆ ਗੰਗਾ ਮਾਤਾ ਜੀ ਤੈਨੂੰ ਭਗੀਰਥੀ ਨਦੀ ਤੇ ਕਿਤਨੇ ਬਰਸ ਰਹਿਣ ਦਾ ਹੁਕਮ ਹੈ ਤਾਂ ਗੰਗਾ ਜੀ ਕਹਿਆ ਹੇ ਸਿਖੋ ਮੇਰਾ ਮਨ ਇਥੋਂ ਜਾਣਾ ਨਹੀਂ ਪਸੰਦ ਕਰਦਾ ਸ੍ਰੀ ਅਕਾਲ ਪੁਰਖ ਦੇ ਹੁਕਮ ਨਾਲ

ਮੈਂ ਆਈ ਹਾਂ ਜੋ ਮੇਰੇ ਦਰਸ਼ਨ ਕੀ ਇੱਛਾ ਕਰੇ ਇਸ਼ਨਾਨ ਪਹਿਲੇ ਖੂਹ ਪਰ ਪੁਨ: ਸ੍ਰੀ ਅੰਮ੍ਰਿਤਸਰ ਸਰੋਵਰ ਹਰ ਸਰ ਮੈਂ ਸੁਧ ਮਨ ਸੇਂ ਕਰਕੇ ਫੇਰ ਜਪੁਜੀ ਸਾਹਿਬ ਜੀ ਦਾ ਇਕੋਤ੍ਰ ਸੌ ਪਾਠ ਕਰੇਗਾ ਤਿਸ ਕੋ ਪ੍ਰਤੱਖਯ ਮੈਂ ਦਰਸ਼ਨ ਦੇਵਾਂਗੀ ਔਰ ਇਸ ਜਗਾ ਜਗਯ ਦਾਨ ਤਪੱਸਯਾ ਕੜਾਹ ਪ੍ਰਸਾਦਿ ਕੀਰਤਨ ਤਿਲ ਕਾਮਨ ਹੋਕੇ ਮਿਲਦਾ ਫਲਦਾ ਹੈ ਇਸ ਜਗਾ ਬਹੁਤ ਸੰਤ ਗੁਪਤ ਪ੍ਰਗਟ ਰਹੈਂਗੇ ਨਾਮ ਕਾ ਪ੍ਰਵਾਹ ਚਲੇਗਾ ਦਿਨੋ ਦਿਨ ਕਲਾ ਸਵਾਈ ਹੋਵੇਗੀ ਸਿਖੋ ਤੁਹਾਡਾ ਗੁਰੂ ਪੂਰਾ ਹੈ ਦੇਗ ਤੇਗ ਕਾ ਸੱਚਾ ਧਨੀ ਹੈ ਇਸਦੀ ਦੁਹਾਗੀ ਚਾਰ ਕੁੰਟ ਫਿਰੇਗੀ ਬੜਾ ਭਾਰੀ ਪੰਥ ਪ੍ਰਗਟ ਕਰੇਗਾ ॥ ਸਬਦ ॥ ਅਬਚਲ ਨੀਵ ਧਰੀ ਗੁਰ ਨਾਨਕ ਨਿਤ ਨਿਤ ਚੜੇ ਸਵਾਈ ॥ ਇਸ ਮੈਂ ਔਰ ਅਕਾਲ ਪੁਰਖ ਮੇਂ ਅਭੇਦਤਾ ਹੈ, ਹੇ ਸਿਖੋ ਗੁਰੂ ਜੀ ਕੀ ਸਚੇ ਮਨ ਸੇ ਸੇਵਾ ਕਰੋ ਮੀਰੀ ਪੀਰੀ ਕਾ ਮਾਲਕ ਤੁਹਾਡਾ ਸਤਿਗੁਰੂ ਹੈ ਦਸ ਪਾਤਿਸ਼ਾਹੀਆਂ ਗੁਰੂ, ਗੁਰੂ ਨਾਨਕ ਗੁਰੂ ਗੁਰੂ ਗੋਬਿੰਦ ਸਿੰਘ ਏਕ ਰੂਪ ਜਾਣੋ। ਹੇ ਸਿਖੋ ਏਹ ਤੀਰਥ ਬਹੁਤ ਪੁਰਾਣਾ ਹੈ ਜੋ ਇਸ ਜਗਾ ਇਸ਼ਨਾਨ ਕਰ ਦਰਸ਼ਨ ਕਰੇ ਤਿਸ ਕੋ ਗਗਾ ਜੀ ਕਾ ਦਰਸ਼ਨ ਹੋਵੇਗਾ। ਪਹੋਏ ਕੁਰਖੇਤ੍ਰ ਕਾ ਕੁਛ ਕਾਮ ਨਹੀਂ ਈਹਾ ਸਤਿਗੁਰੂ ਜੀ ਕੇ ਤੀਰਥ ਕਾ ਨਿਵਾਸ ਹੈ ਸਿਖ ਸੁਣ ਕੇ ਬੜੇ ਰਾਜੀ ਹੂਏ ਧੰਨ ਧੰਨ ਗੁਰੂ ਕਾ ਤੀਰਥ ! ਇਤਨਾ ਕਹਿ ਕਰ ਗੰਗਾ ਜੀ ਅਲੋਪ ਹੋ ਗਈ। ਅਰ ਸਿਖ ਸ੍ਰੀ ਵਾਹਿਗੁਰੂ ਜੀ ਕਾ ਜਾਪ ਕਰਨ ਲਗੇ ॥ ੨ ॥

॥ ਆਗੇ ਸਾਖੀ ਦੂਸਰੀ ਚਲੀ ॥

ਸਤਿ ਸ੍ਰੀ ਅਕਾਲ ਪੁਰਖ ਕਲਾਧਾਰੀ ਦਸ ਅਵਤਾਰ ਜੋਤ ਨਿਰੰਕਾਰੀ ਰਾਖੋ ਪੈਜ ਹਮਾਰੀ ਜੀ ਸਚੇ ਪਾਤਿਸ਼ਾਹ

ਨਿਮਾਣਿਆਂ ਕੇ ਮਾਣ ਨਿਤਾਣਿਆਂ ਦੇ ਤਾਣ ਨਿਆਸਰਿਆਂ ਕੇ ਆਸਰੇ ਐਸੇ ਸਚੇ ਪਾਤਿਸ਼ਾਹ ਜੋਤੀ ਸਰੂਪ ਜੀ ਕੇ ਚਰਨ ਕਵਲੋਂ ਮੇਂ ਸਰਬ ਸਿਖ ਸੰਗਤ ਕਾ ਮਥਾ ਟੇਕਿਆ ਵਾਚਣਾ ਜੀ ਭਗਤੀ ਪਰਵਾਨ ਹੋਵੇ ਜੀ। ਸਚੇ ਸ਼ਾਹ ਆਪਕੀ ਆਗਿਆ ਸੇ ਆਏ ਖੋਜ ਕਰਨੇ ਸੇ ਪਰਮ ਪਵਿਤ੍ਰ ਸ੍ਰੀ ਹਰਸਰ ਸੁਧਾਸਰ ਜੀ ਤੀਰਥ ਕਾ ਦਰਸ਼ਨ ਕੀਆ ਮਨ ਬਡਾ ਅਨੰਦ ਹੂਆ ਅਰ ਆਪ ਕੀ ਦਇਆ ਕਰਕੇ ਗੰਗਾ ਮਾਤਾ ਕਾ ਹਰ ਸਰ ਭੀ ਪ੍ਰਾਪਤ ਹੋਇਆ ਸ੍ਰੀ ਜਪੁਜੀ ਸਾਹਿਬ ਜੀ ਕੇ ਪਾਠ ਕਰਕੇ ਕੜਾਹ ਪ੍ਰਸ਼ਾਦਿ ਕਰਵਾ ਕਰ ਅਰਦਾਸ ਕਰਕੇ ਫੁਲ ਭੀ ਸ੍ਰੀ ਰਾਮਸਰ ਜੀ ਥੋਂ ਇਸ਼ਨਾਨ ਕਰਵਾਕੇ ਰਾਵੀ ਕੇ ਬੀਚ ਪਰਵਾਹ ਕਰ ਦੀਏ ਬੜਾ ਵੈਰਾਗ ਹੂਆ ਅਬ ਆਪ ਕੇ ਦਰਸ਼ਨ ਕਰਨੇ ਕੋ ਮਨ ਹੂਆ ਹੈ ਐਸੀ ਪ੍ਰਾਰਥਨਾ ਲਿਖ ਕਰ ਅਰਦਾਸ ਲਫਾਫੇ ਮੈ ਬੰਦ ਕਰਕੇ ਹਿੰਮਤ ਦੇਵਕੇ ਹਾਥ ਵਿਖੇ ਦੇਕਰ ਇਹ ਕਹਾ ਕਿ ਆਪ ਜਲਦੀ ਜਾਕਰ ਸਚੇ ਪਾਤਸ਼ਾਹ ਕਾ ਦਰਸ਼ਨ ਕਰੋ। ਅਰ ਅਸੀਂ ਭੀ ਪੰਜ ਦਿਨ ਤੀਕਰ ਸ੍ਰੀ ਮਹਾਰਾਜ ਦੇ ਚਰਨਾਂ ਵਿਚ ਹਾਜਰ ਹੋਵਾਂਗੇ। ਹਿੰਮਤ ਦੇਵ ਏਹ ਬਾਤ ਸੁਨ ਕਰ ਬੜਾ ਪ੍ਰਸਿੰਨ ਹੂਆ ਅਰ ਬੜੇ ਅਨੰਦ ਸੇ ਦਿਨ ਰਾਤ ਚਲਾ ਸਤਲੁਦ੍ਰ ਸੇ ਪਾਰ ਲੰਘ ਕਰ ਅਨੰਦ ਪੁਰ ਵਿਖੇ ਜਾਇ ਪਹੁੰਚਾ ਸਚੇ ਪਾਤਿਸ਼ਾਹ ਜੀ ਦੇ ਹਜ਼ੂਰ ਜਾ ਕਰਕੇ ਬੈਠਕੇ ਸੀਸ ਨਿਵਾ ਕਰ ਭੇਟਾ ਦੀਆ ਤਾਂ ਸ੍ਰੀ ਗੁਰੂ ਜੀ ਸੰਗਤ ਸੇ ਸਮਾਚਾਰ ਪੂਛਾ ਅਰਦਾਸ ਪੜ ਕਰ ਸੰਗਤ ਕੋ ਮਾਨ ਦੀਆ ਅਰ ਬਚਨ ਕੀਤਾ ਸਿਖੋ ਹਿੰਮਤ ਦੇਵ ਕੋ ਲੇ ਜਾਓ ਗਰਮ ਜਲ ਸੇ ਇਸ਼ਨਾਨ ਕਰਵਾ ਘੀ ਦੁਧ ਛਕਾਓ ਰਸਤੇ ਕਾ ਥਕੇਵਾਂ ਉਤਰ ਜਾਵੇਗਾ। ਸਿਖਾਂ ਨੇ ਥੋੜੇ ਦਿਨ ਤਾਂ ਸ੍ਰੀ ਹਰਸਰ ਜੀ ਮੈ ਹਰ ਰੋਜ

ਸ੍ਰੀ ਜਪੁਜੀ ਸਾਹਿਬ ਜੀ ਦੇ ਪਾਠ ਕਰਕੇ ਅਰ ਫੁਲ ਪਰਵਾਹਿ ਕਰ ਆਨੰਦ ਸੁਯੰਗਤ ਹੋਕਰ ਕੜਾਹ ਪ੍ਰਸਾਦਿ ਕਰਵਾਏ ਕਰ ਅਰਦਾਸਾ ਸੋਧ ਕਰ ਅਧੀਨ ਹੋਕੇ ਚਲਨੇ ਕੀ ਤਿਆਰੀ ਕਰੀ ਧੀਰੇ ਧੀਰੇ ਚਲ ਸਤਲੁਦ੍ਰ ਇਸ਼ਨਾਨ ਕਰਕੇ ਜਾਇ ਗੁਰੂ ਜੀ ਕੇ ਦਰਸ਼ਨ ਕੀਏ ਅਰ ਚਰਨੋਂ ਮੈਂ ਸੀਸ ਨਿਵਾਇ ਦਰਸ਼ਨ ਪਾਇਆ ਸੋਭਾ ਰੂਪੀ ਤਖਤ ਪਰ ਦੀਵਾਨ ਮੈ ਸ੍ਰੀ ਸਤਿਗੁਰੂ ਜੀ ਬਿਰਾਜਮਾਨ ਥੇ ਸਿਖ ਦਰਸ਼ਨ ਕਰਕੇ ਨਿਹਾਲ ਹੋਏ ਅਰ ਕਹਾ ਵਾਹ ਸ੍ਰੀ ਗੁਰੂ ਨਾਨਕ ਜੀ ਅਰ ਗੋਬਿੰਦ ਸਿੰਘ ਜੀ ਤੇਰੀ ਸਚੀ ਕਲਾ ਸਚਾ ਫੁਰਮਾਨ ਸਿੱਖੋਂ ਕੇ ਪਰੇਮ ਸੇ ਮਗਨ ਹੂਆ ਸ੍ਰੀ ਗੁਰੂ ਜੀ ਧੰਨ ਧੰਨ ਕਹਿ ਕਰ ਬਚਨ ਕੀਆ ਨਿਹਾਲ ਹੂਏ ਤੁਸੀਂ ਜੋ ਸ੍ਰੀ ਗੁਰੂ ਤੇਗ ਬਹਾਦਰ ਜੀ ਫੁਲ ਪਰਵਾਹੇ, ਕਹੋ ਬਕਤ ਮਲ ਕੈਸਾ ਕੂ ਤੀਰਥ ਹੈ ਹਾਂ ਸਚੇ ਪਾਤਿਸ਼ਾਹ ਜੀ ਸਤਿ ਅਸਥਾਨ ਹੈ ਭਜਨ ਰੂਪ ਤੀਰਥ ਹੈ ਗੰਗਾ ਜੀ ਕਹਿਆ ਮੈਂ ਸ੍ਰੀ ਅਕਾਲ ਪੁਰਖ ਜੀ ਕੇ ਹੁਕਮ ਸੇ ਤਪ ਕਰਨੇ ਕੋ ਸੰਤ ਰੂਪ ਧਾਰ ਕਰਕੇ ਈਹਾਂ ਰਹਿਤੀ ਹੋਂ ਜੋ ਸਿਖ ਸ੍ਰੀ ਜਪੁਜੀ ਸਾਹਿਬ ਜੀ ਕਾ ਦੂਧ ਅਹਾਰ ਕਰਕੇ ਪਾਠ ਕਰੇ ਸੁਧ ਮਨ ਸੇ ਤੋ ਸੁਤੇ ਹੀ ਅਕਾਲ ਪੁਰਖ ਜੀ ਕੇ ਦਰਬਾਰ ਵਿਖੇ ਪਰਵਾਨ ਹੋਵੇ ਅਰ ਮੈਂ ਭੀ ਉਸਕੋ ਦਰਸ਼ਨ ਦੇਵਾਂਗੀ ਅਰ ਜੋ ਸਿਖ ਸਿਖਣੀਆਂ ਇਸ਼ਨਾਨ ਕਰਕੇ ਜਪ ਤਪ ਬ੍ਰਤ ਕਰੇਂ ਕੜਾਹ ਪ੍ਰਸਾਦਿ ਲੇਕਰ ਯਥਾ ਸ਼ਕਤ ਭੇਟਾ ਲੇਕਰ ਹਾਜਰ ਹੋਵਣਗੇ ਉਸਕਾ ਫਲ ਤਿਲਕਾ ਮਣ ਹੋਕੇ ਪਰਾਪਤ ਹੋਵਣਗੇ ਅਰ ਉਸਕੇ ਕਿਸੀ ਤੀਰਥ ਕੀ ਬਾਂਛਾ ਨ ਰਹੇਗੀ ਗੁਰੂ ਜੀ ਏਹ ਬਚਨ ਸੁਣ ਕਰ ਬੜੇ ਅਨੰਦ ਹੂਏ ਅਰ ਹੁਕਮ ਦੇਕਰ ਕੜਾਹ ਪਰਸਾਦਿ ਕਰਾਏ ਜੋੜ ਮੇਲ ਅਨੰਦ ਹੋਕਰ ਪਰਾਤਾਕਾਲ ਸ੍ਰੀ ਗੁਰੂ ਤੇਗ ਬਹਾਦਰ ਜੀ ਅਗੇ ਅਰਦਾਸ

ਕਰਕੇ ਪ੍ਰਸਾਦਿ ਵਰਤਾਏ ਆਗਯਾ ਕੋ ਪਾਇ ਕਰ ਲਾਂਗਰੀ ਤੁਰੰਤ ਉਦਮ ਕਰਕੇ ਸ੍ਰੀ ਵਾਹਿਗੁਰੂ ਜੀ ਕਾ ਜਾਪ ਕਰਕੇ ਪਰਸਾਦਿ ਅੰਮ੍ਰਿਤ ਵੇਲੇ ਤਿਆਰ ਕਰ ਦੀਵਾਨ ਗੁਰੂ ਕੇ ਵਿਖੇ ਵਿਖੇ ਲੇਕਰ ਹਾਜਰ ਹੂਏ ਸਿਖ ਆਸਾ ਦੀ ਵਾਰ ਲਗਾਇ ਅਨੰਦ ਸਾਹਿਬ ਜੀ ਕਾ ਪਾਠ ਕਰ ਅਰਦਾਸਾ ਸੋਧ ਕਰ ਲਗੇ ਵਰਤਾਨ ਤਾਂ ਰਾਗੀਆਂ ਰਾਗ ਮਾਝ ਵਿਚੋਂ ਸਬਦ ਉਚਾਰਿਆ। ਸੋ ਹੋਵਤ ਜੋ ਰਚਿਤ ਨ ਹੋਇ॥ ਤਾਕਾ ਹੁਰਮੁ ਨ ਮੇਟੇ ਕੋਈ ਇਸ ਪਰਕਾਰ ਸਬਦ ਪੜ ਕਰ ਭੋਗ ਪਾਇਆ। ਬੋਲੋ ਭਾਈ ਜੀ ਵਾਹਿਗੁਰੂ ॥੨॥

ਅਗੇ ਸਾਖੀ ਤੀਸਰੀ ਚਲੀ॥

ਗੁਰੂ ਜੀ ਬਹਾਦਰ ਗੜ ਦਰਬਾਰ ਲਗਾਕੇ ਬੈਠੇ ਲੋਕਾਂ ਚੂਹੜੇ ਫੜੇ ਜੋ ਜ਼ਹਿਰ ਦੇਕੇ ਗਊ ਹਤਿਆ ਕਰਦੇ ਸਨ ਤਾਂ ਗੁਰੂ ਜੀ ਹੁਕਮ ਦਿਤਾ ਜੇਕਰ ਸਚ ਕਹੋਗੇ ਤਾਂ ਛਡਾਂਗੇ ਉਨਾਂ ਸਚ ਕਹਿਆ ਅਸੀਂ ਚੰਮਾਂ ਦੇ ਅਰ ਮਾਸ ਦੇ ਲੋਭ ਪਿਛੇ ਮਾਰਨੇ ਹਾਂ ਹੁਕਮ ਹੋਯਾ ਸਿੱਖੋ ਛੱਡ ਦੇਓ ਸਿਖਾਂ ਅਰਜ ਕੀਤੀ ਗੁਰੂ ਜੀ ਸਾਡਾ ਕੀ ਹਾਲ ਹੋਊ ਲੋਕ ਰਾਜੇ ਜਾਂਗਲੀ ਮਿਰਗਾਂ ਦਾ ਸ਼ਿਕਾਰ ਮਾਰਦੇ ਹਨ ਚੂਹੜੇ ਭੈਸ ਗਊਆਂ ਮਾਰਕੇ ਸ਼ਿਕਾਰ ਕਰਦੇ ਹਨ ਇਨਾਂ ਕਈ ਪਸ਼ੂ ਮਾਰ ਗਵਾਏ ਹਨ ਤਾਂ ਗੁਰੂ ਜੀ ਬਚਨ ਕੀਤਾ ਤੁਸੀਂ ਪਸ਼ੂਆਂ ਦੀ ਤੁਚਾ ਦਾ ਮੋਲ ਲੈਕੇ ਓਸਦੀ ਗਊ ਖਰੀਦ ਕੇ ਟਹਿਲ ਕਰੋ ਤੁਹਾਡਾ ਪੁੰਨ ਹੋਗਾ ਫਿਰ ਕੋਈ ਨਾ ਮਾਰੇਗਾ ਗਊ ਰਛਿਆ ਹੋਵੇਗੀ। ਸਿੱਖਾਂ ਪੁਛਿਆ ਹੇ ਗੁਰੂ ਜੀ ਜੋ ਕਿ ਛੋਹਤ ਮੰਨਦੇ ਹਨ ਤਾਂ ਗੁਰੂ ਜੀ ਬਚਨ ਕੀਤਾ ਸਬਦ ੪॥ ਅੰਧਾ ਆਗੂ ਜੇਥੀਐ ਸਬ ਸਾਥ ਮੁਹਾਏ॥ ਚੂਹੜੇ ਗਊਆਂ ਕੋ ਜੈਹਰ ਦੇਕਰ ਮਾਰ ਦੇਂਦੇ ਹੈਨ ਵਾਸਤੇ ਚਮੜੇ ਦੇ ਸੋ ਇਨਾਂ ਕੋ ਮਜੂਰੀ ਦੇਵਨੀ ਚਾਹੀਏ ਚੰਮ ਨਾਹੀ ਦੇਵਣਾ ਚਾਹਿਏ

ਕਿਉਂ ਜੋ ਗੋ ਹਤਿਆ ਏਹ ਨਾ ਕਰਨ ਅਗੇ ਰਾਜ ਬ੍ਰਾਹਮਣਾ ਦਾ ਸੀ ਖਤ੍ਰੀ ਵੈਸ਼ ਸ਼ੂਦ੍ਰ ਇਹ ਸਭ ਲਗੇ ਨਾਮ ਦਾਨ ਇਸ਼ਨਾਨ ਦੇ ਸਾਧਨ ਕਰਨ ਓਨਾਂ ਦਾ ਤੇਜ ਵਧ ਗਿਆ ਫੇਰ ਬ੍ਰਾਹਮਨਾਂ ਕਰੋਧ ਕੀਤਾ ਜਪ ਤਪ ਛੋਡ ਕਰ ਕਲਮ ਕਸਾਈ ਬਣੇ ਨੀਤ ਧਾਰੀ ਲੋਕਾਂ ਪਾਸ ਬਹੁਤ ਧਨ ਹੈ ਜਿਸ ਕਰਕੇ ਨੁਕਸਾਨ ਹੋਵੇ ਸੋ ਕੁਝ ਲਿਖੋ ਫੇਰ ਗੁਨ ਔਗੁਨ ਛੋਹਤ ਲਗੇ ਦਸਨ। ਸਬਦ ॥ ਨਰੂ ਮਰੇ ਨਰ ਕਾਮ ਨ ਆਵੈ ॥ ਪਸ਼ੂ ਮਰੇ ਦਸ ਕਾਜ਼ ਸਵਾਰੇ ॥ ਰਾਜੇ ਬਾਬੂ ਕਿਸੇ ਚੰਮ ਦੀ ਛੋਹ ਨਹੀਂ ਰਖੀ ਚਾਰੇ ਬਰਨ ਛੋਹਤ ਨਹੀਂ ਰਖਦੇ ਖੇਤੀ ਕਰਨ ਵਾਲੇ ਕੱਚੇ ਚਮਾਂ ਦੇ ਰਸੇ ਵਰਤਮਾਨ ਕੀਏ ਚਰਸੇ ਢੋਕੇ ਵਰਤਦੇ ਹਨ ਰਾਜੇ ਛਤ੍ਰੀ ਚੰਮ ਦੇ ਕਮਰ ਕਸੇ ਕਰਦੇ ਹੈਨ ਦੇਵਤਾ ਕੇ ਦੁਵਾਰੇ ਵਿਖੇ ਸਾਰੰਗੀ ਡਫ ਢੋਲਕੀ ਜੋੜੀਆਂ ਵਰਤਮਾਨ ਹੈਨ ਅਰ ਬ੍ਰਾਹਮਨ ਜੁਤੀਆਂ ਮਨਸਾ ਕੇ ਲੈ ਲੈਂਦੇ ਹਨ ਤਾਂਤੇ ਚਾਹੀਏ ਚੂੜਿਆਂ ਸੇ ਚੰਮ ਲੇਕਰ ਮਜੂਰੀ ਖਰਚ ਕਰ ਜੋੜੇ ਬਨਵਾ ਕਰ ਬਿਹੰਗਮ ਸਿਖਾਂ ਕੋ ਪੈਨਾ ਦੇਵੇ ਬੋਲੋ ਸ੍ਰੀ ਵਾਹਿਗੁਰੂ ਜੀ। ਇਕ ਸਿਖ ਨੇ ਅਰਜ ਕਰੀ ਮੈਂ ਨੋਂਹ ਧੀ ਦੀ ਰੀਤ ਕਰਾਂ। ਗੁਰੂ ਜੀ ਬਚਨ ਕੀਤਾ ਸਿਖਾ ਤੂੰ ਗੁਰੂ ਗਰੰਥ ਸਾਹਿਬ ਦਾ ਪਾਠ ਕਰਾ ਬਾਲ ਰਛਿਆ ਹੋਵੇਗੀ ਹੋਰ ਰੀਤ ਕਰਨੇ ਸੇ ਨੋਂਹ ਧੀਆਂ ਦਾ ਪੜਦਾ ਜਾਹਿਰ ਹੋਤਾ ਹੈ ਗਰਭ ਵਾਨ ਹੋਣਾ ਦੂਸਰਾ ਜਨਮ ਹੈ ਕਈ ਮਾਵਾਂ ਕਈ ਲੜਕੇ ਬਿਨਸ ਜਾਂਦੇ ਹੈਨ ਤੇ ਤੁਸੀਂ ਏਸ ਦੀ ਸ਼ਾਦੀ ਦਾ ਸ਼ੁਕਰਾਨਾ ਮਨਾਇਆ ਕਰੋ ਨਾਮ ਦਾਨ ਦੇਕੇ ਭਜਨ ਪਾਠ ਕਰਾਓ ਜੋ ਏਸਦਾ ਭਲਾ ਹੋਵੇ ॥ ਚਪਈ ॥

ਸਿਖ ਗੁਰੂ ਕੇ ਆਗਿਆ ਮਾਨੀ ॥ ਸਾਖੀ ਭੋਗ ਜੁ ਪਾਏ ਗਿਆਨੀ
ਕੇਸ ਗੜ੍ਹ ਕੋ ਗੁਰੂ ਪਧਾਰੇ ॥ ਸਿੰਘ ਵਾਹਿਗੁਰੂ ਮੁਖੋਂ ਉਚਾਰੇ ॥ ੩ ॥

## ਆਗੇ ਸਾਖੀ ਚੌਥੀ ਚਲੀ

ਸ੍ਰੀ ਗੁਰੂ ਜੀ ਕੇਸ ਗੜ੍ਹ ਸਾਹਿਬ ਜੀ ਦੀਵਾਨ ਲਗਾ ਕੇ ਬੈਠੇ ਹੁਕਮ ਹੂਆ ਸਿਖੋ ਪੰਜ ਖੰਡੇ ਲਿਆਓ ਇਕ ਸਾਡੇ ਸੀਸ ਦਾ ਸੀਸ ਰਛਿਆ ਵਾਸਤੇ ਅਰ ਚਾਰ ਚਾਰੋ ਸਾਹਿਬਜਾਦਿਆਂ ਕੇ ਵਾਸਤੇ ਲਿਆਓ ਗੁਰੂ ਜੀ ਦਸਖਤ ਖੰਡਿਆਂ ਪਰ ਪਾਏ। ੧੭੫੫ ਚੇਤ੍ਰੋਂ ੧ ਨੂੰ ਸੁਖੂ ਬਾਢੀ ਨੇ ਉਕਰੇ ਪਰੇਮ ਸੇ ਬਨਾਇ ਕਰ ਲਿਆਇ ਹਾਜਰ ਕੀਏ ਗੁਰੂ ਜੀ ਦੇਖ ਪ੍ਰਸੰਨ ਹੋਏ ਅਰ ਬਚਨ ਕੀਆ ਸਿਖਾ ਨਿਹਾਲ ਅਰ ਹੇ ਸਿਖਾ ਏਹ ਖੰਡਾ ਮੇਰਾ ਸ੍ਵਰੂਪ ਹੈ ਬਹੁਤ ਦਿਨ ਯੇਹ ਸਿਖੋਂ ਕੋ ਦਰਸ਼ਨ ਦੇਕੇ ਉਧਾਰ ਕਰੇਗਾ ॥ ਦੋਹਰਾ ॥ ਸਤਿਗੁਰ ਖੰਡੇ ਦੇਖ ਕਰ ਹੋਇ ਬਹੁਤ ਕ੍ਰਿਪਾਲ। ਦਰਸ਼ਨ ਕਰਕੇ ਤੁਰਤ ਹੀ ਹੋਵੈ ਸਿਖ ਨਿਹਾਲ ॥ ੧ ॥ ਵਾਹਿਗੁਰੂ ਕਾ ਜਾਪ ਕਰ ਜਪੁਜੀ ਪੜ੍ਹੇ ਬਿਚਾਰ। ਅੰਮ੍ਰਿਤ ਖੰਡੇ ਕਾ ਛਕੇ ਮਹਿਮਾ ਅਪਰ ਅਪਾਰ ॥ ੨ ॥ ਸ੍ਰੀ ਗੁਰੂ ਨਾਨਕ ਜੀ ਬਾਵੇ ਸਿਰੀਚੰਦ ਗੁਰੂ ਗੋਬਿੰਦ ਸਿੰਘ ਜੀ ਨੇ ਅੰਮ੍ਰਿਤ ਛਕਾਵੇ ਕੇ ਸਮੈ ਕਿਤੇ ਭੀ ਅੰਮ੍ਰਿਤ ਮੇਂ ਗੰਗਾ ਕ੍ਰਾ ਜਲ ਨਹੀਂ ਪਾਇਆ ਦਸ ਪਾਤਸ਼ਾਹੀਆਂ ਸੰਗਤ ਖਾਲਸੇ ਜੀ ਦਾ ਗੰਗਾ ਇਸ਼ਟ ਨਹੀਂ ਦੇਖੋ ਦੇਖੀ ਦਾ ਮੇਲਾ ਹੈ ॥ ੪ ॥

## ਆਗੇ ਸਾਖੀ ਪੰਜਵੀਂ ਚਲੀ ॥

ਗੁਰੂ ਸਚਾ ਪਾਤਿਸ਼ਾਹ ਕੇਸਗੜ੍ਹ ਵਿਖੇ ਦੀਵਾਨ ਲਗਾ ਕਰ ਸੋਢੀ ਪਾਤਿਸ਼ਾਹ ਬੈਠਾ ਸਿਖ ਕਾਲ ਵਸ ਹੂਆ ਸਿਖਣੀ ਨੇ ਸਾਸ਼ਤ੍ਰ ਕਥਾ ਸੁਨੀ ਸੀ ਸਤੀ ਹੋਣੇ ਦਾ ਮਹਾਤਮ ਬਹੁਤ ਹੈ ਗੁਰਾ ਪਾਸ ਆਖਣ ਲਗੀ ਹੇ ਪਾਤਿਸ਼ਾਹ ਮੈਂ ਸਤੀ ਹੋਵਨੀ ਹਾਂ ਸਤਿਗੁਰੂ ਜੀ ਬਚਨ ਕੀਤਾ ਹੇ ਸਿਖਣੀਏ ਦੇਖੀਂ ਸਤੀ ਨਾ ਹੋਈਂ ਆਤਮਾ ਘਾਤ ਹੋਵੇਗਾ ਵਿਧਵਾ ਸੰਤੋਖ ਰਖੇ ਤਾਂ ਬੜਾ

ਪੁੰਨ ਹੈ ਜੇ ਸੰਤੋਖ ਨਾ ਰਖੇ ਤੇ ਸਿਖ ਨਾਲ ਅਨੰਦ ਪੜਾ ਲਵੇ ਤਾਂ ਸਿਖਨੀ ਆਗਿਆ ਮਾਨ ਕਰ ਸਤੀ ਨਾ ਹੋਈ ਸਿਖ ਦਾ ਸਿਸਕਾਰ ਕੀਤਾ ਜਪੁਜੀ ਸਾਹਿਬ ਦਾ ਪਾਠ ਕਰ ਮਾਰੂ ਦੀ ਵਾਰ ਪੜੀ ਕੀਰਤਨ ਸੋਹਿਲਾ ਪੜ ਕਰ ਅਰਦਾਸ ਕਰ ਕੜਾਹ ਪ੍ਰਸਾਦਿ ਵਰਤਾਏ ਚਿਖਾ ਵਿਖੇ ਪਰਸ਼ਾਦਿ ਪਾਇਆ ਸਰਬ ਮਰਯਾਦਾ ਸਤਿਗੁਰਾਂ ਥੀਂ ਸੁਨੀ ਅਰ ਸੰਗਤ ਨੇ ਪੁਛਿਆ ਹੇ ਦੀਨਾ ਨਾਥ ਗੁਰੂ ਜੀ ਅਸਾਂ ਕਥਾ ਵਿਚ ਸੁਣਿਆ ਹੈ ਕਿ ਸਤੀ ਆਪਣੇ ਪਤੀ ਸਾਥ ਹਜ਼ਾਰ ਬਰਸ ਸੁਰਗ ਭੋਗਤੀ ਹੈ ਹੁਣ ਆਪ ਨੇ ਕਿਸ ਤਰਹ ਆਗਿਆ ਦੇਈ ਹੈ, ਗੁਰਾਂ ਹੁਕਮ ਕੀਤਾ ਜੋ ਸਿਖ, ਸਿਖਨੀ ਦੋਨੋਂ ਅਸਾਡਾ ਮੰਤ੍ਰ ਪੜਨਗੇ ਅਰ ਖੰਡੇ ਦਾ ਅੰਮ੍ਰਿਤ ਛਕਣਗੇ ਓਹ ਮਾਤ ਲੋਗ ਸ੍ਵਰਗ ਲੋਕ ਫੇਰ ਬੈਕੁੰਠ ਲੋਕ ਵਿਖੇ ਸੁਖ ਭੋਗਣਗੇ ਆਪਣਿਆਂ ਪਿਤਰਾਂ ਕਾ ਉਧਾਰ ਕਰਨ ਗੇ ਜੇਹੜੀ ਸਿਖਣੀ ਖੰਡੇ ਦਾ ਅੰਮ੍ਰਿਤ ਨਾ ਛਕੇਗੀ ਓਹ ਸਿਖਾਂ ਨਾਲੋਂ ਅਕਾਲ ਪੁਰਖ ਦੀ ਦਰਗਾਹੇ ਵਿਛੁੜ ਜਾਏਗੀ ਸੁੰਨਤ ਜਨੇਊ ਨਾਹੀ ਅਰ ਨਿਗੁਰੀ ਰਖਦੇ ਹਨ ਤਾਂ ਗਤੀ ਨਹੀਂ ਹੁੰਦੀ ਗੁਰਾਂ ਬਚਨ ਕੀਤਾ ਸਿੰਘ ਧਰਮ ਮੈਂ ਖੰਡੇ ਕਾ ਅੰਮ੍ਰਿਤ ਹੀ ਸੰਸਕਾਰ ਗੁਰੂ ਹੈ ਹਿੰਦੂ ਤੁਰਕ ਦੋਨੋਂ ਇਸਤ੍ਰੀ ਕੋ ਸੰਸਕਾਰ ਨਹੀਂ ਕਰਦੇ ਸਿੰਘ ਪ੍ਰਸੰਨ ਹੋਏ ਸੁਣ ਕਰ । ਅਤੇ ਅਰਜ ਕਰੀ ਤਾਂ ਸਚੇ ਪਾਤਿਸ਼ਾਹ ਸਿਖਾਂ ਦੀ ਬੇਨਤੀ ਮਾਨ ਕਰ ਮੰਤ੍ਰੋਂ ਸੇ ਅੰਮ੍ਰਿਤ ਕੋ ਲਗੇ ਤਿਆਰ ਕਰਨ ਖੰਡੇ ਨਾਲ।

ਸ੍ਰੀ ਮੁਖਵਾਕ ਪਾਤਸ਼ਾਹੀ ੧੦ ॥ ਸ੍ਵੈਯੇ ॥ ਸ੍ਰਾਵਗ ਸੁੱਧ ਸਮੂਹ ਸਿਧਾਨ ਕੇ ਦੇਖ ਫਿਰਿਓ ਘਰ ਜਗ ਜਤੀ ਕੇ ॥ ਸੂਰ ਸੁਰਾਰਦਨ ਸੁੱਧ ਸੁਦਾਦਿਕ ਸੰਤ ਸਮੂਹ ਅਨੇਕ ਮਤੀ ਕੇ ॥ ਸਾਰੇ ਹੀ ਦੇਸ ਕੋ ਦੇਖ ਰਹਿਓ ਮਤਿ ਕੋਊ ਨ ਦੇਖੀਅਤ ਪ੍ਰਾਨ

ਪਤੀਕੇ॥ ਸ੍ਰੀ ਭਗਵਾਨ ਕੀ ਭਾਇ ਕ੍ਰਿਪਾ ਹੂੰ ਤੇ ਏਕ ਰਤੀ ਬਿਨ ਏਕ ਰਤੀਕੇ ॥੧॥ ਮਾਤੇ ਮਤੰਗ ਜਰੇਜਰ ਸੰਗ ਅਨੂਪ ਉਤੰਗ ਸੁਰੰਗ ਸਵਾਰੇ ॥ ਕੋਟ ਤੁਰੰਗ ਕੁਰੰਗ ਸੇ ਕੂਦਤ ਪਉਨ ਕੇ ਗਉਨ ਕੋ ਜਾਤ ਨਿਵਾਰੇ ॥ ਭਾਰੀ ਭੁਜਾਨ ਕੇ ਭੂਪ ਭਲੀ ਬਿਧ ਨਿਆਵਤ ਸੀਸ ਨ ਜਾਤ ਬਿਚਾਰੇ ॥ ਏਤੇ ਭਏ ਤੋ ਕਹਾ ਭਏ ਭੂਪਤਿ ਅੰਤ ਕੋ ਨਾਗੇ ਹੀ ਪਾਇ ਪਧਾਰ ॥੨॥ ਜੀਤ ਫਿਰੇ ਸਭ ਦੇਸ ਦਿਸਾਨ ਕੋ ਬਾਜਤ ਢੋਲ ਮ੍ਰਿਦੰਗ ਨਗਾਰੇ ॥ ਗੁੰਜਤ ਗੂੜ ਗਜਾਨ ਕੇ ਸੁੰਦਰ ਹੰਸਤਹੀ ਹੈ ਰਾਜ ਹਜਾਰੇ॥ ਭੂਤ ਭਵਿਖ ਭਵਾਨ ਕੇ ਭੂਪਤਿ ਕਉਨ ਗਨੈ ਨਹੀ ਜਾਤ ਬਿਚਾਰੇ ॥ ਸ੍ਰੀ ਪਤਿ ਸ੍ਰੀ ਭਗਵਾਨ ਭਜੇ ਬਿਨ ਅੰਤ ਕੇ ਧਾਮ ਸਿਧਾਰੇ ॥੩॥ ਤੀਰਥ ਨਾਨ ਦਇਆ ਦਮ ਦਾਨ ਸੁ ਸੰਜਮ ਨੇਮ ਅਨੇਕ ਬਸੇਖੈ ॥ ਬੇਦ ਪੁਰਾਨ ਕਤੇਬ ਕੁਰਾਨ ਜਮੀਨ ਜਮਾਨ ਸਬਾਨ ਕੇ ਪੇਖੈ ॥ ਪਉਨ ਅਹਾਰ ਜਤੀ ਜਤ ਧਾਰ ਸਬੈ ਸੁ ਬਿਚਾਰ ਹਜਾਰਕ ਦੇਖੈ ॥ ਸ੍ਰੀ ਭਗਵਾਨ ਭਜੇ ਬਿਨ ਭੂਪਤਿ ਏਕ ਰਤੀ ਬਿਨ ਏਕ ਨ ਲੇਖੈ ॥੪॥ ਸੁਧ ਸਿਪਾਹ ਦੁਰੰਤ ਦੁਬਾਹ ਸੁ ਸਾਜ ਸਨਾਹ ਦੁਜਾਨ ਦਲੈਂਗੇ ॥ ਭਾਰੀ ਗੁਮਾਨ ਭਰੇ ਮਨ ਮੈਂ ਕਰ ਪਰਬਤ ਪੰਖ ਹਲੈ ਨ ਹਲੈਂਗੇ ॥ ਤੋਰ ਅਰੀਨ ਮਰੋਰ ਮਲਾਸਨ ਮਾਤੇ ਮਤੰਗਨ ਮਾਨ ਮਲੈਂਗੇ॥ ਸ੍ਰੀ ਪਤਿ ਸ੍ਰੀ ਭਗਵਾਨ ਕ੍ਰਿਪਾ ਬਿਨ ਤਿਆਗ ਜਹਾਨ ਨਿਦਾਨ ਚਲੈਂਗੇ॥੫॥ ਬੀਰ ਅਪਾਰ ਬਡੇ ਬਰਿਆਰ ਅਬਿਚਾਰਹਿ ਕੀ ਧਾਰ ਭਛੱਯਾ॥ ਤੋਰਤ ਦੇਸ ਮਲਿੰਦ ਮਵਾਸਨ ਮਾਤੇ ਗਜਾਨ ਕੇ ਮਾਨ ਮਲੱਯਾ॥ ਗਾਵੇ ਗੜਾਨ ਕੇ ਤੋੜਨ ਹਾਰ ਸੁਬਾਤਨ ਹੀ ਚਕਚਾਰ ਲਵੱਯਾ॥ ਸਾਹਿਬ ਸ੍ਰੀ ਸਭ ਕੋ ਸਿਰਨਾਇਕ ਜਾਚਿਕ ਅਨੇਕ ਸੁ ਏਕ ਦਿਵੱਯਾ ॥੬॥ ਦਾਨਵ ਦੇਵ ਫਨਿੰਦ ਨਿਸਾਚਰ ਭੂਤ ਭਵਿਖ

ਭਵਾਨ ਜਪੈਂਗੇ ॥ ਜੀਵ ਜਿਤੇ ਜਲ ਮੈ ਥਲ ਮੈ ਪਲ ਹੀ ਪਲ ਮੈ ਸਭ ਥਾਪ ਥਪੈਂਗੇ ॥ ਪੁੰਨ ਪ੍ਰਤਾਪਨ ਬਾਢ ਜੈਤ ਧੁਨ ਪਾਪਨ ਕੇ ਬਹੁ ਪੁੰਜ ਖਪੈਂਗੇ ॥ ਸਾਧ ਸਮੂਹ ਪ੍ਰਸੰਨ ਫਿਰੈਂ ਜਗ ਸੱਤ੍ਰ ਸਭੈ ਅਵਲੋਕ ਚਪੈਂਗੇ ॥ ੭ ॥ ਮਾਨਵ ਇੰਦ੍ਰ ਗਜਿੰਦਰ ਨਰਾਧਮ ਜੌਨ ਤ੍ਰਿਲੋਕ ਕੋ ਰਾਜ ਕਰੈਂਗੇ ॥ ਕੋਟ ਇਸਨਾਨ ਗਜਾਦਿਕ ਦਾਨ ਅਨੇਕ ਸੁਯੰਬਰ ਸਾਜ ਬਰੈਂਗੇ ॥ ਬ੍ਰਹਮ ਮਹੇਸਰ ਬਿਸਨ ਸਚੀਪਤਿ ਅੰਤ ਫਸੇ ਜਮ ਫਾਸ ਪਰੈਂਗੇ ॥ ਜੇ ਨਰ ਸ੍ਰੀ ਪਤਿ ਕੇ ਪ੍ਰਸ ਹੈਂ ਪਗ ਤੇ ਨਰ ਫੇਰ ਨਾ ਦੇਹਿ ਧਰੈਂਗੇ ॥ ੮ ॥ ਕਹਾਂ ਭਯੋ ਦੋਊ ਲੋਚਨ ਮੂੰਦ ਕੈ ਬੈਠ ਰਹਿਓ ਬਕ ਧਯਾਨ ਲਗਾਯੋ ॥ ਨ੍ਹਾਤ ਫਿਰਿਓ ਲੀਏ ਸਾਤ ਸਮੁੰਦਰਨ ਲੋਕ ਗਯੋ ਪਰ ਲੋਕ ਗਵਾਯੋ ॥ ਬਾਸ ਕੀਯੋ ਬਿਆਨ ਸੋ ਬੈਠਕੇ ਐਸੇ ਹੀ ਐਸੇ ਸੁਬੈਸ ਬਤਾਯੋ ॥ ਸਾਚ ਕਹੌਂ ਸੁਨ ਲੈਹੁ ਸਬੈ ਜਿਨ ਪਰੇਮ ਕੀਯੋ ਤਿਨਹੀ ਪ੍ਰਭ ਪਾਯੋ ॥ ੯ ॥ ਕਾਹੂ ਲੈ ਪਾਹਨ ਪੂਜ ਧਰਯੋ ਸਿਰ ਕਾਹੂ ਲੈ ਲਿੰਗ ਗਰੇ ਲਟਕਾਯੋ ਕਾਹੂ ਲਖਯੋ ਹਰਿ ਅਵਾਚੀ ਦਿਸਾ ਮਹਿ ਕਾਹੂ ਪਛਾਹ ਕੋ ਸੀਸ ਨਿਵਾਯੋ ॥ ਕੋਊ ਬੁਤਾਨ ਕੋ ਪੂਜਤ ਹੈ ਪਸੁ ਕੋਊ ਮ੍ਰਿਤਾਨ ਕੋ ਪੂਜਨ ਧਾਯੋ ॥ ਕੂਰ ਕ੍ਰਿਆ ਉਰਝਿਓ ਸਭ ਹੀ ਜਗ ਸ੍ਰੀ ਭਗਵਾਨ ਕੋ ਭੇਦ ਨ ਪਾਯੋ ॥ ੧੫ ॥ ਇਹ ਮੰਤ੍ਰ ਪੜ੍ਹਕੇ ਅੰਮ੍ਰਿਤ ਤਿਆਰ ਕੀਤਾ ੧੭੫੬ ਵੈਸਾਖੋਂ ੧ ਸਾਰੀ ਸਿਖੀ ਸਜੁਗਤ ਸਮੂਹ ਸਿਖਨੀਆਂ ਨੂੰ ਸ੍ਰੀ ਕਲਗੀਧਰ ਜੀ ਨੇ ਅੰਮ੍ਰਿਤ ਛਕਾਇਆ ਓਸੇ ਵੇਲੇ ਮਲੇਛ ਮਾਉਨਾ ਦੂਰ ਹੋ ਗਈ ਸਿੰਘ ਸਜੇ ਫਤੇ ਸ੍ਰੀ ਵਾਹਿਗੁਰੂ ਕੀ ਗਜਾਈ ਹੁਕਮ ਦਿਤਾ ਸਭ ਸੰਗਤ ਸੰਤ ਖਾਲਸਾ ਨਰ ਨਾਰੀ ਅੰਮ੍ਰਿਤ ਛਕੋ ਗੁਰੂ ਸਚੇ ਪਾਤਿਸ਼ਾਹ ਕਲਗੀਧਰ ਪੰਥ ਕੇ ਵਾਲੀ ਜਗਤ ਗੁਰੂ ਜੀ ਨੇ ਕੇਸ ਗੜ੍ਹ

ਖਲੋਇਕੇ ਸਾਰੀ ਸੰਗਤ ਕੋ ਅੰਮ੍ਰਿਤ ਛਕਾਕੇ ਤਾਰਿਆ ਹੁਕਮ ਦਿਤਾ ਹੇ ਸਿੰਘੋ ਜੈਸੇ ਸਰੀਰ ਦੇ ਸਭ ਅੰਗ ਹਨ ਤੈਸੇ ਹੀ ਇਹ ਸਭ ਰੋਮ ਹਨ। ਹਿੰਦੂ ਇਕ ਬੋਦੀ ਰਖਨੇ ਕਰਕੇ ਪਵਿਤਰ ਹਨ ਅਰ ਬੋਦੀ ਚਿੰਨ ਕੇਸਾਂ ਦਾ ਹੈ ਭਈ ਮਲੂਮ ਰਹੇ ਜੋ ਕਿਸੀ ਜਮਾਨੇ ਮੇਂ ਇਹ ਸਭ ਕੇਸਾਂ ਧਾਰੀ ਸਿੰਘ ਸੇ ਅਰ ਕੇਸ ਅਨਾਦੀ ਹਨ ਫਿਰ ਸ੍ਰੀ ਗੁਰੂ ਜੀ ਐਰਾਵਤ ਹਸਤੀ ਹਸਤੀ ਪਰ ਅਸਵਾਰ ਹੋਕਰ ਜੰਗ ਦੀ ਤਿਆਰੀ ਕਰੀ ਅੰਮ੍ਰਿਤ ਛਕਨੇ ਸੇ ਸਿੰਘ ਬੜੇ ਬਲਵਾਨ ਹੋਵਤੇ ਭਏ ਏਕ ਸਿੰਘ ਹਜਾਰ ਤੁਰਕ ਮੈਂ ਕੂਦ ਪੜੇ ਦਸ ਪਚਾਸ ਕਤਲ ਕਰੈ ਬਾਕੀ ਭਜ ਜਾਣ ਸ੍ਰੀ ਕਲਗੀਧਰ ਜੀ ਕੇ ਹਜੂਰ ਆਇ ਕਰ ਫਤੇ ਗਜਾਂਵੈ ਜੀਤ ਕੇ ਨਿਸ਼ਾਨ ਝੂਲੇ ਹਣਮੇਂ ਤੁਰਕ ਕੋਈ ਜੀਤਾ ਜੀਤਾ ਨ ਨਜਰ ਆਵੇ। ਹੋਏ ਤੁਰਕ ਸਭੀ ਹੈਰਾਨ। ਮਾਰੇ ਭੁਖ ਹੋਏ ਵੈਰਾਨ। ਹੋਇ ਸ਼ਰਮਿੰਦੇ ਪਰੇਸ਼ਾਨ। ਭਾਗੇ ਜਾਵੈਂ ਤਜ ਕੁਲ ਕਾਨ। ਸਿੰਘਾਂ ਪਿਆਰਿਆਂ ਨੇ ਤੁਰਕਾਂ ਕੋ ਮਾਰਕੇ ਨਿਰਬੀਜ ਕੀਆ। ਸਗਲ ਜਗਤ ਮੈ ਖਾਲਸਾ ਪੰਥ ਗਾਜੇ। ਜਗੈ ਧਰਮ ਹਿੰਦਕ, ਤੁਰਕ ਦੂੰਦ ਭਾਜੈ। ਜਪਉ ਜਾਪ ਏਕੈ ਹਰੈ ਹਰਿ ਅਕਾਲੰ। ਹੈ ਤਬ ਦੁਨੀਆ ਸਭ ਛਿੱਨਕ ਮੈ ਨਿਹਾਲੰ ॥ ਸਬਦ ॥ ਕਰਿ ਨਮਸਕਾਰ ਪੂਰੇ ਗੁਰਦੇਵ। ਸਫਲ ਮੂਰਤਿ ਸਫਲ ਜਾਂਕੀ ਸੇਵ। ਅੰਤਰ ਜਾਮੀ ਪੁਰਖ ਬਿਧਾਤਾ। ਆਠ ਪਹਰ ਨਾਮ ਰੰਗ ਰਾਤਾ। ਗੁਰੂ ਗੋਬਿੰਦ ਗੁਰੂ ਗੋਪਾਲ। ਅਪਨੇ ਦਾਸ ਕੋ ਰਾਖਨਹਾਰ। ਕੁੰਡਲੀਆਂ ॥ ਸ੍ਰੀ ਗੁਰੂ ਕੀ ਜੀਤ ਕਾ ਡੰਕਾ ਬਜਾ ਅਪਾਰ। ਪਹਰੇ ਚੌਕੀ ਪੈਦਲੰ ਘੋੜੇ ਔ ਅਸਕਾਦ। ਘੋੜੇ ਔ ਅਸਵਾਰ ਆਇਕਰ ਫਤੇ ਬੁਲਾਵੈਂ। ਵਾਹਿਗੁਰੂ ਕੀ ਜੀਤ ਤੁਰਕ ਕੀ ਹਾਰ ਸੁਨਾਵੈਂ ਸਿੰਘ ਇਕਤਰ ਹੋਇਕੈ ਮਨਮੈਂ ਕਰੈਂ ਵਿਚਾਰ। ਅੰਮ੍ਰਿਤ ਛਕਦੇ

ਸਾਂਰਹੀ ਹਮ ਹੋਏ ਹੁਸ਼ਿਆਰੁ। ਸ੍ਰੀ ਗੁਰੂ ਜੀ ਨੇ ਅੰਮ੍ਰਿਤ ਤਿਆਰ ਕਰਕੇ ਰਖਿਆ ਤਾਂ ਕਿਤੇ ਦੋ ਚਿੜੀਆਂ ਨੇ ਚੁੰਝ ਭਰਕੇ ਛਕ ਲਿਆ ਅਰ ਆਪਸ ਮੇਂ ਲੜ ਮਰੀਆਂ ਏਹ ਬਾਰਤਾ ਮਾਤਾ ਜੀ ਨੇ ਦੇਖੀ ਉਸੀ ਵਕਤ ਪਤਾਸੇ ਲੈਕਰ ਅੰਮ੍ਰਿਤ ਦੇ ਵਿਚ ਪਾਏ ਪੁਨਃ ਸਿੰਘ ਆਪਸ ਵਿਖੇ ਪ੍ਰੀਤ ਰਖਨੇ ਲਗੇ ਪਰ ਜਲ ਸਿੰਘ ਸ਼ੇਰ ਤੇ ਬਘਿਆੜ ਕੋ ਰਣ ਮੈ ਛਡਿਆਂ ਸੇਂ ਲਲਕਾਰੇ ਤਬ ਜੰਗ ਕਰਨਗੇ ਭਾਰੇ ਬਿਨਾ ਆਈ ਬੇ ਕੋਈ ਨਹੀਂ ਮਾਰੇ ਜਬ ਕਾਲ ਕਾ ਸਮਾਂ ਆਉਂਦਾ ਹੈ ਘਰ ਬੈਠੇ ਹੀ ਮਰ ਜਾਂਦੇ ਹਨ ਭੈ ਨ ਰਾਖੋ ਤੇਗ ਕੀ ਧਾਰ ਹੀ ਚਖੋ। ਤਾਂ ਸ੍ਰੀ ਗੁਰੂ ਕਲਗੀਧਰ ਜੀ ਪ੍ਰਸੰਨ ਹੋਕੇ ਬਚਨ ਕੀਤਾ ਪਾਂਚ ਹਜ਼ਾਰ ਰੁਪਯੇ ਕੀ ਰਸਤ ਕਾ ਕੜਾਹ ਪ੍ਰਸਾਦਿ ਸਜਾਓ ਅਕਾਲ ਪੁਰਖ ਅਗੇ ਅਰਦਾਸ ਕਰ ਤੁਰਕ ਕੀ ਹਾਰ ਮਨਾਓ ਕੜਾਹ ਪ੍ਰਸਾਦਿ ਖੁਸ਼ੀ ਮੇ ਵਰਤਾਉ ਸੰਤੋਖ ਸੇਂ ਖਾਓ ਤੁਰਕ ਹੈਰਾਨ ਹੂਏ ਸੋਚਨ ਲਗੇ ਸਾਰੀ ਫੌਜ ਸਾਡੀ ਮਾਰੀ ਗਈ ਬੜਾ ਜ਼ੁਲਮ ਹੂਆ ਤਬ ਔਰੰਗਜ਼ੇਬ ਪਾਤਸ਼ਾਹ ਨੇ ਨਜੂਮੀ ਕੋ ਬੁਲਾ ਕਰ ਪੁਛਿਆ ਕਿਆ ਸਬੱਬ ਹੈ ਮੇਰੀ ਹਾਰ ਹੋਈ ਹੈ ਅਰ ਹਿੰਦੂਓਂ ਕੇ ਗੁਰੂ ਕੀ ਜੀਤ ਹੂਈ ਔਰ ਹਮ ਨੇ ਸੁਣਾ ਹੈ ਕਿ ਸਿਖਾਂ ਕੋ ਗੁਰੂ ਅੰਮ੍ਰਿਤ ਛਕਾਉਂਦਾ ਹੈ ਅਤੇ ਆਖਦਾ ਹੈ ਤੁਸੀਂ ਕਿਸੀ ਸੇ ਨਾ ਡਰੋ ਔਰ ਸਿੰਘੋਂ ਕਾ ਗੁਰੂ ਬਡੇ ਜੋਰ ਮੈਂ ਆਯਾ ਹੈ ਅਰ ਕਹਿੰਦਾ ਹੈ ਕਿ ਸਵਾ ਲਾਖ ਸੇ ਏਕ ਲੜਾਉਂ। ਅਰ ਸਿਖਾਂ ਕੋ ਸਿੰਘ ਕਹਿਣ ਲਗ ਪਏ ਹੈਂ ਸਿੰਘ ਸਭੀ ਮੁਲਕ ਲੇਵੇਂਗੇ ਰਾਜ ਹੋਵੇਂਗੇ ਜੰਗਲ ਬੂਟੇ ਵਿਚ ਸਿੰਘ ਕਰਨ ਪੁਕਾਰ ਸਤ ਜੈਕਾਰ ਐਸੀਂ ਬਾਤੋਂ ਸਿਖਾਂ ਦਾ ਗੁਰੂ ਆਖਦਾ ਹੈ ਕੁਛ ਅਕਲ ਕਾਮ ਨਹੀਂ ਕਰਦੀ ਅਬ ਤੁਸੀਂ ਬਤਾਓ ਅੰਮ੍ਰਿਤ ਕਿਸਨੂੰ ਆਖਦੇ ਹਨ ਮੇਰੇ ਕੋ ਬੜੀ ਚਿੰਤਾ

ਲਗੀ ਹੂਈ ਹੈ ਨਜੂਮੀਆਂ ਨੇ ਆਖਿਆ ਕਿ ਕਿਬਲੇ ਪਨਹ ਜਿਸ ਕੋ ਤੁਮ ਆਬਹਯਾਤ ਕਹਿੰਦੇ ਹੋ ਉਸ ਦਾ ਨਾਉਂ ਹਿੰਦੀ ਜਬਾਨ ਵਿਖੇ ਅੰਮ੍ਰਿਤ ਹੈ ਬਾਦਸ਼ਾਹ ਸੁਣ ਕੇ ਹੈਰਾਨ ਹੋਯਾ ਕਿ ਅਬ ਸਿਖ ਮੁਝੇ ਜ਼ੋਰ ਕਰਨਗੇ ਏ ਮਰਨੇ ਸੇਂ ਨਾ ਡਰਨਗੇ ਛੇਤੀ ਜੰਗ ਕਰਨਗੇ ਜਿੰਨ੍ਹਾਂ ਨੇ ਗੁਰੂ ਪਾਸ ਆਬਹਯਾਤ ਹੈ ਤੁਰਕ ਮਨ ਮੈ ਜਾਨ ਗਿਆ ਅਬ ਸਾਡੀ ਗਰਦਸ਼ ਉਡੇਗੀ ਐਸੀ ਬਿਚਾਰ ਮਨ ਮੈ ਰਤੀ ਸਾਰੀ ਰਾਤ ਹੀ ਨੀਂਦ ਨਹੀਂ ਪੜੀ। ਇਧਰ ਸ੍ਰੀ ਗੁਰੂ ਮਹਾਰਾਜ ਜੀ ਦੀਵਾਨ ਲਗਾ ਬੈਠੇ ਆਸਾ ਦੀ ਵਾਰ ਰਾਗੀਆਂ ਲਈ ਅਨੰਦ ਪੜ ਅਰਦਾਸ ਕਰੀ ਕੜਾਹ ਪ੍ਰਸਾਦਿ ਵਰਤਾਇਆ ਇਕ ਸਿੰਘ ਨੇ ਹਾਥ ਜੋੜ ਅਰਦਾਸ ਕਰੀ ਸਚੇ ਪਾਤਸ਼ਾਹ ਜਿਹੜੀਆਂ ਸਿਖਣੀਆਂ ਅੰਮ੍ਰਿਤ ਨਹੀਂ ਛਕਦੀਆਂ ਓਹਨਾਂ ਦਾ ਕੀ ਹਾਲ ਹੈ। ਗੁਰੂ ਜੀ ਬਚਨ ਕੀਤਾ ਹੇ ਸਿਖਾ ਓਹ ਆਪਣੇ ਪਤੀ ਸਾਥ ਪ੍ਰੀਤ ਨਹੀਂ ਰਖਦੀਆਂ ਦਿਲੋਂ ਬੇਮੁਖ ਹਨ ਏਹੋ ਜੇਹੀਆਂ ਪਿਛਲੇ ਜਨਮ ਤੁਰਕਾਂ ਦੀਆਂ ਧੀਆਂ ਸਨ ਏਨਾਂ ਦੇ ਕੰਨ ਸ੍ਰੀ ਗੁਰੂ ਜੀ ਦੀ ਬਾਣੀ ਦਾ ਅਵਾਕ ਪੜਿਆ ਸੀ ਇਸ ਕਰਕੇ ਹੁਣ ਇਨ੍ਹਾਂ ਸਿਖਾਂ ਦੇ ਘਰ ਜਨਮ ਲਿਆ ਹੈ ਮੁਸਲ-ਮਾਨ ਹਿੰਦੂ ਮਤੇ ਕੀ ਪਹਿਲੇ ਕੰਘੀ ਬਣਾਈ ਸੀ ਹੁਣ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮ ਨਾਲ ਕੰਘਾ ਪੈਦਾ ਹੋਇਆ ਸਿੰਘ ਪੰਥ ਵਾਸਤੇ ਨੀਵੀਂ ਪਿਠ ਵਾਲੀ ਕੰਘੀ ਰਖਨੀ ਦੋਸ਼ ਹੈ ਜੇਹੜੀਆਂ ਤਮਾਕੂ ਦੀ ਨਸਵਾਰ ਲੈਂਦੀਆਂ ਹਨ ਗੋਰਾਂ ਪੂਜਦੀਆਂ ਹਨ ਪ੍ਰੀਤੀ ਸਾਥ ਤੁਰਕਾਂ ਨੂੰ ਦਾਨ ਦਿੰਦੀਆਂ ਹੈਨ ਏਹੋ ਜੇਹੀਆਂ ਫਿਰ ਤੁਰਕਾਂ ਦੇ ਘਰ ਜਨਮ ਲੈਣਗੀਆਂ ਜੋ ਤਮਾਕੂ ਦੀ ਨਸਵਾਰ ਲਏ ਉਸਦੇ ਹਥੋਂ ਪੁਨ ਨਹੀਂ ਲਗਦਾ ਆਪਣਿਆਂ ਭਰਤਿਆਂ ਨੂੰ ਭੀ ਤੁਰਕਾਂ ਦੇ ਜਨਮ ਪਾਉਣਗੀਆਂ

ਜੇਹੜੇ ਸਿਖਾਂ ਦੇ ਪੁਤ੍ਰ ਹੋਣਗੇ ਸਿਖਨੀ ਕੋ ਗੁਰੂ ਕਾ ਉਪਦੇਸ਼ ਦੇ ਕਰਕੇ ਤੇ ਡਰਾ ਕੇ ਭੀ ਅੰਮ੍ਰਿਤ ਖੰਡੇ ਦਾ ਛਕਾ ਦੇਣਗੇ ਨਿਗੁਰੇ ਕਾ ਮੁਖ ਦੇਖਣਾ ਪਾਪ ਹੈ ਸਿੰਘ ਧਰਮ ਮੇਂ ਖੰਡੇ ਦਾ ਅੰਮ੍ਰਿਤ ਹੀ ਗੁਰੂ ਹੈ ਕਾਨ ਮੇਂ ਵਾਹਿਗੁਰੂ ਨਾਮ ਮੰਤ੍ਰ ਸੁਨਾ ਦੇਣਾ ਦੂਰੋਂ ਕਹਿਨੇ ਸੇ ਅਸਰ ਨਹੀਂ ਹੁੰਦਾ। 'ਸਬਦ' ਗੁਰ ਮੰਤ੍ਰ ਕਾਨ ਮੇਂ ਦੀਓ, ਜੇਹੜੇ ਸਾਡੇ ਮੰਤ੍ਰਾਂ ਸਾਥ ਅੰਮ੍ਰਿਤ ਛਕ ਕੇ ਸਤਿਨਾਮ ਸ੍ਰੀ ਵਾਹਿਗੁਰੂ ਜੀ ਕਾ ਉਪਦੇਸ਼ ਸੁਣਕੇ ਫਿਰ ਕਿਸੇ ਬੈਰਾਗੀ ਜੋਗੀ ਸੰਨਿਆਸੀ ਗਰੀਬ ਦਾਸੀ ਕੇ ਯਾ ਅਥਵਾ ਕਿਸੀ ਹੋਰ ਦੇ ਇਸਟ ਕੋ ਪੂਜਨਗੇ ਓਹ ਫਿਰ ਦੂਸਰੀ ਵਾਰ ਤਨਖਾਹ ਖੰਡੇ ਦਾ ਅੰਮ੍ਰਿਤ ਛਕੇਗਾ ਤਾਂ ਉਸ ਕੋ ਗੁਰੂ ਸਾਹਿਬ ਜੀ ਕੇ ਹਜ਼ੂਰ ਬੈਠਣਾ ਮਿਲੇਗਾ ਨਹੀਂ ਤਾਂ ਤੁਰਕ ਕੀ ਜੂਨੀ ਪਵੇਗਾ ਸਿੰਘਾਂ ਪੁਛਿਆ ਗੁਰੂ ਜੀ ਤੁਹਾਡੇ ਦਸਖਤੀ ਖੰਡੇ ਕਿਥੇ ਰਹਿਣਗੇ ਗੁਰੂ ਜੀ ਬਚਨ ਕੀਤਾ ਹਰਸਰ ਸ੍ਰੀ ਗੁਰੂ ਸਾਹਿਬ ਜੀ ਦੇ ਪਾਸ ਰਹਿਣਗੇ ਅਰ ਸਿੰਘ ਦਰਸ਼ਨ ਕਰਕੇ ਨਿਹਾਲ ਹੋਣਗੇ ॥ ਚੌਪਈ ॥ ਗੁਰੂ ਸਾਹਿਬ ਜੀ ਕਰੀ ਸੁਵਾਰੀ ॥ ਲਿਖੀ ਸੁ ਸਾਖੀ ਪ੍ਰੇਮ ਪਿਆਰੀ ॥ ਸ਼ੇਰ ਮਸਤਕਾ ਕੀਆ ਸ਼ਿਕਾਰ ॥ ਸ੍ਰੀ ਗੁਰੂ ਪੂਰੇ ਗੋਲੀ ਮਾਰ ॥ ਬੋਲੇ ਪ੍ਰੇਮ ਸਹਿਤ ਸ੍ਰੀ ਵਾਹਿਗੁਰੂ ॥

ਆਗੇ ਸਾਖੀ ੬ ਛੀਵੀਂ ਚਲੀ ॥

ਗੁਰੂ ਜੀ ਕਲਗੀਧਰ ਸ੍ਰੀ ਦਸਵੇਂ ਪਾਤਿਸ਼ਾਹ ਜੀ ਦੀਵਾਨ ਲਗਾਇਆ ਅਰ ਹੁਕਮ ਦਿਤਾ ਨੜੀ ਮਾਰ ਕੁੜੀ ਮਾਰ ਮੀਣੇਂ ਧੀਰ ਮਲੀਏ ਤੁਰਕ ਨਾਲ ਵਰਤਣਾ ਨਹੀਂ ਉਨ੍ਹਾ ਨੂੰ ਦਾਨ ਦੇਵਣਾ ਨਹੀਂ, ਸਿਖਾਂ ਪੁਛਿਆ ਹੇ ਸਚੇ ਪਤਿਸ਼ਾਹ ਜੀ ਏਨਾਂ ਨੂੰ ਦਾਨ ਦੇਣੇ ਦਾਨ ਦਾ ਕੀ ਪਾਪ ਹੈ ਅਰ ਇਨ੍ਹਾਂ ਨਾਲ ਮਿਲ ਬੈਠਣ ਦਾ ਕੀ ਪਾਪ ਹੈ?

ਜੋ ਅੰਮ੍ਰਿਤ ਨਾ ਛਕੇ ਓਸ ਦਾ ਨਾਮ ਮੀਣੇ ਹੈ ਮਸੰਦ ਹੈ ਧੀਰ ਮਲੀਏ ਹੈ ਅਰ ਮੀਣ ਓਹ ਹੈ ਜੋ ਦਿਲ ਵਿਖੇ ਦਗਾ ਰੱਖੇ ਮਸੰਦ ਓਹ ਹੈ ਜੋ ਗੁਰਾਂ ਦੇ ਪਦਾਰਥ ਚੁਰਾ ਕੇ ਖਾਂਦੇ ਹੈਨ, ਧੀਰ ਮਲੀਏ ਓਹ ਹੈਂ ਜੋ ਚਰਨਾਂ ਦਾ ਅੰਮ੍ਰਿਤ ਛਕਾਂਵਦੇ ਹੈਨ ਅਰ ਸਿੰਘ ਕਹਾਂਵਦੇ ਹੈਨ ਅਰ ਤਮਾਕੂ ਪੀਣੇ ਵਾਲੇ ਦੇ ਹਥੋਂ ਪਾਣੀ ਪੀਣਾ ਸ਼ਰਾਬ ਜੈਸਾ ਹੈ। ਸ਼ਬਦ 'ਪਤ ਬਿਨ ਪੂਜਾ ਸਤਿ ਬਿਨ ਸੰਜਮ ਜਤ ਬਿਨ ਕਾਹੇ ਜਨੇਊ। ਨਾਵਹੁ ਧੋਵਹੁ ਤਿਲਕ ਚੜ੍ਹਾਵੋ ਬਿਨ ਸੁਚ ਨ ਹੋਊ। ਅਰ ਏਨਾਂ ਦੀ ਤਮ ਮਲੇਛ ਰੂਪ ਰਹਿੰਦੀ ਹੈ ਇਸ ਵਾਸਤੇ ਇਸ ਕੋ ਗਿਲਾਨੀ ਨਹੀਂ ਭਾਸਦੀ ਤਮਾਕੂ ਪੀਨੇ ਵਾਲਾ ਸਰਬ ਦੀ ਚੁਗਲ ਹੋਂਵਦਾ ਹੈ ਇਸਦੇ ਹਥੋਂ ਅੰਨ ਖਾਣਾ ਪਾਣੀ ਪੀਣਾ ਧਰਮ ਨਹੀਂ ਤੁਰਕ ਜੈਸਾ ਸਮਝੋ ਇਸ ਨੂੰ ਦਾਨ ਦੇਨਾ ਨਹੈਤ ਪਾਪ ਹੈ ਜੋ ਸਿੰਘ ਹੋਕੇ ਏਨਾਂ ਨੂੰ ਦੇਵੇਗਾ ਓਹ ਸੌ ਜਨਮ ਚੂੜ੍ਹੇ ਦਾ ਪਾਵੇਗਾ ਫੇਰ ਸੂਰ ਦਾ ਜਨਮ ਪਾ ਕੇ ਓਹ ਦਾਨ ਖਾਣਾ ਪਵੇਗਾ ਸਤ ਕਰ ਮੰਨਮੀ ਕੂਕਰੀ ਕੋ ਦਾਨ ਦੇਣੇ ਸੇ ਦੇਹ ਕੋ ਰੋਗ ਲਗ ਜਾਂਦਾ ਹੈ। ਨੜੀ ਮਾਰ ਕੁੜੀ ਮਾਰ ਕੁਕਰਮੀ ਹਨ ਕਾਂ ਕੁਤੇ ਕੁੱਕੜ ਖੋਤੇ ਦੀ ਸੀਲ ਔ ਆਦਤ ਪੰਜਾਂ ਦਾ ਇਕੋ ਜਿਹੀ ਹੈ ॥ ਦੋਹਰਾ ॥ ਨੜੀ ਕੁੜੀ ਮਾਰਨ ਸਦਾ ਉਲਟੀ ਇਨਕੀ ਰੀਤ। ਕੁੱਕੜ ਕੁਤੇ ਕਾਗ ਜਿਉਂ ਸਦਾ ਸੁਪਲੈਂ ਪ੍ਰੀਤਿ ॥ ੧ ॥ ਚੌਪਈ ॥ ਚੋਰ ਚੁਗਲ ਨਿੰਦਕ ਜੂਆਰੀ। ਠਗ ਕਾਮੀ ਭੋਗੇ ਪਰਨਾਰੀ। ਗੁਰ ਬੇਮੁਖ ਕਰੇ ਮੁਖ ਕਾਰੀ। ਇਨਾਂ ਦੇ ਭਾ ਪਈ ਸਦਾ ਖੁਆਰੀ ॥ ੨॥ ਜੀਉਂਦੇ ਤਾਂ ਹਨ ਪਰ ਮੋਯਾਂ ਥੋਂ ਤੰਗ ਹਨ, ਮੋਨੇ ਨੜੀ ਕੁੜੀ ਮਾਰ ਕੋ ਦਾਨ ਦੇਵਣੇ ਸੇ ਓਸ ਦਾਨ ਕਾ ਦਾਵਾ ਚੁਲੀ

ਪਾਵਨ ਸੇ ਫਿਰ ਦਾਵਾ ਨਹੀਂ ਰਹਿੰਦਾ ਅਰਦਾਸ ਕਰਕੇ ਦੇਣਾ ਦਾਨ ਪੁੰਨ ਫਲੇਗਾ ਹਿਦੂ ਅਥਵਾ ਸਿੰਘ ਦੇ ਘਰ ਸਿਖਨੀ ਨਸਾਵਰ ਤਮਾਕੂ ਦੀ ਲਵੇਗੀ ਓਸਦੀ ਕੁਲ ਮਾਰੀ ਜਾਵੇਗੀ। ਸਿੰਘਾਂ ਸਾਧਾਂ ਕੋ ਦੇਵਨਾ ਸੁਫਲ ਹੈ। ਪਰ ਸਿੰਘ ਯਾ ਸਾਧ ਸੁਪਾਤ੍ਰ ਬਿਹੰਗਮ ਭਜਨਵਾਨ ਹੋਵੇ ਗਊ ਮਣਸ ਦਿੰਦੇ ਹਨ ਨੜੀ ਮਾਰ ਕੇ ਓਸਦਾ ਦਰਸ਼ਣ ਹੋਂਦਾ ਹੈ ਹਥ ਨਹੀਂ ਆਂਵਦੀ ਨਾ ਕੁਛ ਸਹਾਇਤਾ ਦਿੰਦੀ ਹੈ ਬੈ ਤਰਣੀ ਨਦੀ ਤੇ ਕਹਿਨਗੇ। ਤੁਹਾਡਾ ਸੂਰਜ ਸਾਖੀ ਹੈ ਹੁਨ ਮਨਸੀ ਕਾ ਦਾਵਾ ਕਰਦੇ ਹੋ। ਹੁਣ ਅਸੀਂ ਮੁਲ ਗਊ ਦੇਵਾਂਗੇ। ਸਿੰਘ ਸਾਧੂ ਅਰਦਾਸ ਕਰਕੇ ਗਊਆਂ ਯਾ ਹੋਰ ਪੁੰਨ ਕੀਤਾ ਹੋਯਾ ਅਗੋਂ ਲੈ ਮਿਲਣਗੇ ਬੜੇ ਹਿਤ ਨਾਲ ਗਊ ਪਾਰ ਲੰਘਾਵੇਗੀ। ਦੁਧ ਪੀਣ ਕੋ ਮਿਲੇਗਾ ਸਿੰਘ ਯਾਂ ਸਾਧੂ ਕੋ ਦਾਨ ਦਿਤਾ ਹਜ਼ਾਰ ਗੁਣਾਂ ਸਹੰਸਰ ਮਣ ਹੋ ਮਿਲੇਗਾ। ਸਿੰਘ ਕਛ ਕੇਸ ਕੰਘੇ ਕੜੇ ਕਿਰਪਾਨ ਦੀ ਰਹਿਤ ਸੰਯੁਕਤ ਭਜਨ ਬਾਣੀ ਕਾ ਪਰੇਮੀ ਹੋ ਹਜ਼ਾਰ ਬਰਾਹਮਣ ਸੇ ਅਛਾ ਮੇਰਾ ਰੂਪ ਹੈ। ਕਛ ਕੇਸ ਸੋਭਣੀਕ ਹੈ ਬਿਨਾ ਕਛ ਥੀਂ ਸਿੰਘ ਤੁਰਕ ਜੈਸਾ ਹੈ, ਸਿੰਘੋ ਪਿਆਰਿਓ ਤੁਸੀਂ ਬਿਨਾ ਕਛ ਕੇ ਤੁਰਕ ਕਹਾਉਂਦੇ ਹੋ। ਸਾਧੂ ਬਿਨਾਂ ਭੇਖ ਦੇ ਚੋਰ ਸਮਝੀ ਦਾ ਹੈ। ਬੋਲੋ ਭਾਈ ਜੀ ਵਾਹਿਗੁਰੂ ॥ ੭ ॥

## ਆਗੇ ਸਾਖੀ ਸਤਵੀਂ ਚਲੀ

ਸ੍ਰੀ ਗੁਰੂ ਜੀ ਦੀਨ ਦਯਾਲ ਤਖਤ ਪਰ ਬਿਰਾਜਮਾਨ ਛੜੀ ਦਾਰ ਸੋਨੇ ਚਾਂਦੀ ਦੀ ਛੜਿਆਂ ਲੀਏ ਸਨਮੁਖ ਦੋਨੋਂ ਓਰ ਹਾਜ਼ਰ ਖੜੇ ਅਰਦਾਸੀਆ ਅਰਦਾਸ ਕਰਨੇ ਕੋ ਤਈਆਰ ਸ੍ਵਰਨ ਕੇ ਚੌਰ ਲੀਏ ਹਾਜ਼ਰ ਖੜੇ ਚੋਬ ਦਾਰ ਦੀਵਾਨ ਸੁਸੋ-

ਭਿਤ ਹੋਇਆ ਭਾਟ ਲੋਗ ਗੁਰਯਸ ਸੁਨਾਨੇ ਲਗੇ ਬੜਾ ਅਨੰਦ ਕਾ ਸਮਾਜ ਛਾਇ ਗਿਆ ਇਤਨੇ ਮੈਂ ਸਿੰਘਾਂ ਸੰਤਾਂ ਭਗਤਾਂ ਪ੍ਰੀਤਿ ਸਾਦ ਬੇਨਤੀ ਕਰੀ ਜੀ ਗੁਰੂ ਸਚੇ ਪਾਤਿਸ਼ਾਹ ਤਮਾਕੂ ਭਰਿਸ਼ਟ ਕਿਥੋਂ ਪੈਦਾ ਹੋਯਾ ਹੈ ਜੀ ਬਚਨ ਹੋਇਆ ਜਮਦਗਨ ਸਾਧ ਸਹੰਸਰ ਬਾਹੂ ਰਾਜੇ ਕੋ ਭੋਜਨ ਛਕਾਇਆ ਸੀ ਕਾਮਧੇਨ ਗਊ ਕਲਪ ਬ੍ਰਿਛ ਸੂਰਗ ਸੇ ਸਾਧ ਲਾਇਆ ਭੋਜਨ ਭਾਂਡੇ ਸੁਇਨੇ ਦੇ ਅਨੇਕ ਰਕਮ ਮਿਠਾਈ ਕੁਦਰਤ ਨਾਲ ਉਤਰੇ ਤਾਂ ਸਭ ਲੋਗ ਮਨ ਮਾਨਤੇ ਪਦਾਰਥ ਖਾਇਕੇ ਅਨੰਦ ਕੀਏ ਰਾਜਾ ਹੈਰਾਨ ਹੂਆ ਸਾਧ ਅੱਭਯਾਗਤ ਐਸੀ ਖਾਤਰ ਕੀਆ ਮੇਰੇ ਘਰ ਮੇਂ ਭੀ ਐਸੀ ਦੌਲਤ ਨਹੀਂ ਐਸਾ ਬੰਦੋਬਸਤ ਨਹੀਂ ਯੇਹ ਕਿਆ ਬਾਤ ਹੈ ਤਾਂ ਰਾਜੇ ਸਾਧ ਕੋ ਕਹਿਆ ਹੇ ਰਿਖੀ ਜੀ ਅਪਨਾ ਖਜ਼ਾਨਾ ਮੁਝ ਕੋ ਬਤਲਾਓ ਰਿਖੀ ਜੀ ਕਹਿਆ ਕਲਪ ਬ੍ਰਿਛ ਅਰ ਕਾਮ ਧੇਨ ਗਾਇ ਸਭ ਰਿਖੀਆਂ ਦੇਵਤਿਆਂ ਦਾ ਖਜ਼ਾਨਾ ਹੈ ਰਾਜੇ ਕਹਿਆ ਮੇਰੇ ਕੋ ਦਿਓ ਗਊ ਐ ਕਲਪ ਬ੍ਰਿਛ ਮੇਰੇ ਕਾਮ ਆਵੇਗਾ ਸਾਧ ਕਹਿਆ ਮੇਰੇ ਵੱਸ ਨਹੀਂ ਦੇਵ ਲੋਕ ਰਹੇਗੀ ਸਾਧ ਨੇ ਗਊ ਨੂੰ ਆਖਿਆ ਚਲੀ ਜਾਹ ਗਊ ਉਡ ਗਈ ਰਾਜੇ ਬਾਣ ਮਾਰੇ ਤਾਂ ਗਊ ਦੀ ਦੇਹ ਛੇਦੀ ਗਈ ਰਤ ਵਹਿ ਤੁਰੀ ਸਰਾਪ ਦਿਤਾ ਸਾਧੂ ਅਰ ਗਊ ਨੇ ਜਿਥੇ ਰਤ ਡਿਗੇ ਉਥੇ ਤਮਾਕੂ ਪੈਦਾ ਹੋਵੇਗਾ ਤਮਾਕੂ ਨੂੰ ਜੋ ਕੋਈ ਪੀਵੇਗਾ ਉਸ ਦੇ ਜਨਮ ਕਰਮ ਭ੍ਰਸ਼ਟ ਹੋਣਗੇ ਜੇ ਤਮਾਕੂ ਦਾ ਧੂੰਆਂ ਭੀ ਮੁਖ ਤਥਾ ਨਕ ਦੇ ਅਗੇ ਆਵੇ ਹਵਾੜ ਤਥਾ ਮੁਸ਼ਕ ਸੇ ਪੀਣੇ ਜੈਸਾ ਦੋਸ਼ ਹੈ ਤਮਾਕੂ ਹੁਕੇ ਦਾ ਦੇਖਣਾ ਗਊ ਦੇ ਮੁਰਦਾਰ ਜੈਸਾ ਹੈ ਪੰਜ ਪਾਠ ਸ੍ਰੀ ਜਪੁਜੀ ਸਾਹਿਬ ਦੇ ਕਰੇ ਤੇ ਬਖਸ਼ਾਵੇ ਤਾਂ ਸੁਧ ਹੋਵੇਗਾ । ਪੁਨ: ਸ੍ਰੀ ਵਾਹਿਗੁਰੂ ਜੀ ਜਾਪ ਕਰੇ ਹੇ ਸਿਖੋ ਤਮਾਕੂ

ਦੇਖਨਾ ਅਰ ਪੀਨਾ ਵਰਤਨਾ ਪੀਨੇ ਵਾਲੇ ਕਾ ਸੰਗ ਕਰਨਾ ਅਰ ਕਿਸੀ ਕੋ ਪੀਨੇ ਕਾ ਉਪਦੇਸ਼ ਦੇਨਾ ਇਕ ਸਮਾਨ ਪਾਪ ਹੈ ਤਾਂ ਇਕ ਸਿਖ ਨੇ ਅਰਜ ਕਰੀ ਜੀ ਸਚੇ ਪਾਤਿਸ਼ਾਹ ਐਸੀ ਖਰਾਬ ਚੀਜ ਬਡੇ ਦੋਸ਼ ਵਾਲੀ ਜਗਤ ਮੈ ਚਾਲੂ ਕਿਉਂ ਹੋਈ ਹੈ ਸੁਨ ਕਰ ਸ੍ਰੀ ਗੁਰੂ ਜੀ ਨੇ ਬਚਨ ਕੀਤਾ । ਰਜ ਨਾ ਕੋਈ ਜੀਵਿਆ ਕੂੜੇ ਭਰਵਾਸੇ ॥ ਕਲੀ ਅੰਦਰ ਨਾਨਕਾ ਜਿਨ੍ਹਾਂ ਦਾ ਅਵਤਾਰ । ਪੁਤ ਜਨੂਰਾ ਧੀ ਜਨੂਰੀ ਜੋਰੂ ਜਿਨ੍ਹਾਂ ਦਾ ਸਿਕਦਾਰ ॥ ਅਕਬਰ ਦਾ ਬੇਟਾ ਜਹਾਂਗੀਰ ਧਰਮਾਤਮਾਂ ਪਾਤਿਸ਼ਾਹ ਚਗਤਾ ਸੀ ਉਸ ਨੂੰ ਪੇਟ ਦੁਖਣੇ ਦੀ ਬੀਮਾਰੀ ਸੀ ਦਵਾਈ ਬਹੁਤ ਕਰੀ ਪਰ ਰਾਜੀ ਹੋਣ ਵਿਚ ਨਾ ਆਵੇ ਤਬ ਇਕ ਦਿਨ ਪਾਤਿਸ਼ਾਹ ਗੁਸੇ ਮੇਂ ਆਇਆ ਸਬ ਹਕੀਮੋ ਕੋ ਕਹਾ ਅਬੀ ਜੇਕਰ ਆਠ ਰੋਜ ਅੰਦਰ ਅਛਾ ਨਾ ਹੋਯਾ ਤਬ ਤੁਮਾਰੀ ਜਗੀਰ ਮਨਸ਼ਬ ਜਪਤ ਕਰਕੇ ਨਿਕਾਲ ਦੇਉਂਗਾ। ਤਾਂ ਹਕੀਮ ਲੋਗ ਸੁਨ ਕਰ ਬਹੁਤ ਚਿੰਤਾਤੁਰ ਹੋਏ ਆਪਸ ਮੇਂ ਮਿਲ ਕਰ ਸਲਾਹ ਕਰੀ ਯੇਹ ਬੀਮਾਰੀ ਜਾਨੇ ਵਾਲੀ ਨਹੀਂ ਪਰ ਤਮਾਕੂ ਮੈਂ ਗੁੜ ਮਿਲ਼ਾ ਕੇ ਕੂਟ ਕੈ ਹੁਕੇ ਮੈਂ ਪਾਣੀ ਪਾ ਕੇ ਨੇਚੇ ਦੇ ਉੱਪਰ ਚਿਲਮ ਮੈਂ ਰਖ ਕਰ ਪਾਤਸ਼ਾਹ ਕੋ ਪਿਲਾਵੇ ਰੋਗ ਵਧ ਜਾਇਗਾ ਪੀਛੇ ਕਹੇਂ ਗੇ ਜੇ ਨਹੀਂ ਪੀਓਗੇ ਤਾਂ ਰੋਗ ਜਾਗੇਗਾ ਐਸੇ ਸਲਾਹ ਕਰ ਸੋਨੇ ਦਾ ਹੁਕਾ ਬਨਾ ਕਰ ਤਿਆਰ ਕਰਵਾ ਕੇ ਪਾਤਿਸ਼ਾਹ ਕੇ ਸਾਹਮਣੇ ਲਾ ਹਾਜਰ ਕ੍ਰੀਆ ਪੀਨੇ ਸੇ ਰੋਗ ਦਬ ਗਿਆ ਤਬ ਪਾਤਿਸ਼ਾਹ ਬਹੁਤ ਖੁਸ਼ ਹੋਇਆ ਅਰ ਇਨਾਮ ਦੀਆ ਅਰ ਗੁਰੂ ਕਾ ਸ਼ਬਦ ਪੜ੍ਹਿਆ । ਸਾਢੇ ਤ੍ਰੈ ਹਥ ਦੇਹੁਰੀ ਚਲੇ ਪਾਨੀ ਅੰਨ । ਅੰਨ ਪਾਣੀ ਦੇ ਸਰੀਰ ਵਸ ਹੈ । ਇਸ ਥੋਂ ਬਿਨਾ ਹੋਰ ਖਾਣਾ ਖੁਸ਼ੀ ਖੁਆਰ। ਜਿਤ

ਖਾਧੇ ਤਨ ਪੀੜੀਏ ਮਨ ਮਹਿ ਚਲੈ ਵਿਕਾਰ । ਓਹ ਖਾਣਾ ਖੁਸ਼ੀ ਖੁਆਰ ਹਕੀਮਾ ਅਪਨਾ ਵਖਤ ਲੰਘਾ ਲਿਆ ਸੀ ਰੋਗੀ ਵਾਸਤੇ । ਪਰ ਸੂਰ ਕੁਤਾ ਮਾਫ ਹੈ ਜਾਨ ਰਖਨੀ ਰਵਾ ਹੈ ਉਸਦੀ ਜਾਨ ਰਖਨੇ ਵਾਸਤੇ । ਪਰ ਪਾਸ ਵਾਲੇ ਲੋਗੋਂ ਕੋ ਦੁਰਗੰਧੀ ਔਰ ਧੂੰਆਂ ਬਹੁਤ ਆਵੇ ਤਬ ਲੋਕ ਬਹੁਤ ਦੁਖੀ ਹੋਕੇ ਇਕ ਦਿਨ ਅਪਨੇ ਪਾਤਿਸ਼ਾਹ ਦੇ ਹਜ਼ੂਰ ਅਰਜ਼ ਕਰੀ ਜਹਾਂ ਪਨਾਹ ਦਵਾਈ ਬੇਸ਼ੱਕ ਬਹੁਤ ਅਛੀ ਹੈ ਪਰ ਇਸਕੀ ਬਾਸ ਬਹੁਤ ਹੀ ਖਰਾਬ ਹੈ ਇਸਕੇ ਅੰਦਰ ਕਾ ਪਾਨੀ ਭੀ ਖਰਾਬ ਹੋ ਜਾਤਾ ਹੈ ਪਾਤਸ਼ਾਹ ਸੁਣਕੇ ਮਨ ਵਿਚ ਵਿਚਾਰ ਕਰਨ ਲਗਾ ਕਿ ਮੈਂ ਤਾਂ ਛੱਡ ਨਹੀਂ ਸੱਕਾਂਗਾ ਮਨ ਮੇਂ ਐਸਾ ਸੋਚ ਹੁਕਮ ਦੀਆ ਜੋ ਇਸਕੋ ਨਹੀਂ ਪੀਏ ਮੇਰੇ ਦਰਬਾਰ ਮੇਂ ਨਹੀਂ ਆਵੇ ਉਸੀ ਵਕਤ ਸਭ ਪੀਨੇ ਲਗੇ ਘਰ ਘਰ ਦੇਖਨੇ ਕੋ ਸਿਪਾਹੀ ਛੁਟੇ ਹੁਕਮ ਹੂਆ ਮਸਾਲਾ ਖੁਸ਼ਬੋ ਵਾਲਾ ਦੇ ਕੇ ਕੂਟ ਬਨਾ ਦੁਕਾਨੋਂ ਪੈ ਵੇਚਨਾ ਸ਼ੁਰੂ ਕਰੋ ਹੁਕਮ ਦੀਆ ਜੋ ਮੇਰੇ ਮੁਲਕ ਮੇਂ ਇਸ ਕੋ ਖੁਸ਼ੀ ਸੇ ਪੀਵੇਗਾ ਉਸ ਕੋ ਮੁਫਤ ਮਿਲੇਗਾ ਔਰ ਦਾਮ ਉਸਦਾ ਸਰਕਾਰੀ ਖਜਾਨੇ ਸੇ ਮਿਲੇਗਾ ਤਦ ਤੋਂ ਇਹ ਜਗਤ ਵਿਖੇ ਪਰਸਿੱਧ ਹੋਯਾ ਇਸ ਵਾਕ ਨੂੰ ਸੁਣਕੇ ਸਾਰੀ ਸੰਗਤ ਬੜੀ ਪਰਸਿੰਨ ਹੋਈ । ਸਿਖੋ ਤੁਸਾਂ ਸੁਨਕੇ ਸਚ ਨਹੀਂ ਮੰਨਣਾ ਇਸ ਹਿੰਦੂ ਸ਼ਾਸਤ੍ਰ ਮੇਂ ਲਿਖਤੇ ਹਨ ਕਿ ਸਲਗਮ ਗਾਜਰਾਂ ਤੇ ਮਸਰ ਗਊ ਦੇ ਰਤ ਥੀਂ ਪੈਦਾ ਹੂਏ ਸਭੀ ਝੂਠ ਹੈ ਇਨ੍ਹਾਂ ਚਹੁੰਆਂ ਦਾ ਰੂਪ ਅਰ ਸ੍ਵਾਦ ਨਿਆਰਾ ਹੈ । ਏਹ ਤਾਂ ਰਿਖੀਆਂ ਦਾ ਅਹਾਰ ਹੈ ॥ ਚੋਪਈ ॥ ਸ੍ਰੀ ਗੁਰੂ ਜੀ ਕਥਾ ਸੁਣਾਵੇ । ਸਿਖ ਗੁਰੂ ਕੇ ਯਸ ਕੋ ਗਾਵੈ । ਮਨ ਮੇ ਐਸੀ ਕਰੈ ਬਿਚਾਰੁ । ਤਮਾਕੂ ਕੇ ਛੋਡੈ ਨਿਰਧਾਰ । ਬੇਚੇ ਪੀਵੇ ਜੋ ਕੋਈ ਓ ਚਲਨ ਨਰਕ ਮਝਾਰ । ਹਰਿ ਕਾ ਦਰਸ਼ਨ

ਨਾ ਹੋਵੇ ਪੂਜਾ ਪਾਠ ਸਭ ਨਿਹਫਲ ਜਾਵੈ ॥ ਜਹਾਂਗੀਰ ਕੇ ਜੋਰਦੇ ਹੁਕਮ ਨਾਲ ਲੋਭ ਲਾਲਚ ਦੇਕੇ ਤਮਾਕੂ ਪਿਲਾਕੇ ਹਿੰਦੂ ਮੁਸਲਮਾਨ ਕਾ ਧਰਮ ਈਮਾਨ ਛੀਨ ਲੀਆ ਖਾਲਸੇ ਨੇ ਇਸਕਾ ਤਿਆਗ ਕੀਆ ਤਾਂ ਇਸ ਪਵਿਤ੍ਰਤਾਈ ਸੇ ਸਿੰਘ ਪੰਥ ਕਾ ਤੇਜ ਪ੍ਰਤਾਪ ਵਧਦਾ ਜਾਏ ਸੂਰ ਬੀਰ ਸਭ ਸਿੰਘ ਹਠੀਏ ਹੂਏ । ਇਕ ਦਿਨ ਸ੍ਰੀ ਗੁਰੂ ਜੀ ਮਹਾਰਾਜ ਬੜੀ ਪ੍ਰਸੰਨਤਾ ਸੁਯੰਕਤ ਬੈਠੇ ਥੇ ਤਬ ਇਤਨੇ ਮੈ ਏਕ ਕਾਜੀ ਦਿਲੀ ਸੇ ਚਲ ਕਰ ਆਯਾ ਸਲਾਮ ਕਰੀ ਅਰ ਹਜੂਰ ਮੇਂ ਬੈਠ ਗਿਆ ਸੋਭਾ ਦੇਖ ਕਰ ਆਚਰਜ ਹੂਆ ਇਕ ਅਰਜ ਕਰੀ ਜੀ ਸਚੇ ਪਾਤ-ਸ਼ਾਹ ਹਿੰਦੂ ਸਾਰੇ ਗਾਇ ਦਾ ਦੁਧ ਪੀਂਵਦੇ ਵਰਤਦੇ ਹਨ ਅਰ ਅਸੀਂ ਸੂਰ ਕਾ ਕੁਛ ਵਰਤਦੇ ਨਹੀਂ ਗੁਰੂ ਜੀ ਨੇ ਬਚਨ ਕੀਤਾ ਗਊ ਬਲ ਮਾਤਾ ਪਿਤਾ ਹੈ ਦੁਨੀਆਂ ਕੇ ਜੈਸੇ ਮਾਪਿਓਂ ਕਾ ਸਭ ਕੁਛ ਖਾਈਦਾ ਹੈ ਔਰ ਉਨ੍ਹਾਂ ਦੀ ਰਛਿਆ ਕਰਨੀ ਜੋਗ ਹੈ ਤੈਸੇ ਦੁਧ ਘਿਉ ਗਊ ਕਾ ਖਾਨਾ ਮਾਫ ਹੈ ਅਰ ਰਖਿਆ ਕਰਨੀ ਗਊ ਦੀ ਸਵਾਬ ਹੈ। ਜੈਸੇ ਮਾਂ ਦੀ ਹਤਿਆ ਕਰਨੀ ਹੈ ਤੈਸੇ ਗਊ ਦੀ ਹਤਿਆ ਕਰਨੀ ਹੈ। ਮਾਰਨੇ ਨਾਲੋਂ ਜੀਉਂਦੇ ਗਊ ਬੈਲ ਦਾ ਨਫਾ ਬਹੁਤ ਹੋਵੈ ਹੈ । ਦੂਧ ਘਿਓ ਬਛੇ ਬਹੁਤ ਹੁੰਦੇ ਹਨ । ਤੁਹਾਡਾ ਪੈਗੰਬਰ ਸੂਰ ਕੋ ਮਾਰਨੇ ਗਿਆ ਸੀ ਖਾਨੇ ਦਾ ਇਰਾਦਾ ਕਰਕੇ ਸ਼ਿਕਾਰ ਦੇ ਬਹਾਨੇ ਜਾ ਕੇ ਤੁਪਕ ਸੂਰ ਕੋ ਮਾਰੀ ਤਕ ਕਰ ਉਲਟਾ ਸੂਰ ਨੇ ਦੌੜ ਕੇ ਢਾ ਲਿਆ ਮਸਾਂ ਜਾਨ ਬਚੀ ਤੋਬਾ ਕਰੀ ॥ ਚਾਰ ਆਦਮੀ ਰਲਨ ਤਾਂ ਸੂਰ ਮਰਦਾ ਹੈ ਚੌਂਹ ਦਾ ਇਤਫਾਕ ਨਾ ਹੂਆ ਮਾਰਿਆ ਨਹੀਂ ਜਾਂਦਾ ਪਰ ਸੂਰ ਦਾ ਮਾਰਨਾ ਅਰੁ ਖਾਣਾ ਵੀ ਵਦੀ ਬਹਾਦਰੀ ਹੈ ਕਾਜੀ ਨੇ ਖੁਸ਼ ਹੋ ਸਲਾਮ ਕੀਆ ਅਰ ਪੁਛਿਆ ਖੁਦਾ ਬੀ

ਹੈ ਬਚਨ ਹੋਇਆ ਜਿਸ ਦਾ ਬੀਜ ਨਹੀਂ ਓਹ ਚੀਜ਼ ਵੀ ਨਹੀਂ ਜਿਸ ਦੀ ਸ਼ਕਤੀ ਸੇ ਦੁਨੀਆਂ ਪੈਦੇ ਹੋਈ ਹੈ ਓਹ ਆਪ ਭੀ ਹੈ ਸਿੰਘਾਂ ਹੱਥ ਜੋੜ ਕੇ ਪੁਛਿਆ ਜੀ ਮਹਾਰਾਜ ਧੀਆਂ ਦਾ ਮੁਲ ਲੈਣਾਂ ਅਰ ਧੀਆਂ ਦਾ ਮਾਰਨਾ ਇਸ ਵਿਚ ਕੀ ਦੋਸ਼ ਹੈ ਕ੍ਰਿਪਾ ਕਰਕੇ ਦਸੋ ਜੀ ਬਚਨ ਹੋਯਾ ਜਿਹੜੇ ਧੀ ਦਾ ਧਾਨ ਖਾਂਦੇ ਹਨ ਓਹ ਫੇਰ ਦੇਣਗੇ। ਜੇਕਰ ਕਰਜਾ ਦੇਵਨਾ ਹੋਵੇ ਤਾਂ ਧੀਆਂ ਦਾ ਪਦਾਰਥ ਕਿਆ ਗ੍ਰੈਹਣ ਦਾ ਦਾਨ ਲੈਕਰ ਵੀ ਦੇਨੇ ਕਾ ਦੋਸ਼ ਨਹੀਂ ਰਿਣ ਹਤਿਆ ਦਾ ਵਡਾ ਪਾਪ ਹੈ ਜੇਹੜੇ ਧੀ ਮਾਰ ਦੇ ਹਨ ਉਹਨਾਂ ਕੋ ਕੁਲ ਹਤਿਆ ਕਾ ਪਾਪ ਹੋਂਵਦਾ ਹੈ ਸਪ ਕੀ ਕੁਤੇ ਕੀ ਬਘਿਆੜ ਕੀ ਗਿਦੜ ਕੀ ਇੱਲ ਸ਼ੇਰ ਇਤਿਆਦਿਕ ਜੂਨਾਂ ਮਿਲਣਗੀਆਂ ਹੋਰ ਕਿਸੇ ਜਨਮ ਓਸ ਦੇ ਘਰ ਅੰਸ ਨਾ ਹੋਵੇਗੀ ਕੁਲ ਮਾਰੀ ਜਾਏਗੀ ਅਰ ਸਤ ਕੁਲਾਂ ਨਰਕ ਨੂੰ ਜਾਣਾ ਗੀਆਂ ਛਿਨਵੇਂ ਕਰੋੜ ਯਾਦਵ ਤਾਂ ਵਧਿਆ ਸੀ। ਓਸ ਸਮੇਂ ਕੁੜੀ ਕੋਈ ਨਹੀਂ ਸੀ ਮਾਰਦਾ ਨਾਲੇ ਵਿਧਵਾ ਧਰੇਵਾ ਕਰ ਲੈਂਦੀਆਂ ਸਨ ਚਾਚੇ ਮਾਮੇ ਦੀ ਧੀ ਵਿਆਹ ਲੈਂਦੇ ਸੀ ਰੰਡਾ ਕੋਈ ਨਹੀਂ ਸੀ ਰਹਿੰਦਾ ਅਬ ਹੋਰ ਜਾਤਾਂ ਸੇ ਸਾਕ ਕਰਨ ਦੀ ਰੀਤ ਚਲੀ ਹੈ ਸਤਾਰਾਂ ਸੈ ਬਰਸ ਹੂਆ ਹੈ ਮਰਯਾਦਾ ਚਲੀ ਕੋ ਪੁਤ੍ਰ ਕੋਈ ਨਹੀਂ ਮਾਰਦਾ ॥ ਚੋਪਈ ॥ ਸ੍ਰੀ ਗੁਰੂ ਜੀ ਮਹਿਲੀ ਗਏ। ਸਿਖ ਆਪਣੇ ਘਰ ਕੋ ਆਏ। ਮਿਲ ਕਰ ਕਹੇ ਧੰਨ ਹੈ ਗੁਰੂ ਜੀ। ਦਸਮ ਅਵਤਾਰੁ ਪ੍ਰਗਟ ਹੈ ਹਰਿ ਜੀ ॥ ੭ ॥

॥ ਆਗੇ ਸਾਖੀ ਅਠਵੀਂ ੮ ਚਲੀ ॥

ਦੋਹਰਾ ॥ ਸ੍ਰੀ ਗੁਰੂ ਜੀ ਕੇਸ ਗੜ੍ਹ ਬੈਠੇ ਮਧਜ ਦੀਵਾਨ। ਗਿਆਨੀ ਧਿਆਨੀ ਚਰਣ ਕੋ ਸੇਵੇਂ ਬਹੁ ਗੁਣਿਵਾਨ। ਹਥ ਜੋੜ ਕੇ ਸਿੰਘਾਂ ਅਰਜ ਕਰੀ ਜੀ ਸਚੇ ਪਾਤਿਸ਼ਾਹ ਅਰਦਾਸੀਆਂ

ਅਰਦਾਸ ਕਰੀ ਸ੍ਰੀ ਗੁਰੂ ਗਰੀਬ ਨਿਵਾਜ ਜੀ ਨਾਲੇ ਹੁਕਮ ਹੈ ਕੇਸਾਂ ਸ੍ਵਾਸਾਂ ਦਾ ਸਹਾਈ ਸ੍ਰੀ ਵਾਹਿਗੁਰੂ ਅਰ ਨਾਲੇ ਆਖੀ ਦਾ ਹੈ ਕੇਸ ਗੁਰੂ ਕੀ ਮੋਹਰ ਹਨ ਤਾਂ ਬਚਨ ਹੋਯਾ ਹੇ ਸਿਖੋ ਪਿਆਰਿਓ ਕੇਸ ਸਭ ਕੋਈ ਰਖਦਾ ਸੀ ਰਾਜੇ ਮਕਰ ਦਾ ਰਾਜ ਸੀ ਪਰਜਾ ਕੋ ਕੋਈ ਹੁਕਮ ਕਰੇ ਕੰਮ ਕਹੇ ਕੋਈ ਨਾ ਮੰਨੇ ਤਬ ਰਾਜੇ ਨੇ ਬਹੁਤ ਲੋਗੋਂ ਕੋ ਕੈਦ ਕੀਆ ਤਾਂ ਸਾਰਿਆਂ ਰਲ ਕੇ ਪਰਮੇਸ਼ਰ ਪਾਸ ਫਰਿਆਦ ਕਰੀ ਕਿ ਹੇ ਦੀਨਾ ਨਾਥ ਰਾਜਾ ਅਰ ਰਾਜੇ ਕੇ ਨੌਕਰ ਅੰਧੇ ਹੋ ਜਾਣ ਅਤੇ ਅਸੀਂ ਕੈਦੋਂ ਛੁਟੀਏ ਤਦੋਂ ਪਰਮੇਸ਼ਰ ਨੇ ਫਰਿਆਦ ਸੁਣੀ ਅਰ ਰਾਜੇ ਨੇ ਜੋਤਸ਼ੀ ਪਾਸੋਂ ਪੁਛਿਆ ਕਿ ਪਰਜਾ ਦਾ ਤੇਜ ਕਿਵੇਂ ਘਟੇ, ਤਾਂ ਜੋਤਸ਼ੀ ਨੇ ਬੀਚਾਰ ਕੇ ਆਖਿਆ ਕਿ ਹੇ ਰਾਜਾ ਪਰਜਾ ਦੇ ਕੇਸ ਸਿਰ ਮੂੰਹ ਮੁਨਵਾ ਦਿਓ ਤਾਂ ਤੇਜ ਘਟ ਜਾਏਗਾ ਰਾਜੇ ਨੇ ਹੁਕਮ ਦੀਆਂ ਮੈਂ ਜੱਗ ਕਰਨਾ ਹਾਂ ਸਭ ਸਿਰ ਮੁਨਾ ਕੇ ਸੁਧ ਹੋਕੇ ਇਸ਼ਨਾਨ ਕਰਕੇ ਆਓ ਮੇਰੇ ਘਰ ਪ੍ਰਸਾਦਿ ਬਰਫੀ ਲਡੂ ਪੜਾ ਛਕੋ। ਏਕ ਮੁਹਰ ਦੱਖਨਾ ਦੇਊਂਗਾ ਸੁਨਦ ਹੀ ਬ੍ਰਾਹਮਣ ਲਾਲਚੀ ਸਿਰ ਮਨਾ ਕਰ ਦੇਸ ਦੇਸ ਤੇ ਆਏ ਕਰ ਕਹਾ ਜੈਦੇਵੋ ਰਾਜਾ ਕੀ, ਤਾਂ ਬ੍ਰਾਹਮਣਾਂ ਕੋ ਦੇਖ ਕਰ ਔਰ ਜਾਤਾਂ ਭੀ ਸਿਰ ਮੂੰਹ ਮੁਨਵਾ ਕੇ ਆ ਗਈਆਂ ਬੜੇ ਭਾਰੀ ਕਿਲੇ ਮੈ ਸਭ ਸਿਰ ਮੁਨੇ ਆਇ ਗਏ ਤਬ ਰਾਜੇ ਹੁਕਮ ਦਿਤਾ ਸਭ ਕੋ ਕੈਦ ਕਰ ਦਿਤਾ ਲੋਕਾਂ ਫਿਰ ਪ੍ਰਮੇਸ਼ਰ ਅਗੇ ਪੁਕਾਰ ਕਰੀ ਪ੍ਰਮੇਸ਼ਵਰ ਜੀ ਨੇ ਨਾ ਸੁਣੀ ਕੇਸਾਂ ਤੋਂ ਬਿਨਾਂ ਪ੍ਰੇਤ ਦਾ ਰੂਪ ਹਨ। ਬ੍ਰਾਹਮਣ ਪਰੇਤ ਸਾਹ ਤਾਂਹੀਹੇ ਆਖਦੇ ਹਨ ਸਿਰ ਮੁਨਣੇ ਸੇ ਪਰੇਤ ਹੋਤਾ ਹੈ ਤਾਂ ਐਸੀ ਕਥਾ ਕੋ ਸ੍ਰਵਣ ਕਰਕੇ ਸੰਗਤ ਬੜੀ ਖੁਸ਼ੀ ਹੋਈ। ਤੇ ਸਿੰਘਾਂ ਅਰਜ ਕਰੀ ਸਚੇ ਪਾਤਿਸ਼ਾਹ ਜੇਹੜੇ ਅੰਮ੍ਰਿਤ ਛਕ ਕੇ ਮੁਨਾ

ਵਦੇ ਹਨ ਯਾ ਕੇਸ ਨੰਗੇ ਰਖਦੇ ਹਨ ਉਹਨਾਂ ਦਾ ਕੀ ਹਾਲ ਹੋਵਗਾ। ਬਚਨ ਹੋਇਆ ਓਨਾਂ ਦੀ ਮਤ ਮਾਰੀ ਜਾਂਦੀ ਹੈ। ਤੁਰਕਾਂ ਜੈਸੀ ਹੋ ਜਾਂਦੀ ਹੈ, ਕੇਸ ਨੰਗੇ ਰਖਨੇ ਦੋਸ਼ ਹੈ ਦੋ ਪੱਗਾਂ ਰਖਨੀਆਂ ਚਾਹੀਏ ਜੋ ਵੱਡੀ ਲਹਿ ਜਾਵੇ ਤਾਂ ਛੋਟੀ ਰਹੇ ਨਿਕੀ ਪੱਗ ਨਾ ਲਾਵਨੀ ਜੇਹੜੇ ਕੇਸ ਮੁਨਦੇ ਹਨ ਓਹ ਪਿਛਲੇ ਜਨਮ ਭੇਡਾਂ ਦੀ ਜੂਨੀ ਸਨ ਅਬ ਫੇਰ ਭੇਡਾਂ ਦੀ ਜੂਨ ਪਾਵਨਗੇ ਖੋਟੇ ਕਰਮ ਦਾ ਫਲ ਹੈ ਗੁਰ ਥੀਂ ਬੇਮੁਖ ਹਨ ਤਾਂ ਸਿਖਾਂ ਨੇ ਅਰਜ ਕਰੀ ਜੀ ਸਚੇ ਪਾਤਿਸ਼ਾਹ ਜੇਹੜੇ ਭੇਡਾਂ ਦੀ ਜੂਨ ਪਏ ਹਨ ਓਸ ਸਾਨੂੰ ਦਿਖਾਈਏ ਜੋ ਅੰਮ੍ਰਿਤ ਛਕਕੇ ਕੇਸਾਂ ਦੀ ਬੇਅਦਬੀ ਕਰਦੇ ਹਨ ਬਚਨ ਹੋਯਾ ਹੇ ਸਿਖੋ ਭੇਡਾਂ ਦਾ ਅੱਜੜ ਲਿਆਓ ਸਿਖ ਭੇਡਾਂ ਲੈ ਆਏ ਗੁਰੂ ਜੀ ਨੇ ਬਹੁਤ ਮਾੜੀਆਂ ਨਿਕਲੀਆਂ ਓਨਾਂ ਕੋ ਅੰਮ੍ਰਿਤ ਛਕਦੀਆ ਖੰਡੇ ਸਾਥ ਮੰਤ੍ਰ ਪੜਕੇ। ਓਸ ਵੇਲੇ ਭੇਡਾਂ ਬੋਲੀਆਂ ਅਰ ਆਪ ਮੁਖੋਂ ਫਤੇ ਗਜਾਈ ਤਾਂ ਪੁਛਿਆ ਤੁਸੀਂ ਐਸੀ ਜੂਨ ਕਿਉਂ ਪਾਈ ਭੇਡਾਂ ਅਰਜ ਕਰੀ ਅਸਾਂ ਖੰਡੇ ਦਾ ਅੰਮ੍ਰਿਤ ਛਕਿਆ ਸੀ ਅਰ ਸਿੰਘ ਸਜੇ ਖੋਟਿਆਂ ਦੀ ਸੰਗਤ ਕਰਕੇ ਕੇਸ ਦਾੜੀ ਮੁਨਾ ਦਿਤੀ ਸੀ ਹੁਨ ਧਰਮਰਾਇ ਸਾਨੂੰ ਭੇਡਾਂ ਦੀ ਜੂਨੀ ਪਾਇਆ ਹੈ ਅਸੀਂ ਹੋਰਨਾਂ ਥੇ ਤਾਂ ਬਹੁਤ ਮਾੜੀਆਂ ਹੋ ਗਈਆਂ ਹਾਂ ਜੋ ਅਸਾਡਾ ਮਨ ਮੈਲਾ ਖਾਣੇ ਕੋ ਨਹੀਂ ਕਰਦਾ ਹੈ ਸਚੇ ਪਾਤਿਸ਼ਾਹ ਹੁਣ ਸਾਨੂੰ ਬਖਸ਼ ਲੋ ਅਰ ਸਿੱਖਾਂ ਦਾ ਜਨਮ ਪਾਈਏ ਅਤੇ ਗੁਰੂ ਕੀ ਟਹਿਲ ਕਮਾਈਏ ਤਾਂ ਗੁਰੂ ਸਚੇ ਪਾਤਸ਼ਾਹ ਜੀ ਨੇ ਹੁਕਮ ਦਿਤਾ ਹੇ ਸਿਖੋ ਜਪੁਜੀ ਸਾਹਿਬ ਅਤੇ ਸ੍ਰੀ ਗੁਰੂ ਰਾਮਦਾਸ ਜੀ ਦੀਆਂ ਲਾਵਾਂ ਦਾ ਪਾਠ ਕਰਕੇ ਏਨਾਂ ਦੇ ਛਟ ਮਾਰੋ ਓਸੇ ਵੇਲੇ ਛੱਟੇ ਮਾਰੇ ਓਨਾਂ ਦੀ ਦੇਸ ਛੁਟੀ ਚਤੁਰ ਭੁਜ ਰੂਪ ਧਾਰਕੇ

ਬੈਕੁੰਠ ਕੋ ਗਈਆਂ ਸਤਿ ਸ੍ਰੀ ਅਕਾਲ ਬੁਲਾਕੇ ਗੁਰਾਂ ਕੀ ਚਰਨ ਪਏ ਪੁਨ: ਸ੍ਰੀ ਗੁਰੂ ਜੀ ਨੇ ਆਗਯਾ ਕਰੀ ਹੇ ਸਿਖੋ ਪਿਆਰਿਓ ਅੰਮ੍ਰਿਤ ਛਕਕੇ ਜੇਹੜਾ ਕੇਸਾਂ ਦੀ ਬੇ ਅਦਬੀ ਕਰੇਗਾ ਉਹ ਸੌ ਜਨਮ ਭੇਡਾਂ ਕਾ ਪਾਏਗਾ ਹੇ ਸਿੰਘੋਂ ਜੀਉਂਦਾ ਸ਼ੇਰ ਸੀਸ ਅਰ ਮੂਛ ਕਾ ਰੋਮ ਨਹੀਂ ਲਾਹੁਣ ਦੇਵੇਗਾ ॥ ਚੌਪਈ ॥ ਸੰਗਤ ਨੇ ਸੁਣਕੇ ਆਗਯਾ ਮਾਨੀ । ਗੁਰ ਮਹਿਮਾ ਮਨ ਮੇਂ ਜਾਨੀ ॥ ਬਡ-ਭਾਗੀ ਹੈਂ ਹਮ ਸਬ ਲੋਗੂ ॥ ਦਸਮ ਗੁਰੂ ਮਹ ਚਰਨ ਸੰਜੋਗ ॥ ੧ ॥ ਸੰਗਤ ਨੇ ਪੁਛਿਆ ਹੇ ਗੁਰੂ ਜੀ ਕ੍ਰਿਪਾ ਕਰਕੇ ਕਹੋ ਤੁਸਾਂ ਅੰਮ੍ਰਿਤ ਕਿਸ ਦੇ ਪਾਸੋਂ ਛਕਿਆ ਸੀ ਅਰ ਅਪਣਾ ਗੁਰੂ ਕੌਨ ਹੈ ਜੋ ਸਾਥੋਂ ਕੋਈ ਪੁਛੇ ਤਾਂ ਅਸੀਂ ਕਿਆ ਦਸੀਏ ਜੀ ॥ ਗੁਰੂ ਜੀ ਨੇ ਹੁਕਮ ਕੀਆ ਹੇ ਸਿਖੋ ॥ ਦੋਹਰਾ ॥ ਆਗਜਾ ਭਈ ਅਕਾਲ ਕੀ ਤਬੀ ਚਲਾਯੋ ਪੰਥ ॥ ਸਭ ਸਿਖਨੋ ਕੋ ਹੁਕਮ ਹੈ ਗੁਰੂ ਮਾਨੀਓ ਗ੍ਰੰਥ ॥ ੧ ॥ ਹੇ ਸਿਖੋ ਜਪੁਜੀ ਸ੍ਰੀ ਗੁਰੂ ਗਰੰਥ ਸਾਹਿਬ ਜੀ ਅਸਾਡਾ ਗੁਰੂ ਹੈ ॥ ਦੋਹਰਾ ॥ ਅਸ ਕ੍ਰਿਪਾਨ ਖੰਡੋ ਖੜਗ ਤੁਪਕ ਤਬਰ ਅਰ ਤੀਰ ॥ ਸੈਫ ਸਰੋਹੀ ਸੇਹਥੀ ਜੇਹੀ ਹਮਾਰੇ ਪੀਰ ॥ ੨ ॥ ਰਾਖੇ ਜੋ ਇਸ ਰਹਿਤ ਕੋ ਓਹ ਮੇਰਾ ਮੈ ਤਾਸ ॥ ਬਡਭਾਗੀ ਵਹੁ ਜਾਨੀਯੋ ਰਹੇ ਹਮਾਰੇ ਪਾਸ ॥ ੩ ॥ ਹੇ ਸਿਖੋ ਅਸਾਂ ਤੁਰਕਾਂ ਨਾਲ ਬਹੁਤ ਜੰਗ ਕਰਨਾ ਹੈ ਖੰਡੇ ਦੇ ਅੰਮ੍ਰਿਤ ਛਕ ਕੇ ਸਿੰਘ ਤੁਰਕਾਂ ਦਾ ਬੀਜ ਨਾਸ ਕਰਨਗੇ ਵਾਹਿਗੁਰੂ ਨਾਮ ਪਾਪਾਂ ਕੀ ਮੈਲ ਕੋ ਸਾਬੂਣ ਹੈ ਜਿਉਂ ਜਿਉਂ ਸਾਫ ਕਰੀਏ ਤਿਉਂ ਤਿਉਂ ਮੈਲ ਜਨਮ ਜਨਮ ਦੇ ਪਾਪਾਂ ਦੀ ਧੋਤੀ ਜਾਇਗੀ ਫੇਰ ਮੂਧਾ ਕਵਲ ਉਲਟੇ ਸੂਧਾ ਹੋ ਜਾਇਗੀ ਹਿਰਦਾ ਅਨੰਦ ਹੋਵੇਗਾ ਅੰਤਸ਼ ਕਰਨ ਦੀ ਛਾਜੇ ਦੂਰ ਹੋਇਗੀ ਫੇਰ ਅਰਸਾਂ ਕੁਰਸਾਂ ਦੀ ਦ੍ਰਿਸ਼ਟ ਭਾਸੇਗੀ ਜੈਸੇ ਸੁਪਨੇ ਵਿਖੇ ਪਰਤੱਖ

ਪਦਾਰਥ ਭਾਸਦੇ ਹਨ ਓਸ ਜਾਗਤ੍ਰ ਮੈਂ ਨਹੀਂ ਦਿਸਦੇ ਫੇਰ ਸੁਫਨੇ ਵਾਂਗਰ ਜਾਗ੍ਰਤ ਮੈਂ ਸਭੀ ਕੁਛ ਸਪਸ਼ਟ ਦ੍ਰਿਸ਼੍ਰ ਆਵੇਗਾ ਪਰੋਖ ਭਉ ਉਠ ਜਾਏਗਾ ਅੰਤਸ਼ ਕਰਨ ਤਤਕਾਲ ਦ੍ਰਿਸ਼ਟ ਭਾਸੇ ਜੈਸੇ ਸੂਰਜ ਦਾ ਚਮਤਕਾਰ ਜਲ ਵਿਚ ਪੈ ਕੇ ਅੱਗ ਭਾਸਦੀ ਹੈ ਖੰਡੇ ਦਾ ਅੰਮ੍ਰਿਤ ਛਕਕੇ ਵਾਹਿਗੁਰੂ ਜਾਪ ਕਰੇ ਪਾਪਾਂ ਕੋ ਜਲਾਵੈ ਜਸੇ ਅਗਨ ਘਾਸ ਸੋ ਜਲਦਾ ਹੈ ਜਿਚਰ ਤਾਂਈ ਖੰਡੇ ਦਾ ਅੰਮ੍ਰਿਤ ਨਹੀਂ ਛਕੇਗਾ ਤਦ ਤਾਂਈ ਅਨੇਕ ਜੂਨਾਂ ਵਿਖੇ ਭਰਮੇਂਗਾ ਜਿਸ ਪਰ ਪ੍ਰਮੇਸ਼ਵਰ ਦੀ ਬੜੀ ਕ੍ਰਿਪਾ ਹੈ ਘੋੜੇ ਦੀ ਅਸਵਾਰੀ ਅਰ ਦੁਧ ਛਕਨੇ ਕੋ ਵਿੱਦਯਾ ਪੜਨੇ ਕੇ ਦੋਹ ਅੱਰੋਗ ਹਰਖ ਨਾ ਸੋਗ॥ ਦੋਹਰਾ ॥ ਸ੍ਰੀ ਗੁਰੂ ਸਾਹਿਲ ਮਹਿਲ ਮੈਂ ਗਏ ਸੁ ਆਪ ਪਧਾਰ । ਸਿੰਘ ਖਿਲਾਰੀ ਪਰੇਮ ਸੇ ਸਾਖੀ ਲਿਖੀ ਸੁਧਾਰ ॥ ੧ ॥ ੮ ॥

## ਅਗੇ ਸਾਖੀ ਨਾਵੀਂ ਚਲੀ

ਦੋਹਰਾ ॥ ਦੂਜੇ ਦਿਨ ਪਰਭਾਤ ਮੈ ਲਾਗਯੋ ਬਡੋ ਦੀਵਾਨ । ਸ੍ਰੀ ਗੁਰੂ ਸਾਹਿਬ ਆਇ ਕੈ ਬੈਠੇ ਪਰਮ ਸੁਜਾਨ ॥ ੧ ॥ ਸ੍ਰੀ ਗੁਰੂ ਮਹਾਰਾਜ ਜੀ ਕੇ ਚਰਨੋਂ ਮੈਂ ਸਿੰਘਾਂ ਸਿਖਾਂ ਸੰਗਤਾਂ ਮਸਤਕ ਰਖ ਹੱਥ ਜੋੜ ਬੇਨਤੀ ਕਰੀ ਜੀ ਸਾਨੂੰ ਉਸ ਨਿਰੰ-ਕਾਰ ਦੀ ਜੋਤ ਦਾ ਦਰਸ਼ਨ ਕਰਾਓ ਜੀ ਜਿਸ ਜੋਤ ਦਾ ਦਰੰਸ਼ਨ ਸ੍ਰੀ ਗੁਰੂ ਨਾਨਕ ਜੀ ਨੇ ਭਾਈ ਬਾਲੇ ਅਰ ਮਰਦਾਨੇ ਨੂੰ ਨਾਲ ਲੈਕੇ ਜਾਕੇ ਕਰਾਇਆ ਸੀ ਤਾਂ ਸ੍ਰੀ ਗੁਰੂ ਜੀ ਹੁਕਮ ਕੀਤਾ ਤੁਸੀਂ ਕੇਸਾਂ ਸਮੇਤ ਠੰਡੇ ਜਲ ਨਾਲ ਇਸ਼ਨਾਨ ਕਰੋ ਸਿਖ ਸਿਖਣੀਆਂ ਅਛੇ ਅਛੇ ਬਸਤ੍ਰ ਸਮੇਤ ਕੜਾਹ ਪ੍ਰਸਾਦਿ ਕਰਵਾ ਕਰ ਬਾਣੀ ਪੜੋ ਪ੍ਰੇਮ ਸੰਯੁਕਤ। ਤਾਂ ਸਭਨਾ ਆਗਿਆ ਮਾਨੀ ਸ੍ਰੀ ਗੁਰੂ ਜੀ ਸਭਨਾਂ ਦੀ ਤਨਖਾਹ ਬਖਸ਼ਾਈ । ਸਿੰਘ

ਸਿੰਘਨੀਆਂ ਹੱਥ ਜੋੜ ਕੇ ਮਨ ਲਗਾ ਕਰ ਸ੍ਰੀ ਗੁਰੂ ਜੀ ਕਾ ਧਿਆਨ ਲਗਾਕਰ ਬੈਠੇ ਸ੍ਰੀ ਗੁਰੂ ਜੀ ਨੇ ਐਸੀ ਜੋਤ ਦਿਖਾਈ ਕਿ ਕਰੋੜ ਬਿਜੁਲੀ ਜੈਸਾ ਤੇਜ ਹੈ ਗੁਰੂ ਜੀ ਤਦੋਂ ਇਕ ਪਾਸੇ ਹੀ ਸਿਖਾਂ ਕੋ ਬੁਲਾਇਆ, ਅਰ ਆਗਿਆ ਕਰੀ ਜੋਤ ਦੇ ਪਾਸੋਂ ਹੋਕੇ ਲੰਘ ਆਓ ਸੋਤ ਖਾਲਸਾ ਲੰਘ ਗਿਆ ਕਈਆਂ ਦੇ ਕਪੜੇ ਚਿਟੇ ਹੀ ਰਹੇ ਕਈਆਂ ਦੇ ਕਾਲੇ ਹੋ ਗਏ ਕਈਆਂ ਦੇ ਸੜ ਗਏ ਸਿੰਘਾਂ ਹੱਥ ਜੋੜਕੇ ਅਰਜ ਕਰੀ ਹੇ ਗੁਰੂ ਜੀ ਕਪੜਿਆਂ ਦੀ ਵਾਰਤਾ ਦਸੋ ਜਦ ਤਾਈਂ ਦੇਹ ਵਿਚ ਆਤਮਾ ਹੈ ਤਦ ਤਾਈਂ ਹੱਥਾਂ ਦਾ ਦਾਨ ਕੀਤਾ ਅਗੋਂ ਮਿਲਦਾ ਹੈ ਏਹੋ ਪਵਿਤਰ ਭਾਉਣਾ ਹੈ ਹੱਥਾਂ ਦਾ ਦਾਨ ਦੇਣਾਂ ਕੰਨੀ ਜੱਸ ਸੁਣਨਾ ਇਹੀ ਦੁਰਲੱਭ ਹੈ ਪਰਮੇਸਰ ਅਕਾਲ ਪੁਰਖ ਅਸਥੂਲ ਸੂਖਮ ਰੂਪ ਧਾਰਕੇ ਸੁਖ ਦੇਤਾ ਹੈ ਜੇਸੇ ਪੌਨ ਸੂਖਮ ਰੂਪ ਧਾਰ ਕਰਕੇ ਸੁਖ ਦੇਤਾ ਹੈ ਜੈਸੇ ਪੌਣ ਸੂਖਮ ਰੂਪ ਧਾਰ ਕਰਕੇ ਸੁਖ ਦੇਤੀ ਹੈ ਦੁਖ ਬੀ ਦੇਤੀ ਹੈ ਬਚਨ ਕੀਤਾ 'ਗੁਰੂ ਬਿਨਾ ਕਚੀ ਹੈ ਬਾਣੀ ॥ ਕਰਦੇ ਕਚੇ ਸੁਣਦੇ ਕਚੇ ਕਚੀ ਆਖ ਵਖਾਣੀ ॥' ਜਿਨਾਂ ਨੇ ਗੁਰੂ ਕੀ ਬਾਣੀ ਪੜ੍ਹਕੇ ਹੋਰਨਾਂ ਸ਼ਾਸਤਰਾਂ ਬੀਂ ਕਥਨ ਸੁਣਕੇ ਮਨਨ ਕੀਏ ਹੈਨ ਅਰ ਕੁੱਠਾ ਆਦਕ ਖਾਂਦੇ ਹੈਨ ਮੜੀ ਗੋਰ ਕਬਰ ਕੋ ਪੂਜਦੇ ਹੈਨ ਕੁੜੀ ਮਾਰ ਨੜੀ ਮਾਰ ਕੋ ਦਾਨ ਦਿੰਦੇ ਹੈਨ ਓਨਾਂ ਦੇ ਕਪੜੇ ਸੜ ਗਏ ਹੈਨ ਜੇਹੜੇ ਬਾਹਰੋਂ ਗੁਰੂ ਕੇ ਸਿੰਘ ਕਹਾਂਵਦੇ ਹੈਨ ਅਰ ਭਗਵਤ ਗਰੜ ਪੁਰਾਨ ਆਦਿਕ ਸੇ ਅਪਣੀ ਮੁਕਤੀ ਚਾਂਹਦੇ ਹੈਨ ਓਨਾਂ ਦੇ ਕਪੜੇ ਕਾਲੇ ਭਏ ਹੈਨ ਜਿਨਾਂ ਨੇ ਸ੍ਰੀ ਗੁਰੂ ਗਰੰਥ ਸਾਹਿਬ ਜੀ ਪਰ ਭਰੋਸਾ ਕੀਆ ਹੈ ਹੋਰ ਪਰ ਭਰੋਸਾ ਨਹੀਂ ਕੀਆ ਓਨਾਂ ਦੇ ਕਪੜੇ ਚਿਟੇ ਹੈਨ ॥ ਜੈਸੇ ਹਿੰਦੂ ਮਤ ਵਾਲੇ

ਅਪਨੇ ਮੰਤ੍ਰ ਸਬਦ ਪੜਦੇ ਹੈਨ ਅਰ ਤੈਸੇ ਸਿੰਘਾਂ ਕੋ ਹੁਕਮ ਹੈ ਹਿੰਦੂ ਦੇ ਕਰਮ ਤਿਆਗੁ ਦੇਨ, ਕਿਸੇ ਬ੍ਰਾਹਮਣ ਹਿੰਦੂ ਕੋ ਛੋਹੜ ਦੂਛਨਾ ਲਗੇ ਓਹ ਸਿੰਘਾਂ ਪਾਸੋਂ ਸੁੱਧ ਹੋਵਨ ਦੀ ਲੋੜ ਨਹੀਂ ਰਖਦੇ ਕਿਸੇ ਗੁਰਦੁਆਰੇ ਨਹੀਂ ਜਾਂਦੇ ਸਿਖਾਂ ਪੁਛਿਆ ਗੁਰੂ ਜੀ ਐਸੀ ਸ਼ਕਤੀ ਕਿਸਤਰਾਂ ਪ੍ਰਾਪਤ ਹੋਈ ਹੈ ਸਾਨੂੰ ਉਪਾਵ ਦਸੋ ਜੀ ਤਾਂ ਗੁਰੂ ਜੀ ਬਚਨ ਕੀਤਾ ਜਿਨਾਂ ਉਦਮ ਕੀਤਾ ਹੈ ਅਤੇ ਨਾਮ ਜਪਿਆ ਹੈ ਓਨਾਂ ਥੋਂ ਇੰਦ੍ਰ ਪੁਰੀ ਸਤ ਪਤਾਲ ਸਮੁੰਦਰ ਦੂਰ ਨਹੀਂ ਸਿੰਘੋ ਤੁਸੀ ਹਠ ਧਾਰਕੇ ਜਿਸ ਕਾਰਜ ਨੂੰ ਲਗੋਗੇ ਸਿਧ ਕਰ ਲਓਗੇ। ਭਜਨ ਦੋ ਪਰਕਾਰ ਕਰਕੇ ਹੈ ਨਾਮ ਜਪੋ ਸ੍ਰੀ ਮੁਖ ਵਾਕ 'ਨਾਮ ਕੇ ਧਾਰੇ ਖੰਡ ਬ੍ਰਹਮੰਡ ॥ ਨਾਮ ਕੇ ਧਾਰੇ ਪੁਰੀਆ ਸਭ ਭਵਨ ॥ ਵਿਦਿਆ ਪੜ੍ਹਨੇ ਸੇ ਆਪਣੇ ਇਸ਼ਟ ਗੁਰੂ ਦੀ ਖਬਰ ਪੜਦੀ ਹੈ 'ਆਖਰੀ ਗਿਆਨ ਗੀਤ ਗੁਣ ਗਾਹੁ ॥' ਸਰਬ ਸ਼ਕਤੀਆਂ ਨਾਮ ਵਿਖੇ ਸਿਧ ਹੋਂਵਦੀਆਂ ਹੈਨ ॥ ਨਾਮ ਜਪਣਾ ਵੰਡ ਖਾਣਾ ਧਰਮ ਦੀ ਕਿਰਤ ਕਰਣੀ ਮਾਤਾ ਪਿਤਾ ਦੀ ਸੇਵਾ ਕਰਨੀ ਏਹ ਇਸ ਜੀਵ ਦੇ ਲੋਕ ਪਰਲੋਕ ਵਿਚ ਸਹਾਈ ਹੋਵਨਗੇ। ਬੋਲੋ ਭਾਈ ਜੀ ਵਾਹਿਗੁਰੂ ॥

ਅਗੇ ਸਾਖੀ ਦਸਵੀਂ ਚਲੀ ॥

ਦਸਵੇ ਪਾਤਿਸ਼ਾਹ ਦਿਵਾਨ ਲਗਾਕੇ ਬੈਠੇ ਸਿਖਾਂ ਸੰਤਾਂ ਪੁਛਯਾ ਹੋਰਨਾਂ ਸ਼ਸ਼ਤ੍ਰਾਂ ਦੀ ਰੀਤ ਸੇ ਹਿੰਦੂ ਤੇਰਵੇਂ ਦਿਨ ਸੂਤਕ ਪਾਤਕ ਕਢਕੇ ਹੈਨ ਤੁਸੀਂ ਓਸੇ ਵੇਲੇ ਕੜਾਹ ਪ੍ਰਸਾਦਿ ਕਰਕੇ ਛਕਾਂਵਦੇ ਹੋ ਜੀ ਸਤਿਗੁਰੂ ਸਬਦ ਉਚਾਰਿਆ। ਕੂਪ ਭਰਿਓ ਜੈਸੇ ਦਾਦਰਾ ਕੁਛ ਦੇਸ ਬਿਦੇਸ ਨ ਬੂਝ। ਬਚਨ ਹੋਇਆ ਜਦੋਂ ਜੀਵ ਦੇਹ ਤਿਆਗਦੇ ਹੈਨ ਤਦੋਂ ਜਮਦੂਤਾਂ ਦੇ ਵਸ ਪੜਦੇ

ਹੈਂ ਜੇਹੜੇ ਕਿਰਾਯਾ ਕਰਮ ਕਰਦੇ ਹੈਂ ਨਾਲੇ ਵੀਰ੍ਹਣਾ ਤੇ ਚੋਵਰੀਆਂ ਕਰਾਊਂਦੇ ਹਨ ਗੰਗਾ ਫੁਲ ਤਾਰਦੇ ਹਨ ਗਯਾ ਜੀ ਜਾਕੇ ਪਿੰਡ ਪਾਂਵਦੇ ਹੈਨ ਪਿਤਰਾਂ ਨਮਿਤ। ਉਹਨਾਂ ਕਰਮਾਂ ਦੇ ਕਰਨ ਵਾਲਿਆਂ ਕੋ ਧਰਮ ਰਾਜ ਦੇ ਹੁਕਮ ਨਾਨ ਕਲਯੁਗ ਦੇ ਵਸ ਕਰ ਛਡਿਆ ਹੈ ਕਿਉਂਕਿ ਕਲਜੁਗ ਨੇ ਨਰਕ ਭਰਨੇ ਹਨ ਜਿਸ ਰਾਜੇ ਦਾ ਰਾਜ ਹੋਤਾ ਹੈ ਉਸੀ ਦਾ ਹੁਕਮ ਤੁਰਦਾ ਹੈ ਕਲੂ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਕਾ ਹੁਕਮ ਹੈ ਦਸ ਅਵਤਾਰ ਹੋਣਗੇ ਪੂਰੇ ਕਲਾ ਧਾਰੀ ਔਰ ਪੀਛੇ ਸੰਤ ਅਵਤਾਰ ਹੋਣਗੇ ਨਾਮ ਜਪਾਵਣਗੇ ਸਿਖਿਆ ਦੇਣਗੇ ਰਾਜੇ ਜਨਕ ਵਾਲੇ ਨਰਕ ਕਲਜੁਗ ਨੇ ਭਰਣੇ ਹਨ ਗੁਰੂ ਗ੍ੰਥ ਸਾਹਿਬ ਜੀ ਦੀ ਪੂਜਾ ਤੋਂ ਬਿਨਾਂ ਕਲਜੁਗ ਨੇ ਕਿਸੀ ਕੋ ਨਹੀਂ ਛਡਨਾ ਅਸੀਂ ਕੜਾਹ ਪ੍ਰਸਾਦਿ ਕਰਾਕੇ ਅਰਦਾਸ ਕਰਕੇ ਵਰਤਾਊਂਦੇ ਹਾਂ ਪ੍ਰਸਾਦਿ ਆਰਤੀ ਸੋਹਿਲਾ ਪੜ੍ਹਕੇ ਜਦ ਚਿਖਾ ਵਿਚ ਕੜਾਹਿ ਪ੍ਰਸਾਦਿ ਪਾਵੇ ਉਸੀ ਵਕਤ ਜੀਵ ਦੀ ਗਤੀ ਹੋਂਵਦੀ ਹੈ ਅਰ ਜਮ ਦੂਤ ਦੇ ਭੈ ਥੀਂ ਰਹਿਤ ਹੋ ਜਾਂਦਾ ਹੈ ਜੀਵ ਅਰ ਸਤਾਰਵੇਂ ਦਿਨ ਸ੍ਰੀ ਗੁਰੂ ਗ੍ੰਥ ਸਾਹਿਬ ਜੀ ਦਾ ਭੋਗ ਪਵੇ ਪ੍ਰਸਾਦਿ ਵਰਤੇ ਬਸਤ੍ਰ ਪੂਜਾ ਭਟਾ ਕਰਕੇ ਗਰੰਥੀ ਸਿੰਘ ਦੀ ਖੁਸ਼ੀ ਲਵੇ ਜੀਵ ਦੀ ਮੁਕਤਾ ਹੋਵੇਗੀ ਗੁਰੂ ਗਰੰਥ ਸਾਹਿਬ ਪੂਰਨ ਅਵਤਾਰ ਸ੍ਰੀ ਗੁਰੂ ਕੀ ਸੰਗਤ ਕੇ ਭਜਨ ਤਪ ਕਰਨ ਕੀ ਧਰਮ ਸਾਲ ਵਿਚ ਪ੍ਰਾਨੀਆਂ ਦੇ ਪੁੰਨ ਭੇਜਨੇ ਹਾਂ ਤਾਂ ਕਲਜੁਗ ਸਾਡਿਆਂ ਸਿਖਾਂ ਕੋ ਛਡ ਦਿੰਦਾ ਹੈ ਜਮਦੂਤ ਨੇੜੇ ਨਹੀਂ ਆਂਵਦੇ ਆਪਣੀ ਇਛਾ ਨਾਲ ਸਾਡੇ ਸਿਖ ਸੰਤ ਸਿੰਘ ਕਿਤੇ ਰਹਿਣ ਕਲਜੁਗ ਧਰਮ ਰਾਇ ਚਿਤ੍ਰ ਗੁਪਤ ਜਮਦੂਤ ਸਾਰੇ ਹੀ ਗੁਰੂ ਗ੍ੰਥ ਸਾਹਿਬ ਜੀ ਕੀ ਸਬਦ ਬਾਣੀ ਸੁਣ ਕੇ ਛਡਦੇ ਹਨ ਸ੍ਰੀ ਗੁਰੂ ਨਾਨਕ ਨਿਰੰਕਾਰੀ ਆਪ

ਣਿਆਂ ਸਿਖਾਂ ਕੋ ਸ੍ਰੀ ਆਕਲ ਪੁਰਖ ਪਾਸ ਆਪ ਲੈ ਜਾਣਗੇ। ਜਦ ਪ੍ਰਾਨੀ ਦਾ ਸਸਕਾਰ ਕਰਕੇ ਇਸ਼ਨਾਨ ਕਰ ਪ੍ਰਸਾਦਿ ਵਰਤਾਇਆ ਜਾਏ ਫਿਰ ਪਾਤਕ ਸੂਤਕ ਨਿਕਲ ਜਾਂਦਾ ਹੈ। ਗੁਰ ਕੇ ਚਰਨਾਂ ਵਿਖੇ ਜਾਇ ਨਿਵਾਸ ਹੋਂਵਦਾ ਹੈ ॥ਦੋਹਰਾ॥ ਸ੍ਰੀ ਗੁਰੂ ਦੀਨ ਦਇਆਲ ਜੀ ਗਏ ਮਹਿਲ ਮੈ ਆਪ॥ ਧਜ ਕਪ ਸੀਸ ਨਿਵਾਵਤੇ ਸਿਖ ਗਵਾੜੇ ਪਾਪ ॥ ੧ ॥ ਦੂਸਰੇ ਦਿਨ ਸ੍ਰੀ ਗੁਰੂ ਜੀ ਜਾ ਪਹੁੰਚੇ ਚਮਕੋਰ ॥ ਜੁਧ ਕਰਨ ਕੀ ਬਾਤ ਅਬ ਰਹੀ ਕਥਾ ਸਭ ਔਰ ॥

॥ ਆਗੇ ਸਾਖੀ ਯਾਰਵੀਂ ਚਲੀ ॥

ਚਮਕੌਰ ਕੇ ਯੁੱਧ ਵਿਖੇ ਸਿੰਘਾਂ ਨੇ ਪੁਛਿਆ ਹਿੰਦੂ ਮਤ ਕੇ ਸਾਸਤ੍ਰੋਂ ਮੈ ਹਰਸਰ ਗੰਗਾ ਕਾ ਨਾਮ ਹੀ ਲਿਖਿਆ ਹੈ ਉਥੇ ਗੰਗਾ ਜੀ ਨਾਮ ਮਸ਼ਹੂਰ ਹੈ ਹਰਸਰ ਗੁਰਦੁਵਾਰੇ ਦਾ ਨਾਮ ਪਰਸਿਧ ਸੀ ਸਾਡੇ ਤਾਂ ਸਤਿਗੁਰੂ ਗੰਗਾ ਦੇ ਤਾਰਨ ਲਈ ਜਗਤ ਵਿਖੇ ਆਏ ਸੀ ਸਬਦ 'ਰਾਮਦਾਸ ਗੁਰੂ ਜਗ ਤਾਰਨ ਕੋ॥' ਹੇ ਸਚੇ ਪਾਤਿਸ਼ਾਹ ਜੀ ਜੀਉ ਕੋ ਜਮਦੂਤ ਕਿਥੇ ਰਖਦੇ ਹਨ ਜੀ ਬਚਨ ਹੋਯਾ ਹੇ ਸਿਖੋ ਬੜਾ ਦੁਖ ਦਿੰਦੇ ਹਨ ਸੱਪਾਂ ਬਿਛੂਆਂ ਤੇ ਰਾਖਸ਼ਾਂ ਦੇ ਵਸ ਕਰ ਭਿਆਨਕ ਦੁਖ ਦਿੰਦੇ ਹਨ। 'ਭਾਈ ਬੰਧ ਕੁਟੰਬ ਸਹੇਰਾ। ਓਹ ਬੀ ਲਾਗੇ ਕਾਢ ਸਵੇਰਾ। ਘਰ ਕੀ ਨਾਰਿ ਉਰਹਿ ਮਨ ਲਾਗੀ। ਓਹ ਤਉ ਭੂਤ ਭੂਤ ਕਰ ਭਾਗੀ। ਕਹਿ ਰਵਿਦਾਸ ਸਭੈ ਜਗ ਲੂਟਿਆ। ਹਮ ਤਉ ਏਕ ਰਾਮ ਕਹਿ ਛੁਟਿਆ।' ਹੇ ਸਿਖੋ ਤੁਸੀਂ ਸ੍ਰੀ ਵਾਹਿਗੁਰੂ ਜੀ ਕਾ ਸਿਮਰਨ ਕਰੋ। ਅਕਾਲ ਪੁਰਖ ਜੀ ਦੇ ਖੇਲ ਵਲ ਦੇਖੋ। ਕੀ ਭਾਣਾ ਵਰਤਦਾ ਹੈ ਬਚਨ ਹੋਇਆ ਸਾਹਿਬਜ਼ਾਦੇ ਹੋਰ ਸਿੰਘ ਘਾਇਲ ਹੂਏ ਸ਼ਹੀਦੀ ਪਾਈ ਗੁਰੂ ਜੀ ਸਿੰਘ ਕੋ ਦੇਖ ਕਰ ਵੈਰਾਗ ਕੀਤਾ ਅਰ ਬਚਨ ਕੀਆ ਇਹਨਾਂ ਸਿੰਘਾਂ ਦਾ ਸਾਹਿਬਜ਼ਾਦਿਆਂ

ਨਾਲ ਹੀ ਸਿਸਕਾਰ ਕਰੋ ਕੜਾਹ ਪ੍ਰਸਾਦਿ ਤਿਆਰ ਕਰ ਜਪੁਜੀ ਕੇ ਅਣੱਤੀ ਸਲੋਕ ਦਾ ਪਾਠ ਕੀਆ ॥ ਸਲੋਕ ॥ ਪਉਣ ਗੁਰੂ ਪਾਣੀ ਪਿਤਾ ਮਾਤਾ ਧਰਤ ਮਹਤ ॥ ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤ ॥ ਚੰਗਿਆਈਆਂ ਬੁਰਿਆਈਆ ਵਾਚੈ ਧਰਮ ਹਦੂਰ ॥ ਕਰਮੀ ਆਪੋ ਆਪਣੀ ਕੇ ਨੇੜੇ ਕੇ ਦੂਰਿ॥ ਜਿਨੀ ਨਾਮ ਧਿਆਇਆ ਗਏ ਮਸਕਤਿ ਘਾਲ ॥ ਨਾਨਕ ਤੇ ਸੁਖ ਉਜਲੇ ਕੇਤੀ ਛੁਟੀ ਨਾਲਿ ॥ ੧ ॥

ਸ੍ਰੀ ਗੁਰੂ ਮਹਾਰਾਜ ਦੀਨਾ ਨਾਥ ਜੀ ਅਰਦਾਸ ਕਰ ਵਰ ਦਿਤਾ ਜੋ ਕੋਈ ਸਿਸਕਾਰ ਦੇ ਵੇਲੇ ਮੇਰਾ ਸਿਖ ੩੯ ਸਲੋਕ ਦੇ ਪੰਜ ਪਾਠ ਕਰੇਗਾ ਤਾਂ ਪ੍ਰਾਨੀ ਦੇ ਪਾਪ ਬਖਸ਼ੇ ਜਾਣਗੇ ਕਿਰਿਆ ਕਰਮ ਥੀਂ ਬਿਨਾਂ ਸਦਗਤੀ ਕੋ ਪ੍ਰਾਪਤ ਹੋਵੇਗਾ । ਐਸਾ ਬਚਨ ਕਹਿ ਕਰ ਸਿਸਕਾਰ ਕੀਤਾ ਕ੍ਰਿਪਾਲ ਕਿਰਿਆ ਕੀਤੀ ਗੁਰੂ ਜੀ ਬਚਨ ਕੀਤਾ ਅਜੀਤ ਸਿੰਘ ਜੀ ਜੁਝਾਰ ਸਿੰਘ ਜੀ ਦਾ ਨਾਮ ਲੈਕੇ ਸਤਿ ਸ੍ਰੀ ਅਕਾਲ ਦਾ ਜੈਕਾਰਾ ਬੁਲਾਓ ਤੁਨਖਾਂ ਨਹੀਂ ਤੋੜਨਾ ਅਰ ਇਹ ਸ਼ਬਦ ਪੜ੍ਹਨਾ । 'ਆਇਆ ਗਇਆ ਮੁਇਆ ਨਾਂਉ । ਪਿਛੈ ਪਤਲ ਵਿਹੁ ਕਉ ।' ਸਭ ਲੋਕ ਆਖਦੇ ਹਨ ਪੁੰਨੀ ਸਵਰਗ ਜਾਇਗਾ, ਪਾਪੀ ਨਰਕ ਜਾਏਗਾ ਤਾਂਤੇ ਅਗਿਆਨਿਆਂ ਦੇ ਮਤ ਵਿਖੇ ਬੀ ਦੇਹੁ ਕਾ ਵ ਨਾਮ ਤੇ ਰੂਪ ਦਾ ਵਿਛੋੜਾ ਭਾਸਦਾ ਹੈ ਚੇਤੰਨ ਕਲਾ ਨਹੀਂ ਮਰਦੀ ਗਮ ਨ ਕਰੋ। ਜੀਉ ਆਪਣਿਆ ਪੁੰਨਾ ਥੋਂ ਨਿਰਾਸ ਹੋ ਜਾਂਦੇ ਹਨ ਪਿਛਲੇ ਕੀਤਾ ਨਹੀਂ ਮਿਲਦੇ। ਆਗਯਾ ਦਿਤੀ ਕੀਰਤਨ ਸੋਹਿਲ ਦਾ ਪਾਠ ਕਰੋ ਅਰਦਾਸ ਕਰੋ ਕੜਾਹ ਪ੍ਰਸਾਦਿ ਚਿਖਾ ਮੈ ਪਾਓ । ਫੇਰ ਨ੍ਹਾਕੇ ਵਰਤਾਓ ਥੋੜੀ ਦੇਰ ਪੀਛੇ ਐਸੇ ਮੀਂਹ ਅੰਧੇਰੀ ਵਰਖਾ ਆਈ ਲਾਲ ਕਾਲਾ ਪੀਲਾ

ਅਸਮਾਨ ਕਾ ਰੰਗ ਹੋਇ ਗਿਆ ਤੁਰਕ ਆਪਸ ਮੈਂ ਲੜ ਮਰੇ ਸਿੰਘ ਅਕਾਲ ਅਕਾਲ ਕਰਤੇ ਪਕੜ ਕੇ ਸਿਰੀ ਸਾਹਿਬ ਜੰਗਲ ਮੇਂ ਦੰਗਲ ਕਰਕੇ ਜੀਤ ਕੀ ਫਤੇ ਆਨ ਗਜਾਈ। ਫੂਲ ਦੁਗਨ ਵੇਲੇ ਇਹ ਸ਼ਬਦ ਪੜ੍ਹਨਾ—

ਤਾਤੀ ਵਾਉ ਨ ਲਾਗਈ ਪਾਰਬ੍ਰਹਮ ਸਰਣਾਈ॥
ਚਉਗਿਰਦ ਹਮਾਰੇ ਰਾਮ ਕਾਰ ਦੁਖ ਲਗੈ ਨ ਭਾਈ॥
ਸਤਿਗੁਰ ਪੂਰਾ ਭੇਟਿਆ ਜਿਨ ਬਣਤ ਬਣਾਈ॥
ਰਾਮ ਨਾਮ ਅਖਦ ਦੀਆ ਏਕਾ ਲਿਵ ਲਾਈ॥੧॥ਰਹਾਉ॥
ਰਾਖ ਲੀਏ ਤਿਨ ਰਖਣ ਹਾਰਿ ਸਭ ਬਿਆਸ ਮਿਟਾਈ॥
ਕਹੁ ਨਾਨਕ ਕਿਰਪਾ ਭਈ ਪ੍ਰਭ ਭਏ ਸਹਾਈ॥

ਸ਼ਬਦ ਪੜ੍ਹਕੇ ਮੁੜਨੇ ਦੇ ਸਮੈ॥ ਜੋਗੀ ਬਪੁਰਾ ਖੇਲ ਗਿਆ ਤੇਰੀ ਆਸਣ ਰਹੀ ਬਿਭੂਤ। ਸਜਣ ਵਿਦਿਆ ਕਰ ਚਲੇ ਕਿਆ ਦੇਖਾਂ ਘਰ ਜਾਇ। ਸਤਾਰਾਂ ਰੋਜ ਐਸਾ ਦਿਨ ਲਗਾ ਸਭ ਜਿਮੀ ਅਸਮਾਨ ਸੂਰਨ ਲਾਲ ਹੋਇ ਗਿਆ ਦਿਲੀ ਸ਼ਹਿਰ ਮੈ ਸਭ ਰਾਜ ਕੇ ਦੀਵੇ ਗੁਲ ਹੋ ਗਏ ਚੰਦ ਸੂਰਜ ਦਿਸਿਆ ਨਹੀਂ ਸਿੰਘ ਪਿਆਰੇ ਅਰਾਮ ਮੇ ਗੁਰੂ ਜੀ ਕੀ ਸੇਵਾ ਕਰੇਂ ਜੁਧ ਕਾ ਥਕੇਵਾਂ ਉਤ੍ਰ ਗਿਆ ਸਿਖਾਂ ਅਰਜ਼ ਕਰੀ ਸਚੇ ਪਾਤਿਸ਼ਾਹ ਕੀ ਭਾਣਾ ਵਰਤਾਇਆ ਹੈ ਹੁਕਮ ਹੂਆ ਅਜੀਤ ਸਿੰਘ ਵਿਸ਼ਨੂੰ ਅਵਤਾਰ ਸੀ ਜੁਝਾਰ ਸਿੰਘ ਜੀ ਬ੍ਰਹਮੇ ਦੇ ਅਵਤਾਰ ਸੀ ਹੁਣ ਓਹ ਆਪਣੀਆਂ ਪੁਰੀਆਂ ਨੂੰ ਗਏ ਹੈਨ ਦੇਵੀ ਦੇਵਤਿਆਂ ਰੁਸ਼ਨਾਈ ਕਰੀ ਹੈ ਫੇਰ ਕਚੇ ਹਿੰਦੂ ਮੁਸਲਮਾਨ ਸਿੰਘਾਂ ਨਾਲ ਹਾਸੀ ਕਰਨ। ਅਰ ਗੁਰੂ ਗੋਬਿੰਦ ਸਿੰਘ ਜੀ ਤੀਜਾ ਪੰਥ ਬਣਾਇਆ ਕੀ ਸੁਖ ਪਾਜਾ। ਭਰੋਸੇ ਵਾਲੇ ਸਿੰਘ ਉਨ੍ਹਾਂ ਦੇ ਮੂੰਹ ਉਪਰ ਪੋਲਾ ਮਾਰਨ ਅਰ ਅਰਜ਼ ਕਰੀ ਜੀ ਸਚੇ ਪਾਤਸ਼ਾਹ ਜਗਤ ਬਾਉਰਾ ਹੂਆ ਬਕਦਾ ਹੈ ਤਾਂ ਗੁਰੂ ਜੀ ਬਚਨ

ਕੀਤਾ॥ ਹਿੰਦੂ ਤੁਰਕ ਦੀ ਸ਼ਰਾ ਸਭ ਤੋੜੀ॥ ਨੰਦਨ ਪੂਤ ਜਣੈਂਗੀ ਗੋਰੀ ॥ ਆਗਿਆ ਕੀਤੀ ਹੈ ਸਿਖੋ ਤੁਸੀਂ ਵਾਹਿਗੁਰੂ ਕਾ ਜਪ ਕਰੋ ਸ੍ਰੀ ਗੁਰੂ ਗਰੰਥ ਸਾਹਿਬ ਜੀ ਦਾ ਭੋਗ ਪਾਓ ਭੋਗ ਪਾਇਆ ਕੜਾਹ ਪ੍ਰਸਾਦਿ ਅਰਦਾਸ ਕਰਕੇ ਆਗਿਆ ਦਈ ਵਰਤਾਓ ਅਰ ਬਿਹੰਗਮ ਸਿਖਾਂ ਕੋ ਪਾਠੀਆਂ ਕੋ ਪੁਸ਼ਾਕਾਂ ਰੇਸ਼ਮੀ ਦੀਆਂ ਅਰ ਘੋੜੇ ਦੀਏ ਗਹਿਣੇ ਦੀਏ॥ ਸ਼ਬਦ ॥ ਸਤਿਗੁਰ ਮਿਲੇ ਤਾ ਦਿੱਬ ਦ੍ਰਿਸ਼ਟਿ ਭਈ ॥ ਨਹਿ ਕੁਛ ਜਨਮੇ ਨਹਿ ਕੁਛ ਮਰੇ ॥ ਅਪਨੇ ਚਲਿਤ ਆਪਹੀ ਕਰੇ॥ ਆਵਨ ਜਾਨ ਇਕ ਖੇਲ ਬਨਾ ਇਆ॥ ਆਗਿਆ ਕਾਰੀ ਕੀਨੀ ਮਾਇਆ॥ ਆਗਿਆ ਦਿਤੀ ਹੈ ਸਿਖੋ ਸਾਹਿਬ ਜ਼ਾਦਿਆਂ ਕੇ ਫੂਲ ਤੁਸੀ ਹਰਿਸਰ ਲੈ ਜਾਓ ਤਾਂ ਸਿਖਾਂ ਨੇ ਫੂਲਾਂ ਨੂੰ ਦੁਧ ਸਾਥ ਇਸ਼ਨਾਨ ਕਰਵਾ ਕਰ ਸ੍ਰੀ ਜਪੁਜੀ ਸਾਹਿਬ ਜੀ ਦੇ ਪਾਠ ਕਰਕੇ ਪ੍ਰੀਤੀ ਸੰਜੁਕਤ ਚਾਂਦੀ ਦੀ ਗਾਗਰ ਵਿਖੇ ਅਸਥਾਪਨ ਕਰਕੇ ਗੁਰਬਖਸ਼ ਸਿੰਘ ਬਕਤ ਸਿੰਘ ਧਰਮ ਸਿੰਘ ਦੇਵਾ ਸਿੰਘ ਬੁਧ ਸਿੰਘ ਬਚਿਤਰ ਸਿੰਘ ਸ੍ਰੀ ਵਾਹਿਗੁਰੂ ਕਾ ਜਾਪ ਕਰਦੇ ਨਿਸ਼ਾਨ ਸਾਹਿਬ ਅਗੇ ਝੁਲਾਂਵਦੇ ਰਾਗੀ ਰਬਾਬੀ ਕੀਰਤਨ ਕਰਦੇ ਸ੍ਰੀ ਗੁਰੂ ਜੀ ਦੇ ਹੁਕਮ ਮੰਨਕੇ ਹੋਲੀ ਹੋਲੀ ਚੱਲ ਸ੍ਰੀ ਅੰਮ੍ਰਿਤਸਰ ਜੀ ਆਕਰ ਫੂਲਾਂ ਕੋ ਅਸ਼ਨਾਨ ਕਰਵਾ ਕਰ ਅਰ ਆਪ ਇਸ਼ਨਾਨ ਕਰਕੇ ਤਖਤ ਸ੍ਰੀ ਅਕਾਲ ਬੁੰਗੇ ਜੀ ਦੇ ਹਜ਼ੂਰ ਜਾਇ ਕਰਕੇ ਅਰ ਖੜੇ ਹੋਕਰ ਪੰਜ ਸੋ ੫੦੦ ਰੁਪਯਾ ਭੇਟਾ ਦੇ ਹਾਜਰ ਕਰ ਅਰਦਾਸਾ ਸੁਧਾਯਾ ਅਰ ਪੰਜ ਪੁਸ਼ਾਕਾਂ ਇਕ ਸਿਰੀ ਸਾਹਿਬ ਕਮਰਕਸਾ ਸਾਹਿਬਜ਼ਾਦੋਂ ਕਾ ਦੇਕਰ ਬੜੀ ਪਰੀਤ ਸੇਂ ਦਰਬਾਰ ਸਾਹਿਬ ਜੀ ਕਾ ਦਰਸ਼ਨ ਕੀਆ ੭੦੦ ਸਾਤ ਸੌ ਰੁਪਯਾ ਅਰਦਾਸ ਹਜ਼ੂਰ ਹਰਿਮੰਦਰ ਸਾਹਿਬ ਵਿਖੇ ਚੜ੍ਹਾਯਾ ਵੈਰਾਗ ਮਈ ਸ਼ਬਦ ਪੜ੍ਹਤੇ ਪਰਕ੍ਰਮਾ ਕਰ ਪਹਿਲੇ ਝੰਡੇ ਸਾਹਿਬ ਪੁਨਾ ਬੇਰ

ਸਾਹਿਬ ਪਸਚਾਤ ਦੁਖਭੰਜਨੀ ਸਾਹਿਬ ਅਤੇ ਸ੍ਰੀ ਬਾਬਾ ਅਟੱਲ ਰਾਇ ਸਾਹਿਬ ਜੀ ਦੇ ਹਜ਼ੂਰ ਦਰਸ਼ਨ ਕਰਦੇ ਅਰ ਅਰਦਾਸਾ ਕਰਾਉਂਦੇ ਹੋਏ ਲੋਹ ਗੜ੍ਹ ਸਾਹਿਬ ਜੀ ਅਠ ਪਹਿਰ ਨਿਵਾਸ ਕੀਆ ਸ਼ਹਿਰ ਦੇ ਲੋਗ ਅਰ ਪਿੰਡਾਂ ਕੇ ਲੋਗ ਮਾਈ ਭਾਈ ਸੁਣ ਸੁਣ ਕੇ ਚਲੇ ਆਵੈਂ ਵੈਰਾਗ ਕਰਕੇ ਸ਼ਬਦ ਪੜਤੇ ਦਰਸ਼ਨ ਕਰ ਪੂਜਾ ਚੜ੍ਹਾ ਅਫਸੋਸ ਕਰਤੇ ਘਰਾਂ ਨੂੰ ਉਲਟ ਪਏ ਪੁਨਃ ਫੁਲਾਂ ਦੀ ਪਾਲਕੀ ਉਠਾ ਦੂਸਰੇ ਦਿਨ ਚਲਕੇ ਸੰਧਯਾ ਸਮੇ ਸ੍ਰੀ ਹਰਿਸਰ ਜੀ ਆਨ ਪਹੁੰਚੇ ਰਾਤ ਕੋ ਬਿਸਰਾਮ ਕੀਆ ਪ੍ਰਾਤਾਕਾਲ ਇਸ਼ਨਾਨ ਕਰ ਬੈਠ ਗਏ ਦੀਵਾਨ ਲਗਾਇਆ ਰਾਗੀ ਸਿੰਘਾਂ ਨੇ ਆਸਾ ਦੀ ਵਾਰ ਦਾ ਪ੍ਰਾਰੰਭ ਕੀਆ ਕੜਾਹ ਪ੍ਰਸ਼ਾਦਿ ਦੀ ਦੇਗ ਤਿਆਰ ਕਰਵਾਈ ਸ੍ਰੀ ਜਪੁਜੀ ਸਾਹਿਬ ਜੀ ਦੇ ਪੰਜ ਪਾਠ ਕਰਤੇ ਰਹੇ ਸੰਧਯਾ ਸਮੇਂ ਅਰਦਾਸ ਕਰ ਸ੍ਰੀ ਗੁਰੂ ਮਹਾਰਾਜ ਸਾਹਿਬ ਜੀ ਕਾ ਆਸਰਾ ਕਰ ਸਾਹਿਬ ਜ਼ਾਦਿਆਂ ਦੇ ਫੁਲਾ ਕੋ ਗਾਗਰ ਸੇ ਨਿਕਾਲ ਦੂਧ ਸੇ ਇਸਨਾਨ ਕਰਵਾ ਸ੍ਰੀ ਗੁਰੂ ਰਾਮਦਾਸ ਜੀ ਕੀਆਂ ਲਾਵਾਂ ਪੜ੍ਹ ਸ੍ਰੀ ਵਾਹਿਗੁਰੂ ਵਾਹਿਗੁਰੂ ਕਾ ਜਾਪ ਕਰਤੇ ਔਰ ਇਹ ਸ਼ਬਦ ਪੜਤੇ ਸਜਨ ਚਲੇ ਪਿਆਰਿਆ ਕਿਉ ਮੇਲਾ ਹੋਈ ॥' ਪ੍ਰਵਾਹ ਕਰ ਦੀਏ । ਸਤਿ ਸ੍ਰੀ ਅਕਾਲ ਗਜਕੇ ਬੁਲਾਈ ਵੈਰਾਗਵਾਨ ਸਮੂੰਹ ਸਿੰਘ ੨੫ ਫੇਰ ਇਸ਼ਨਾਨ ਕਰ ਡੇਰੇ ਆਏ ਸਾਰੀ ਰਾਤ ਸਾਹਿਬਜ਼ਾਦਿਓਂ ਕੇ ਗੁਣ ਵਰਣਨ ਕਰ ਪਰੇਮ ਮੈਂ ਮਗਨ ਹੂਏ ਪ੍ਰਭਾਤ ਸਮਯ ਦੀਵਾਨ ਲਗਾ ਆਸਾ ਦੀ ਵਾਰ ਸੁਣ ਲੰਗਰ ਚਿਤਾਏ ਕੜਾਹ ਪ੍ਰਸਾਦਿ ਕਰ ਵਰਤਾਏ । ਤੀਨ ਦਿਨ ਰਹਿ ਕਰ ਹੌਲੀ ਹੌਲੀ ਚਲ ਸ੍ਰੀ ਗੁਰੂ ਜੀ ਕੇ ਚਰਨ ਪਰਸ ਬੈਠੇ ਬਚਨ ਹੋਯਾ ਹੇ ਸਿੰਘੋ ਹਰਸਰ ਪਰਮ ਧਾਮ ਹੈ ਤੁਸੀਂ ਭੀ

ਸਭ ਪ੍ਰਾਣੀਆਂ ਦੇ ਫੁੱਲ ਉਥੇ ਲੈ ਜਾਇਆ ਕਰੋ ਉਹਨਾਂ ਥੋਂ ਮੇਰਾ ਵਿਛੋੜਾਂ ਭੀ ਨਹੀਂ ਹੋਵੇਗਾ ਓਹ ਅਕਾਲ ਪੁਰਖ ਕੇ ਹਜ਼ੂਰ ਰਹਿਣਗੇ ਸਿਖਾਂ ਗੁਰੂ ਕੇ ਹਜ਼ੂਰ ਪੰਜ ਖਚਰਾਂ ਪਾਲ ਕੇ ਅਰਦਾਸਾਂ ਕਰਾਈਆਂ ਦਸਵੰਧ ਵਿਚ ਤਾਂ ਸਿਖਾਂ ਪੁਛਿਆ ਖਚਰ ਪੈਦਾ ਕਰਨੇ ਸੇ ਦੋਸ਼ ਨਹੀਂ ਸ਼ਬਦ ਪੜ੍ਹਿਆ ਇਸ ਦੇ ਸਾਥ ਸੰਸਾਰ ਕੇ ਬਹੁਤ ਕਾਂਮ ਚਲਤੇ ਹੈਂ ਸਿਖੋ ਤੁਸੀਂ ਦਸਵੰਧ ਸੰਤਾਂ ਸਿਖਾਂ ਕੋ ਪ੍ਰਸ਼ਾਦਿ ਜੋੜੇ ਬਸਤ੍ਰ ਆਦਿਕ ਵਿਖੇ ਲਗਾਓ। ਸਬਦ। 'ਨਾਨਕ ਤੇ ਨਰ ਅਸਲ ਖਰ ਜੋ ਬਿਨ ਜੋ ਗੁਣ ਗਰਬ ਕਰੰਤ॥'

ਦੋਹਿਰਾ—ਸ੍ਰੀ ਗੁਰੂ ਜੀ ਪ੍ਰੇਮ ਕਰ ਉਚਰੇ ਵਾਕ ਅਨੂਪ॥
ਯਾਦ ਰਖੈ ਇਨ ਕੋ ਜੋ ਕੋਈ ਹੋਇ ਹਮਾਰੇ ਰੂਪ॥

ਆਗੇ ਸਾਖੀ ਬਾਹਰਵੀਂ ਚੱਲੀ॥

ਦੋਹਿਰਾ—ਸ੍ਰੀ ਗੁਰੂ ਦੀਨਾ ਨਾਥ ਜੀ ਚੜ ਘੋੜੇ ਪਰ ਆਪ॥
ਪਟਿਆਲੇ ਕੇ ਰਾਜ ਮੈ ਨਾਮ ਜਪਾਯੋ ਜਾਪ॥ ੧॥

ਚੌਪਈ॥ ਰਾਤੀ ਦਿਨ ਆਵਹਿ ਸਿਖ ਪਜਾਰੇ। ਕਰ ਦਰਸਨ ਬਾਂਛਹਿ ਫਲ ਚਾਰੇ। ਸ੍ਰੀ ਗੁਰੂ ਮਾਲਵੇ ਦੇਸ ਦੇਖ ਕੇ। ਹੋਏ ਪਰਸਿੰਨ ਪ੍ਰੀਤ ਦੇਖਕੇ।

ਦੋਹਿਰਾ—ਬੈਠੇ ਮਧ ਦੀਵਾਨ ਮੈਂ ਸ੍ਰੀ ਗੁਰ ਦੀਨਾ ਨਾਥ॥
ਆਏ ਨਾਭੇ ਸ਼ਹਿਰ ਮੇਂ ਲੈ ਸਿਖ ਸਿਖਣੀ ਸਾਥ॥ ੩॥

ਸ੍ਰੀ ਗੁਰੂ ਮਹਾਰਾਜ ਕੇ ਚਰਨ ਕਵਲੋਂ ਪਰ ਇਕ ਸਿਖ ਅਰ ਸਿਖਨੀ ਨੇ ੧੦੧ ਰੁਪੱਯਾ ਭੇਟ ਧਰ ਦੋਨੋਂ ਹਥ ਜੋੜ ਮੱਥਾ ਟੇਕਿਆ ਅਰਦਾਸ ਕਰਕੇ ਕਹਾ ਹੇ ਸਚੇ ਪਾਤਿਸ਼ਾਹ ਅਸੀਂ ਦੋਵੇਂ ਮਰਕੇ ਪਰਵਾਰੁ ਗਏ ਸਾਂ ਸਾਨੂੰ ਜਮਦੂਤਾਂ ਨੇ ਗਿਲੇ ਗੋਹੇ ਵਿਚ ਖੜਾ ਕਰਕੇ ਗੋਹਾ ਮੂਤ ਖਾਣੇ ਪੀਨੇ ਕੋ ਦਿਤਾ ਸੀ ਅਸੀਂ ਬੜੇ ਦੁਖੀ ਹੋਏ ਸਾਂ ਅਬ ਤੁਸੀਂ ਸਾਨੂੰ ਬਚਾਵੋ ਬਚਨ ਹੋਯਾ ਸ੍ਰੀ ਹਰਿਗੋਬਿੰਦ ਸਾਹਿਬ ਜੀ ਕੋ

ਸੁਥਰੇ ਸ਼ਾਹ ਸਾਧ ਨੇ ਪ੍ਰਸ਼ਾਦਿ ਕੀਤਾ ਸੀ ਚੌਂਕਾ ਮਿਟੀ ਕਾ ਦੀਆ ਗੁਰੂ ਜੀ ਕਹਾ ਸੁਥਰਿਆ ਇਹ ਕੀ ਕੀਤਾ ਹਈ ਸੁਥਰੇ ਆਖਿਆ ਆਪ ਦੇ ਸਿਖ ਹਿੰਦੂ ਪਸ਼ੂਆਂ ਦੇ ਗੋਹੇ ਦਾ ਪੋਚਾ ਪਾਉਂਦੇ ਹਨ ਲੰਗਰ ਵਿਖੇ । ਨਾਲੇ ਤੇਰਵੇਂ ਦਿਨ ਗੋਹਾ ਮੂਤ ਖਾਂਦੇ ਹਨ ਅਰ ਸੂਤਕ ਮੂਤ੍ਰ ਪੀਕੇ ਕੱਢਦੇ ਹਨ ਤੁਸੀਂ ਗੁਰੂ ਪਰਮੇਸ਼ਰ ਰੂਪ ਹੋ ਜੀ ਮੈਂ ਤੁਹਾਡਾ ਸਿਖ ਪ੍ਰੇਮੀ ਹਾਂ ਜੀ ਇਸ ਕਾਰਨ ਮੈ ਪਸ਼ੂਆਂ ਦੇ ਗੋਹੇ ਨੂੰ ਹੱਥ ਨਹੀਂ ਲਗਾਯਾ ਤਬ ਓਥੇ ਗੁਰੂ ਜੀ ਹੁਕਮ ਦਿਤਾ ਸੀ ਹੇ ਸਿਖੋ ਗੋਹੇ ਦਾ ਪੋਚਾ ਨਹੀਂ ਦੇਣਾ ਲੰਗਰ ਵਿਖੇ। ਸਿਖਾਂ ਪੁਛਿਆ ਸੂਤਕ ਕਿਸ ਤਰਾਂ ਕਢੀਏ ਚੌਂਕਾ ਮਿਟੀ ਦਾ ਦਿਆ ਕਰੋ ਦੁਧ ਹੇ ਸਿਖੋ ਸਤਿਨਾਮ ਆਖ ਕੇ ਚੌਂਕਾ ਮਿਟੀ ਦਾ ਦਿਆ ਕਰੋ ਦੁਧ ਦਹੀਂ ਘਿਉ ਜਲ ਪਤਾਸੇ ਪੰਜ ਰਤਨੀ ਦਾ ਅੰਮ੍ਰਿਤ ਬਨਾ ਕੇ ਸ੍ਰੀ ਵਾਹਿਗੁਰੂ ਆਖਕੇ ਪੀਓ ਪਿਲਾਓ ਸੂਤਕ ਨਿਕਲ ਜਾਵੇਗਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰ ਕੜਾਹ ਪ੍ਰਸਾਦਿ ਕਰਵਾਉਣਾ ਪਤਾਸੇ ਆਦਿ ਪ੍ਰਸਾਦਿ ਚੜ੍ਹਾਇ ਵਰਤਾਉਣਾ ਜੇਕਰ ਨਾ ਹੋ ਸਕੇ ਤਾਂ ਗੁੜ ਵਰਤਾਉਣਾ 'ਪਿਤਾ ਕਾ ਜਨਮ ਕਿ ਜਾਨੈ ਪੂਤ ॥' ਸਿੰਘਾਂ ਭਜਨ ਵਾਲਿਆਂ ਨੂੰ ਜੋ ਰਹਿਤ ਬਬੇਕ ਦੇ ਸੰਜੁਕਤ ਹੋਵੇ ਯਥਾ ਸਕਤ ਪ੍ਰਸਾਦਿ ਛਕਾਉਣਾ ਅੰਨ ਬਸਤ੍ਰ ਬਿਹਗਮਾਂ ਕੋ ਦੇਣੇ ਗੋਹੇ ਮੂਤ੍ਰ ਪੀਣੇ ਸੇ ਮਤ ਮਾਰੀ ਜਾਂਦੀ ਹੈ ॥ ਸ਼ਬਦ ॥ ਮੂਤ ਪਲੀਤੀ ਕਪੜ ਹੋਇ ॥ ਦੇਹਿ ਸਾਬੂਣ ਲਈਐ ਓਹ ਧੋਇ ॥ ਮੂਤ ਕਪੜੇ ਕੋ ਲਗੇ ਧੋਕੇ ਸੁਧ ਕਰੀਦਾ ਹੈ ਪੀਨੇ ਸੇ ਸੁਧ ਨਹੀਂ ਹੋਤਾ ਅਪਨੇ ਗੁਰੂ ਥੋਂ ਭੁਲਕੇ ਹੋਰ ਕਰਮ ਕਰਨੇ ਯੋਗ ਨਹੀਂ ॥ ਸ਼ਬਦ ॥ ਬੇਦ ਕਤੇਬ ਕਹੋ ਮਤ ਝੂਠੇ ਝੂਠਾ ਜੋ ਨ ਵਿਚਾਰੈ ॥ ਜੋ ਸਭ ਮੈ ਏਕ ਖੁਦਾਇ ਕਹਿਤ ਹੈ ਤਉ ਕਿਉ ਮੁਰਗੀ ਮਾਰੈ ॥ ਜੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਬਦੋਂ ਪਰ ਭਰੋਸਾ ਨਾ ਰਖੋਗੇ ਤਾਂ ਤੁਸੀਂ

ਦਰਗਾਹ ਮੇਂ ਸਦਾ ਝੂਠੇ ਹੋਵੇਂਗੇ ॥ ਚੌਪਈ ॥ ਸਤਿਗੁਰਾਂ ਨੇ ਕਥਾ ਸੁਣਾਈ ॥ ਸਿਖਾਂ ਦੇ ਮਨ ਧੀਰ ਧਰਾਈ ॥ ਲੇਕਰ ਆਗਜ਼ਾ ਸੰਗਤ ਧਾਈ ॥ ਲਿਖੀ ਲਿਖਾਰੀ ਭਾਈ ॥ ੧ ॥ ੧੨ ॥

ਆਗੇ ਸਾਖੀ ਤੇਰਵੀਂ ਚਲੀ ॥

ਦੋਹਿਰਾ— ਚੜ ਘੋੜੇ ਪਰ ਗੁਰੂ ਜੀ ਚਲੇ ਸੁ ਸੰਗਤ ਸਾਥ ॥
ਪਹੁਚੇ ਪੁਰ ਆਨੰਦ ਮੈਂ ਮੈ ਜਹੂ ਹੋਲੇ ਕੀ ਗਾਥ ॥੧॥

ਸ਼ਬਦ—ਬਾਨੀ ਗੁਰੂ ਗੁਰੂ ਹੈ ਬਾਣੀ ਵਿਚ ਬਾਨੀ ਅੰਮ੍ਰਿਤ ਸਾਰੇ ॥ ਜਹ ਤਨ ਬਾਣੀ ਵਿਸਰ ਜਾਏ ॥ ਜਿਉਂ ਪਕਾ ਰੋਗੀ ਬਿਲਲਾਏ ॥ ਸ੍ਰੀ ਸਤਿਗੁਰ ਸਚੇ ਪਾਤਿਸ਼ਾਹ ਜੀ ਸ੍ਰੀ ਅਨੰਦ ਪੁਰ ਜੀ ਵਿਖੇ ਜਾਇ ਬਿਰਾਜੇ ਸੁਣ ਸੁਣ ਕੇ ਸਿਖ ਸੰਤ ਦੂਰ ਦੂਰ ਕੇ ਹੋਲੇ ਮਹੱਲੇ ਕੇ ਨੇਮੀ ਪਰੇਮੀ ਬਿਅੰਤ ਸੰਗਤਾਂ ਆਨ ਇਕਤ੍ਰ ਹੋਈਆਂ ਦਰਸ਼ਨ ਕਰਕੇ ਤੀਨੋ ਤਾਪ ਨਿਰਵਿਰਤਿ ਹੋਏ। ਸਿੰਘਾਂ ਅਰਜ ਕਰੀ ਤੁਹਾਡੀ ਕ੍ਰਿਪਾ ਨਾਲ ਅਸੀਂ ਹੁੱਕਿਓਂ ਬਚ ਗਏ ਹਾਂ ਹੁਣ ਤਾਂ ਸਾਨੂੰ ਜੈਸਾ ਨਜ਼ਰ ਆਉਂਦਾ ਹੈ ਜੀ ਜੇ ਕਿਤੇ ਰਸਤੇ ਦੇ ਵਿਚ ਪਾਣੀ ਭੀ ਸੁਟਿਆ ਹੋਇਆ ਪ੍ਰਤੀਤ ਹੋਂਦਾ ਹੈ ਅਰ ਦੂਰ ਸੇ ਹੀ ਅਸਾਂ ਨੂੰ ਖੋਟੀ ਬਦਬੋ ਆਇ ਜਾਂਦੀ ਹੈ ਤਾਂ ਅਸੀਂ ਕਰਾੜ ਕੋ ਇਉਂ ਆਖਦੇ ਹਾਂ ਕਿ ਭਾਈ ਤੂੰ ਬੜਾ ਖੋਆ ਕਰਮ ਕਰਦਾ ਹੈਂ । ਤਾਂ ਤਤਕਾਲ ਓਹ ਭੀ ਤਯਾਗ ਦਿੰਦਾ ਹੈ, ਬਚਨ ਹੋਇਆ ਹੇ ਸਿੰਘੋ ਤੁਸੀਂ ਦੀਨ ਦੁਨੀਆਂ ਥੀਂ ਬਚ ਰਹੁਗੇ ਨਾਮ ਜਪੋ ਹਿੰਦੂਆਂ ਕੇ ਵਾਸਤੇ ਹਲਾਲੀ ਦਰੂਦ ਅਰ ਹੁੱਕੇ ਦਾ ਪੀਣਾਂ ਗੋਬਰ ਕੇ ਸਮਾਨ ਹੈ ਅਰਜ ਕਰੀ ਜੀ ਮਹਾਰਾਜ ਤਮਾਕੂ ਅਰ ਹਲਾਲੀ ਦੇ ਅਹਾਰ ਕਰਨੇ ਵਾਲਿਆਂ ਹਿੰਦੂਆਂ ਦੀ ਗਤੀ ਕਿਸ ਪ੍ਰਕਾਰ ਹੋਵੇਗੀ ? ਬਚਨ ਹੋਯਾ ਹੇ ਸਿਖੋ ਜੇਕਰ ਓਹ ਖੰਡੇ ਦਾ ਅੰਮ੍ਰਿਤ ਛਕਨਗੇ ਸ੍ਰੀ

ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਸਰਵਨ ਕਰਨਗੇ ਨਾਮ ਜਪਣਗੇ ਸ੍ਰੀ ਅੰਮ੍ਰਿਤਸਰ ਤਰਨ ਤਾਰਨ ਸਾਹਿਬ ਜੀ ਦਾ ਦਰਸ਼ਨ ਅਰ ਇਸ਼ਨਾਨ ਕਰਨਗੇ ਚਾਰੋਂ ਤਖਤ ਸਾਹਿਬਾਂ ਦਾ ਦਰਸ਼ਨ ਕਰਨਗੇ ਤਬ ਪ੍ਰਾਸਚਿਤ ਦੂਰ ਹੋਵੇਗਾ ਹੇ ਸਿਖੋ ਤੁਸੀਂ ਸ੍ਰੀ ਵਾਹਿਗੁਰੂ ਜੀ ਦਾ ਜਾਪ ਕਰਕੇ ਅਰਦਾਸਾ ਸੋਧੋ ਦੂਸਰੇ ਦਾ ਅੰਨ ਪਾਣੀ ਕਰਦੇ ਭੇਟ ਕਰਕੇ ਬੇਸ਼ੱਕ ਛਕੋ ॥ ਸਬਦ ॥ ਬੇਦ ਕਤੇਬ ਸੰਸਾਰ ਕੀ ਕਾਰ ॥ ਬਿਨ ਬੂਝੇ ਸਭ ਹੋਇ ਖੁਆਰ ॥ ਪੜ ਪੜ ਪੰਡਤ ਕਰੇ ਬੀਚਾਰ ॥' ਜੋ ਸ੍ਰੀ ਗੁਰੂ ਗਰੰਥ ਸਾਹਿਬ ਜੀ ਕੋ ਨਾ ਮੰਨਣਗੇ ਸੋ ਖੁਆਰ ਹੋਣਗੇ ਅਰ ਅਧਿਕਾਰੀ ਨਰਕ ਦੇ ਹੋਣਗੇ । ਦੋਹਿਰਾ—ਬਚਨ ਗੁਰੂ ਕੇ ਸ੍ਰਵਣ ਕਰ ਹੋਏ ਸਿਖ ਪਰਸਿੰਨ । ਆਪਸ ਮੈ ਮਿਲ ਬੈਠ ਕੇ ਕਹੇਂ ਗੁਰੂ ਧੰਨ ਧੰਨ ।

## ਆਗੇ ਸਾਖੀ ਚੌਧਵੀਂ ਚੱਲੀ ॥

ਸ੍ਰੀ ਗੁਰੂ ਕਲਗੀਧਰ ਦੀਨ ਦਯਾਲ ਨੈਣਾ ਦੇਵੀ ਬੜੇ ਆਨੰਦ ਮੈ ਬੈਠ ਰਹੇ ਥੇ ਪਹਾੜ ਕੀਆਂ ਸੰਗਤਾਂ ਅਤੇ ਦੁਆਰੇ ਕੇ ਪਰੇਮੀ ਨੇਮੀ ਸਿਖ ਸੰਗਤ ਭਗਤ ਆਦਿਕ ਸਮੂੰਹ ਸੰਗਤਾਂ ਬਹੁਤ ਹੀ ਆਨ ਇਕੱਤ੍ਰ ਹੋਈਆਂ ਇਕ ਸਿਖ ਨੇ ਹਾਥ ਜੋੜ ਅਰਦਾਸ ਕਰੀ ਜੀ ਮਹਾਰਾਜ ਅਸੀਂ ਗ੍ਰਹਸਤੀ ਲੋਗ ਹਾਂ ਫਸੇ ਹੂਏ ਚਿਕੜ ਆਦਿਕ ਮੇਂ ਜ਼ਮੀਨ ਖੇਤ ਬਾਲ ਬਚੇ ਰੋਗ ਸੋਗ ਅਨੇਕ ਤਰਹ ਸੇਂ ਘਰੋਂ ਕੀ ਚਿੰਤਾ ਮੈਂ ਸਾਡਾ ਜੀਵਨ ਨਸ਼ਟ ਹੋ ਰਹਾ ਹੈ ਤੂੰ ਸਚਾ ਗੁਰੂ ਮਿਲਿਆ ਹੈਂ ਦਯਾ ਕਰਕੇ ਜਗਤ ਦੀ ਅੱਗ ਥੀਂ ਰਖ ਲੈ ਅਰ ਜੋ ਕਹੋ ਅਸੀਂ ਕਰੀਏ ਗਰੀਬ ਸਿੱਖ ਦੀ ਬੇਨਤੀ ਸੁਨ ਕਰ ਗੁਰੂ ਜੀ ਦਯਾਲ ਹੋਇਕੇ ਬਚਨ ਕੀਆ ॥ ਦੋਹਿਰਾ—ਸੁਣੋਂ ਖਾਲਸਾ ਪੰਥ ਜੀ ਤਿਹ

ਚਿੰਤਾ ਨਾਹਿ ਕੋਇ॥ ਮਨ ਬਚ ਕ੍ਰਮ ਕਰ ਹਿਰਦੇ ਮੈਂ ਭਗਤ ਗੁਰੂ ਕੀ ਹੋਇ॥ ਜੋ ਤੁਮਰੇ ਹਿਤ ਕਰਮ ਹੈਂ ਕਹੋਂ ਸੁਨੋਂ ਚਿਤ ਲਾਇ ॥ ਅਗਲਾ ਕਰਮ ਸੁ ਭਰਮ ਜਗ ਦਿਲ ਤੇ ਦਿਓ ਹਟਾਇ ॥ ੨ ॥ ਹੇ ਸਿਖੋ ਵਾਹਿਗੁਰੂ ਕਾ ਆਸਰਾ ਕਰੋ ਜਿਸ ਵੇਲੇ ਤੁਹਾਡੇ ਘਰ ਲੜਕਾ ਪੈਦਾ ਹੋਵੇ ਅੱਵਲ ਤੋ ਦਾਈ ਹਿੰਦੂਣੀ ਹੋਵੇ ਕਿਉਂ ਜੋ ਮਲੱਛ ਦਾ ਤੁਰਕ ਦਾ ਮੱਥੇ ਲੱਗਣਾ ਧਰਮ ਨਹੀਂ ਉਸਨੂੰ ਮਾਂ ਦਾ ਦੁਧ ਤਦੋ ਦੇਵਣਾ ਪਹਿਲੇ ਗ੍ਰੰਥੀ ਪਾਸੋਂ ਭੋਗ ਦੀ ਅਵਾਜ਼ ਲੈਕੇ ਅਰਦਾਸ ਕਰਾਕੇ ਫਤੇ ਬੁਲਾ ਕੇ ਸ੍ਰੀ ਵਾਹਿਗੁਰੂ ਦਾ ਸੰਸਕਾਰ ਪਾ ਕੇ ਮੰਜੀ ਸਾਹਿਬ ਦੇ ਪਾਵੇ ਨੂੰ ਧੋਕੇ ਮੁਖ ਮੇਂ ਅੰਮ੍ਰਿਤ ਪਾਓ ਸਿੰਘ ਧਰਮ ਕੋ ਪ੍ਰਗਟ ਕਰਨਾ ਅਰ ਇਕ ਰੁਪਯਾ ਅਰਦਾਸ ਪੁਤ੍ਰ ਦੀ ਅਰ ਧੀ ਦੇ ਪੰਜ ਪੈਸੇ ਰਖਣੇ ਗੁਰੂ ਗ੍ਰੰਥ ਸਾਹਿਬ ਜੀ ਦੀ ਪੂਜਾ ਕਰਨੀ ਗੁਰਦਵਾਰੇ ਅਥਵਾ ਧਰਮ ਸਾਲਾ ਵਿਖੇ ਭੇਜਣੀ ਚਾਹੀਏ ਯਥਾ ਯੋਗ ਇਕ ਗੜਵਾ ਪਾਣੀ ਦਾ ਰਖਕੇ ਸ੍ਰੀ ਜਪੁਜੀ ਸਾਹਿਬ ਜੀ ਦਾ ਪਾਠ ਕਰ ਥੋੜਾ ਸਾ ਗ੍ਰਿਹਿ ਵਿਖੇ ਛਿਣਕਨਾ ਵਾਹਿਗੁਰੂ ਵਾਹਿਗੁਰੂ ਕਹਿ ਕਰ ਰੱਸੀਆਂ ਮੇਂ ਰੁਪੈ ਪਰੋਏ ਦਰਵਾਜ਼ੇ ਦੇ ਅਗੇ ਬੰਨਣੇ ਤੇਰਾਂ ਦਿਨ ਵਿਚ ਓਹ ਜਲ ਥੋੜ੍ਹਾ ਥੋੜ੍ਹਾ ਕਰਕੇ ਸਿਖਣੀ ਨੂੰ ਦੇਣਾ ਪੀਣੇ ਕੋ ਤੇਰ੍ਹਾਂ ਦਿਨ ਪਿਛੋਂ ਏਕ ਗਾਗਰ ਪਾਣੀ ਕੀ ਗਰਮ ਕਰ ਰਖੇ ਸ੍ਰੀ ਜਪੁਜੀ ਸਾਹਿਬ ਸ੍ਰੀ ਲਾਵਾਂ ਜੀ ਅਨੰਦ ਸਾਹਿਬ ਜੀ ਦਾ ਪਾਠ ਕਰ ਸਿਖਨੀ ਬਾਲਕ ਕੋ ਇਸ਼ਨਾਨ ਕਰਾ ਪੰਜ ਰਤਨੀ ਦਾ ਅੰਮ੍ਰਿਤ ਬਨਾ ਵਾਹਿਗੁਰੂ ਜਾਪ ਕਰ ਸਭ ਕੋ ਦੇਣਾਂ ਪੀ ਕਰ ਪਵਿਤਰ ਹੋਣਾਂ ਚਾਲ੍ਹੀ ਦਿਨ ਪਿਛੋਂ ਸੂਤਕ ਕਢਣਾ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੇ ਹਜ਼ੂਰ ਜਾ ਕਰ ਚੋਲਾ ਪਾਵਣਾ ਨਾਮ ਰਖਾਣਾ ਯਥਾ ਯੋਗ ਭੇਟਾ ਪਰਸ਼ਾਦਿ ਲੈ ਜਾਣਾ ਪਾਂਚ ਬਰਸ ਕਾ ਬੇਟਾ

ਬੇਟੀ ਹੋਵੇ ਤਾਂ ਵਿਦਯਾ ਪੜ੍ਹਾਉਣੀ ਅਰ ਨੌਂ ਬਰਸ ਕੇ ਪੀਛੇ ਅੰਮ੍ਰਿਤ ਛਕਾਵਨਾ ਅਰ ਆਪਣੇ ਇਸ਼ਟ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਭੋਗ ਪਾਵਣਾ ਫੇਰ ਹੋਰ ਵਿਦਿਆ ਵਿਹਾਰੀ ਸਿਖਲਾਵਨੀਆਂ ਫੇਰ ਕੁੜਮਾਈ ਹੋਨੇ ਵਕਤ ਅਨੰਦ ਪੜ੍ਹ ਅਰਦਾਸ ਕਰਵਾ ਭਜਨਵਾਨਾਂ ਬਿਹੰਗਮਾਂ ਕੋ ਅਰਦਾਸ ਦੇਕਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰ ਮੱਥਾ ਟੇਕ ਕੇ ਦੀਵਾਨ ਲਗਾਯਾ ਅਰ ਸ਼ਬਦ ਪੜ੍ਹਿਆ 'ਮੰਗਲ ਸਾਜ ਭਇਆ ਪ੍ਰਭ ਅਪਨਾ ਗਾਇਆ' ਕੀਰਤਨ ਕਰ ਕੜਾਹ ਪ੍ਰਸਾਦਿ ਵਰਤਾਕੇ ਸ੍ਰੀ ਵਾਹਿਗੁਰੂ ਆਖਕੇ ਨੀਂਗਰ ਨੂੰ ਛੁਹਾਰਾ ਸ਼ਗਨ ਦਿਓ ਪੀਛੇ ਸਭ ਕੁਟੰਬ ਪਰਵਾਰੁ ਛਕੇ ਛਕਾਯੋ ਵਿਵਾਹ ਦੇ ਪਹਿਲੇ ਚੁਗ ਕੇ ਰੋਜ ਤਲ ਵਾਲੇ ਰੋਜ ਅਰਦਾਸ ਕਰਕੇ ਕੜਾਹ ਪ੍ਰਸਾਦਿ ਕਰਕੇ ਗਰੰਥ ਸਾਹਿਬ ਦਾ ਪਾਠ ਧਰਾਓ ਵਿਵਾਹ ਕੇ ਰੋਜ ਭੋਗ ਪਾਓ ਗਰੰਥ ਸਾਹਿਬ ਜੀ ਕੇ ਚੜ੍ਹੇ ਹੂਏ ਸੇਹਰੇ ਨੀਂਗਰ ਨੂੰ ਬੰਨੋ ਅਗੇ ਨਿਸ਼ਾਨ ਝੂਲਤੇ ਡੰਕੇ ਬਾਜਤੇ ਸ੍ਰੀ ਗੁਰੂ ਗਰੰਥ ਸਾਹਿਬ ਜੀ ਕੀ ਅਸਵਾਰੀ ਪਹਿਲੇ ਨਿਕਾਲੋ ਪੀਛੇ ਸਭ ਲੋਕ ਚਲੋ ਘੜੀ ਪਰ ਨੀਂਗਰ ਕੋ ਸਵਾਰ ਕਰ ਲੈ ਚਲੋ ਰਾਗੀ ਕੀਰਤਨ ਕਰਕੇ ਸਾਥ ਹੋਵੈਂ ਲਾਗੀ ਭੀ ਸਾਥ ਹੋਵੇਂ ਸ੍ਰੀ ਗੁਰੂ ਗਰੰਥ ਸਾਹਿਬ ਜੀ ਕੇ ਹਜੂਰ ਲਾਵਾਂ ਦਾ ਪਾਠ ਕਰਨਾ ਅਰ ਲੜਕੇ ਨੂੰ ਗੁਰੂ ਗਰੰਥ ਸਾਹਿਬ ਕੀਆਂ ਲਾਵਾਂ ਪੜ੍ਹਕੇ ਪਰਕਰਮਾ ਚਾਰ ਕਰਵਾਨੀਆਂ ਫੇਰ ਸਾਹਮਣੇ ਬਿਠਲਾਕੇ ਗਰਬੀ ਸੇ ਸਿਖਿਆ ਦੇਵਣੀ ਭਗਤਾਂ ਕੀ ਸੇਵਾ ਕਰਨੀ ਹੁਕਮ ਮੰਨਣਾ ਜੈਸਾ ਲਿਆਵੇ ਸਿਦਕ ਨਾਲ ਛਕਣਾ ਸੱਸ ਤੇ ਸਹੁਰੇ ਦੀ ਸੇਵਾ ਕਰਨੀ ਆਗਿਆ ਵਿਚ ਚਲਨਾ ਏਹ ਸਿਖਿਆ ਦੇਵਣੀਆਂ ਫੇਰ ਅਨੰਦ ਸਾਹਿਬ ਜੀ ਪੜ੍ਹ ਕੇ ਪ੍ਰਸਾਦਿ ਵਰਤਾਵਣਾ ਦੋਨੋਂ ਦੇ ਆਪਸ ਵਿਖੇ ਸਿਰ ਜੋੜੀ ਕਰਨੀ ਅਰ ਲੜਕੇ ਨੂੰ

ਸਿਖਿਆ ਦੇਵਣੀ ਅਸ਼ਨਾਨ ਕਰਨਾ ਨਿਤਨੇਮ ਗੁਰੂ ਕੀ ਬਾਣੀ ਦਾ ਪਾਠ ਕਰਨਾ ਫੇਰ ਧਰਮ ਦੀ ਕਿਰਤਿ ਕਰਨੀ ਅਭਿਆਗਤਾਂ ਨੂੰ ਪ੍ਰਸ਼ਾਦਿ ਛਕਾਉਣਾ ਫੇਰ ਜੈਸਾ ਬਖਸ਼ੇ ਵਾਹਿਗੁਰੂ ਵੈਸਾ ਹੀ ਛਕਣਾ ਅਰ ਵਾਹਿਗੁਰੂ ਕੇ ਪਦਾਰਥ ਬਖਸ਼ੇ ਗੁਰੂ ਕੇ ਗੁਰ-ਦੁਆਰਿਆਂ ਕੇ ਦਰਸ਼ਨ ਕਰਨੇ ਅਰ ਏਹ ਸਿਖਿਆ ਲੜਕੇ ਨੂੰ ਦੇਵਣੀਆਂ ਅਰ ਫੇਰ ਡੋਲੀ ਲੈਕੇ ਘਰ ਆਵਣਾ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੇ ਹਜ਼ੂਰ ਬੈਠਕੇ ਗਾਨਾ ਖੋਲਣਾ ਗੁਰੂ ਕੇ ਹਜ਼ੂਰ ਭੇਟਾ ਯਥਾ ਸ਼ਕਤ ਕਰਨੀ ਅਰ ਮਥਾ ਟੇਕਣਾ ਫੇਰ ਆਪਣੇ ਵਿਵਹਾਰ ਵਿਚ ਲਗਣਾ ਅਰ ਸਿਖਾਂ ਨੂੰ ਚਾਹੀਏ ਤੀਰਥ ਯਾਤ੍ਰਾ ਕਰਨੀ ਗੁਰੂ ਕਾ ਬਚਨ ਹੈ ਵੈਸਾਖੀ ਕਰਤਾਰ ਪੁਰ ਕਰਨੀ ਦੀਪਮਾਲਾ ਸ੍ਰੀ ਅੰਮ੍ਰਿਤਸਰ ਜੀ ਕਰਨੀ ਹੋਲਾ ਅਨੰਦ ਪੁਰ ਸਾਹਿਬ ਜੀ ਕਰਨਾ ਮਾਘੀ ਮੁਕਤਸਰ ਜੀ ਕਰਨੀ ਅਰ ਨੰਦੇੜ ਸ਼ਹਿਰ ਵਿਖੇ ਸ੍ਰੀ ਹਜ਼ੂਰ ਅਬਚਲ ਨਗਰ ਸਾਹਿਬ ਜੀ ਦੇ ਦਰਸ਼ਨ ਕਰਨੇ ਅਰ ਸਿਖਾਂ ਦੇ ਸਰਬ ਮਨੋਰਥ ਸਾਹਿਬ ਦਸਵੇਂ ਪਾਤਸ਼ਾਹ ਜੀ ਪੂਰੇ ਕਰਦੇ ਹੈਂ ਅਰ ਚੌਰਾਸੀ ਦੇ ਭੇ ਥੀਂ ਮਹਾਂਰਾਜ ਛੁੜਾਂਵਦੇ ਹੈਂ ਅਰ ਭਰੋਸੇ ਵਾਲੇ ਸਿੰਘ ਨੂੰ ਆਪਣੇ ਪਾਸ ਬੈਠਾਂਵਦੇ ਹੈਨ ਮਹਾਰਾਜ ਜੀ ਜੇਹੜੇ ਗੁਰਾਂ ਥੀਂ ਬੇਮੁਖ ਹੈਨ ਭਰੋਸੇ ਵਾਲੇ ਸਿੰਘਾਂ ਦੇ ਭਰੋਸੇ ਨੂੰ ਤੋੜਦੇ ਹੈਂ ਅਰ ਗੁਰੂ ਦੀ ਨਿੰਦਿਆਂ ਕਰਦੇ ਹੈਨ ਓਹ ਕਾਕ ਵਾਂਗੂ ਵਿਸ਼ਟਾ ਫੋਲਦੇ ਹੈਨ ਅਰ ਸਰੀਰ ਤਿਆਗ ਕੇ ਸੂਰ ਦੀ ਕੂਕੜ ਦੀ ਅਰ ਚਮਗਿਦੜ ਦੀ ਜੂਨ ਪਾਂਵਦੇ ਹੈਨ ਅਰ ਹੋਰ ਤੀਰਥਾਂ ਦੇ ਨਾਮ ਮਹਾਰਾਜ ਜੀ ਸਿਖਾਂ ਦੇ ਉਧਾਰ ਲਈ ਸੁਨਾਂਵਦੇ ਹੈਨ ਜੇਠ ਸੁਦੀ ਚੌਥ ਮੇਲਾ ਲਾਹੌਰ ਡੇਹਰੇ ਸਾਹਿਬ ਜੀ ਕਰੋ ਪਰੰਤੂ ਪਹਿਲੇ ਪਹਿਰ ਸਵੇਰੇ ਦੀਵਾਨਖਾਨੇ ਜੋ ਸ੍ਰੀ ਗੁਰੂ ਰਾਮਦਾਸ ਜੀ ਚੂਨਾ ਮੰਡੀ ਮੇਂ ਹੈ ਜਹਾਂ ਸ੍ਰੀ ਗੁਰੂ

ਅਰਜਨ ਸਾਹਿਬ ਜੀ ਨੇ ਦੋ ਬਰਸ ਬੈਠ ਕਰ ਮਗਨ ਹੋ ਕਰ ਉਪਦੇਸ਼ ਦੇ ਕਰ ਨਿਹਾਲ ਕੀਆ ਹੈ ਔਰ ਹਜ਼ਾਰੇ ਕੇ ਸ਼ਬਦ ਜਹਾਂ ਉਚਾਰੇ ਹੈਨ ਔਰ ਚੁਹੱਟੇ ਬਜਾਰ ਵਿਚ ਸ੍ਰੀ ਗੁਰੂ ਨਾਨਕ ਸਾਹਿਬ ਜੀ ਕੇ ਦਰਬਾਰ ਕਾ ਦਰਸ਼ਨ ਕਰੋ ਜਹਾਂ ਦੂਨੀ ਚੰਦ ਖਤਰੀ ਕੇ ਪਿਤਾ ਕਾ ਉਧਾਰ ਕੀਆ ਹੈ ਅਰ ਸ੍ਰੀ ਮੁਖਵਾਕ 'ਲਹੌਰ ਸ਼ਹਿਰ ਜਹਿਰ ਕਹਿਰ ਸਵਾ ਪਹਿਰ' ਉਚਾਰਨ ਕੀਆ ਦਰਸ਼ਨ ਕਰੈਂ ਬਿਆਸ ਪੂਜਾ ਕੋ ਗੁਰੂ ਗ੍ਰੰਥ ਸਾਹਿਬ ਜੀ ਕਾ ਪੂਜਨ ਕਰੋ ਚਤੁਰ ਮਾਸੇ ਵਿਖੇ ਪਾਉਂਟਾ ਸਾਹਿਬ ਚਮਕੌਰ ਸਾਹਿਬ ਕਾ ਦਰਸ਼ਨ ਕਰੋ ਦਸਮੀ ਕੋ ਸ੍ਰੀ ਹਰਿ ਸਰ ਦਰਸ਼ਨ ਕਰੋ ਘੁੱਕੇ ਵਾਲੀ ਗੁਰੂ ਕੀ ਰੌੜ ਕਾ ਦਰਸ਼ਨ। ਫੇਰ ਖਾਲਸਾ ਫੇਰ ਸ੍ਰੀ ਅੰਮ੍ਰਿਤਸਰ ਜੀ ਕਾ ਦਰਸ਼ਨ ਕਰੋ ਮੇਰਾ ਪੂਰਨ ਕਰਮ ਧਾਮ ਹੈ ਪਰੇਮੀ ਨੇਮੀ ਗਜਾਨੀ ਧਜਾਨੀ ਬਿਹੰਗਮ ਬਿਬੇਕੀ ਹਠੀਏ ਤਪੀਏ ਸਾਧੂ ਅੰਨ ਬਚਨ ਕੇ ਧਨੀ ਉਸ ਜਗਾ ਵਿਖੇ ਨਿਵਾਸ ਕਰਨਗੇ ਧਰਮ ਅਰਥ ਕਾਮ ਮੋਖ ਚਾਰ ਫਲ ਦਾਇਕ ਅਸਥਾਨ ਹੈ ਸਰਬ ਤੀਰਥੋਂ ਕਾ ਬੜਾ ਤੀਰਥ ਹੈ। ਸਰਾਧੋਂ ਕੀ ਪਹਿਲੀ ਪੂਰਨਮਾਸ਼ੀ ਗੋਇੰਦਵਾਲ ਸਾਹਿਬ ਜੀ ਦਾ ਦਰਸ਼ਨ ਕਰੋ ਬਾਵਲੀ ਸਾਹਿਬ ਇਸ਼ਨਾਨ ਕਰੋ ਦੀਵਾਲੀ ਦਾ ਮੇਲਾ ਬੈਕੁੰਠ ਪੁਰੀ ਸ੍ਰੀ ਅੰਮ੍ਰਿਤਸਰ ਸਾਹਿਬ ਜੀ ਦਾ ਦਰਸ਼ਨ ਕਰੋ ਕੜਾਹ ਪ੍ਰਸਾਦਿ ਕਰਾਓ ਸ੍ਰੀ ਅੰਮ੍ਰਿਤਸਰ ਜੀ ਗੁਰਪੁਰੀ ਹੈ ਟੁਕੜੀ ਕਾ ਮੇਲਾ ਕਤਕ ਸੁਦੀ ਪੂਰਨਮਾਸ਼ੀ ਨੂੰ ਸ੍ਰੀ ਨਨਕਾਣੇ ਸਾਹਿਬ ਜੀ ਕਾ ਦਰਸ਼ਨ ਦਿਦਾਰ ਕਰੋ ਫੇਰ ਲਾਹੌਰ ਸ਼ਹਿਰ ਵਿਖੇ ਆਇ ਕਰ ਗੁਰਦੁਆਰਿਆਂ ਦੇ ਦਰਸ਼ਨ ਕਰੋ ਪੋਹ ਸੁਦੀ ਸਪਤਮੀ ਪਟਨੇ ਸ਼ਹਿਰ ਵਿਖੇ ਦਰਸ਼ਨ ਕਰੋ ਮਾਘੀ ਮੁਕਤਸਰ ਜੀ ਦਰਸ਼ਨ ਕਰੋ ਪੁਨ

ਅਨੰਦ ਪੁਰ ਕੇਸ ਗੜ੍ਹ ਸਾਹਿਬ ਜੀ ਕੀਰਤ ਪੁਰ ਗੁਰੂ ਕਾ ਲਾਹੌਰ ਨੈਣਾ ਦੇਵੀ ਹੋਲਾ ਮਹਲਾ ਕਰੋ, ਫੇਰ ਚੇਤਰ ਚੋਦੇਂ ਸ੍ਰੀ ਤਰਨ ਤਾਰਨ ਸਾਹਿਬ ਜੀ ਦਰਸ਼ਨ ਕਰੋ ਮਹੀਨੇ ਦੇ ਮਹੀਨੇ ਜੋ ਦਰਸ਼ਨ ਕਰੇਗਾ ਸਰੀਰ ਅਰੋਗ ਪੁਤ੍ਰ ਧਨ ਆਦਿਕ ਮਿਲਨਗੇ ਜਿਸ ਦੇ ਸਰੀਰ ਨੂੰ ਕੁਸ਼ਟ ਆਦਿਕ ਰੋਗ ਹੋਵੇਗਾ ਓਹ ਭੀ ਗੁਰੂ ਅਰਜਨ ਦੇਵ ਜੀ ਦੂਰ ਕਰਨਗੇ, ਦਮਦਮਾ ਸਾਹਿਬ ਜੀ ਗੁਰੂ ਕੀ ਕਾਂਸ਼ੀ ਪੁਰੀ ਹੈ ਦਰਸ਼ਨ ਕਰੋ, ਪਰਧਨ ਪਰਤਨ ਪਰ ਅਪਵਾਦ ਸੇ ਬਚੋ, ਗਰੀਬ ਦੁਖੀ ਪਰ ਦਇਆ ਕਰੋ, ਪੁੰਨ ਦਾਨ ਜੱਗ ਤਲਾਬ ਖੂਹ ਬਾਵਲੀ ਲਵਾਓ ਲੱਜ ਡੋਲ ਪਾਓ ਖੂਹ ਲਵਾਏ ਦਾ ਪੁੰਨ ਹੈ ॥ ੧ ॥

ਦੋਹਿਰਾ—ਸ੍ਰੀ ਗੁਰ ਦੀਨ ਦਇਆਲ ਜੀ ਕਿਰਪਾ ਕਰੀ ਅਗਾਧ।
ਸਿਖਿਆ ਮਾਨੇ ਗੁਰ ਕੀ ਸਿਖ ਮਿਲ ਸਾਧ।

ਸੁਣ ਕਰ ਗੁਰੂ ਜੀ ਕੇ ਬਚਨ ਅਮੋਲਕ ਸਿਖ ਪ੍ਰਸਿੰਨ ਹੋਏ ਵਾਹਿਗੁਰੂ ਜੀ ਧੰਨ ਗੁਰੂ ਜੀ ਕਹਿਕੇ ਦਰਸ਼ਨ ਕਰਕੇ ਭੇਟਾ ਚੜ੍ਹਾ ਅਪਨੇ ਅਪਨੇ ਘਰਾਂ ਕੋ ਸੰਗਤ ਚਲਤੀ ਭਈ ਤਬ ਪਸ਼ੌਰ ਦੀ ਸੰਗਤ ਰਾਵਲ ਪਿੰਡੀ ਦੀ ਸੰਗਤ ਅਰਜ਼ ਕਰੀ ਸ਼ਬਦ ਪੜ੍ਹਕਰ ਸੁਨਾਇਆ। 'ਹਉ ਵਾਰੀ ਜੀਉ ਵਾਰੀ ਨਿਰੰਕਾਰੀ ਨਾਮ ਜਪਾਵਣਿਆ।' ਜਦ ਸਾਹਿਬਾਂ ਤੁਕ ਸੁਣੀ ਤਾਂ ਮਹਾਰਾਜ ਜੀ ਨੇ ਕਹਿਆ ਨਿਰੰਕਾਰੀ ਪੰਥ ਗੁਰੂ ਨਾਨਕ ਸਾਹਿਬ ਜੀ ਕਾ ਹੈ ਜਦ ਗੋਰਖ ਨਾਥ ਨਾਲ ਸੁਮੇਰ ਪਰਬਤ ਪਰ ਗੋਸ਼ਟ ਹੋਈ ਹੈ ਗੋਰਖ ਜੀ ਪੁਛਿਆ ਆਪ ਕੌਣ ਹੋ? ਤਾਂ ਗੁਰੂ ਜੀ ਕਹਿਆ ਗੁਰੂ ਨਾਨਕ ਨਿਰੰਕਾਰੀ ਮੇਰਾ ਨਾਮ ਹੈ ਨਿਰੰਕਾਰੀ ਆਦਿ ਪੰਥ ਚਲੇਗਾ ਤਬ ਓਸ ਪੰਥ ਕਾ ਹੁਕਮ ਸੁਣ ਕਰ ਅਰਜ਼ ਕਰ ਕਹਾ ਮਹਾਰਾਜ ਜੀ ਹੁਕਮ ਹੋਵੇ ਤਾਂ ਅਸੀਂ ਪੰਥ ਚਲਾਈਏ ਪੰਥ ਚਲਾਓ ਨਾਮ ਜਪਾਓ

ਵਾਹਿਗੁਰੂ ਵਾਹਿਗੁਰੂ ਕੋ ਕਹਾਓ ਇਤਨਾ ਬਚਨ ਸੁਣ ਕਰ ਸੰਗਤ ਚਲਤੀ ਭਈ। ਸਚੇ ਗੁਰੂ ਸਮਾਧ ਲਗਾਈ। ਸਾਖੀ ਲਿਖੀ ਲਿਖਾਰੀ ਭਾਈ। ਬੋਲੋ ਸਰਬ ਖਾਲਸਾ ਜੀ ਵਾਹਿਗੁਰੂ ॥ ੧੪ ॥

ਆਗੇ ਸਾਖੀ ਪੰਦਰਵੀਂ ਚਲੀ ॥

ਦੋਹਿਰਾ—ਮਹਾਰਾਜ ਪੂਰਨ ਪ੍ਰਭ ਕ੍ਰਿਪਾ ਨਾਥ ਬਲਵੰਤ ॥
ਚਲੇ ਅੰਬਾਲੇ ਸ਼ਹਿਰ ਕੋ ਸਾਧੂ ਸਿੰਘ ਮਹੰਤ ॥ ੧ ॥

ਚੌਪਈ ॥ ਵਹਾਂ ਜਾਇ ਕਰ ਡੇਰਾ ਕੀਨੋ। ਸੰਗਤ ਆਈ ਸੁ ਆਦਰ ਦੀਨੋ। ਇਕ ਸਿਖ ਮੋਹਰ ਪਾਂਚ ਹਜ਼ਾਰ। ਰਖੀ ਆਈ ਗੁਰਚਰਨ ਮਝਾਰ। ਇਕ ਸਿਖ ਨੇ ਹੱਥ ਜੋੜ ਕੇ ਅਰਜ ਕਰੀ ਜੀ ਮੈਂ ਬਡਾ ਭਾਰੀ ਗਰੀਬ ਥਾ ਸ੍ਰੀ ਗੁਰੂ ਤੇਗ ਬਹਾਦਰ ਜੀ ਕਾ ਮੈਂ ਸਿਖ ਹੂੰ ਮੇਰੇ ਕੋ ਦਸਵੰਧ ਦੇਣੇ ਕਾ ਹੁਕਮ ਹੈ ਸਚੇ ਪਾਤਿਸ਼ਾਹ ਅਬੀ ਮੇਰੇ ਕੋ ਪਚਾਸ ੫੦੦੦੦ ਮੋਹਰ ਮਿਲੀ ਹੈ ਖੇਤਕੇ ਅੰਦਰ ਬਹੁਤ ਦਿਨ ਕੀ ਜਮੀਨ ਮੇਂ ਦਬੀ ਹੂਈ ਸੀ ਸੋ ਆਪ ਆਪਨੇ ਲੰਗਰ ਮੈਂ ਦਸਵੰਧ ਪਾਓ ਅਰ ਅੰਮ੍ਰਿਤ ਛਕਾਓ ਅੰਮ੍ਰਿਤ ਛਕਾਇ ਕਰ ਸਿੰਘ ਸਜਾਇਆ ਤਾਂ ਇਕ ਪੰਡਤ ਅਰਜ ਕਰੀ ਜੀ ਅਸੀਂ ਬਹੁਤ ਮੰਤ੍ਰ ਪੜ੍ਹਦੇ ਹਾਂ ਗਾਇਤ੍ਰੀ ਮੰਤ੍ਰ ਮ੍ਰਿਤੰਜੇ ਮੰਤਰ ਪੜਦੇ ਹਾਂ ਦੇਵਤੇ ਪ੍ਰਸੰਨ ਨਹੀਂ ਹੋਤੇ। ਬਚਨ ਕੀਤਾ ਤੁਸੀਂ ਜਪੁਜੀ ਮੰਤਰ ਪੜ੍ਹਿਆ ਕਰੋ ਤਾਂ ਸੁਖ ਪਾਓਗੇ। ਆਗਯਾ ਮਾਨ ਪੰਡਤ ਸਿੰਘ ਸਜ ਗਿਆ ਖੰਡੇ ਦਾ ਅੰਮ੍ਰਿਤ ਛਕ ਕੇ ਸ੍ਰੀ ਗੁਰੂ ਜੀ ਮਹਾਰਾਜ ਖੁਸ਼ ਹੋਇ ਹੁਕਮ ਨਾਮਾ ਦੀਆ ਅਰ ਪਟਨੇ ਸ਼ਹਿਰ ਕੋ ਭੇਜ ਦੀਆ ਦੂਸਰੇ ਦਿਨ ਪੂਰਨਮਾਸ਼ੀ ਕਾ ਵਰਤ ਰਖੋ, ਸ਼ਿੰਘੋ ਪਿਆਰਿਓ ! ਹੁਕਮ ਮਾਨ ਕਰ ਪੂਰਨਮਾਸ਼ੀ ਕਾ ਵਰਤ ਰਖਾ ਨਿਰਾਹਾਰ ਤਾਂ ਪਰਮੇਸ਼ਵਰ ਦੀ ਗੋਦ ਮੈਂ ਪੁਚਾ ਦਿੰਦੀ ਹੈ ਜੇ ਦੁੱਧ ਅਹਾਰ ਰਖੇ ਤਾਂ ਚੰਦ੍ਰਮਾਂ ਦੇ ਲੋਕ

ਪੁਚਾ ਦਿੰਦੀ ਹੈ ਜੋ ਮਿਠੀ ਚੀਜ਼ ਖਾਕੇ ਰਖੇ ਤਾਂ ਸੂਰਜ ਕੇ ਲੋਕ ਮੈਂ ਪਹੁੰਚਾ ਦੇਵੇਗੀ ਜੇ ਅਠੀਂ ਪਹਿਰੀ ਅੰਨ ਛਕ ਕੇ ਰਖੇ ਤਾਂ ਅੰਨ ਪੂਰਨਾ ਹੋਵੇਗੀ ਅਰ ਪ੍ਰਸੰਨ ਰਹੇਗੀ ਅੰਨ ਦੀ ਟੋਟ ਨ ਆਵੇਗੀ ਜੇ ਰਖਕੇ ਕ੍ਰੋਧ ਕਰੇਗਾ ਤਾਂ ਦੇਹ ਦੁਖੀ ਰਹੇਗੀ ਉਸ ਰੋਜ ਕ੍ਰੋਧ ਨਾ ਕਰੇ ਸਾਰਾ ਪੁੰਨ ਫਲੇਗਾ ਦੁਆਦਸੀ ਸਿਖਾਂ ਕੋ ਪ੍ਰਸ਼ਾਦਿ ਛਕਾਕੇ ਛਕੇ ਫਲੋ ਹਾਰ ਭੀ ਛਕਾ ਕੇ ਛਕੇ ਯਥਾ ਯੋਗ ਸੇਵਾ ਕਰੋ ਪਰਮ ਪਵਿਤ੍ਰ ਬਰਤ ਹੋਰ ਇਸ ਕੇ ਸਮਾਨ ਕੋਈ ਨਹੀਂ ਇਸ ਕੇ ਤੁਲ ਇਸ ਕਾ ਫਲ ਇਹ ਹੈ ਸ਼ੁਧ ਭਾਵਨਾ ਸੇ ਰਖੇ ਦੁਧ ਪੁਤ੍ਰ ਮਿਲੇ ਵੈਰੀ ਮਿਤਰ ਹੋਇ ਸਭ ਸਿੰਘ ਮਿਲ ਕਰ ਜਪੁਜੀ ਸਾਹਿਬ ਕਾ ਪਾਠ ਕਰੇ ਪੈਂਤੀਸ ਅਖਰੀ ਦਾ ਪਾਠ ਕਰੇ ੧੧੮ ਇਕ ਸੌ ਅਠਾਰਾਂ ਵੇਰੀ ਕਰਹੁ, ਜੋ ਸਿਖ ਪੂਰਨਮਾਸ਼ੀ ਕਾ ਵਰਤ ਰਖੇਗਾ ਯਾ ਰਖਾਵੇਗਾ ਭਜਨ ਕਰੇ ਜਾਗ੍ਰਨ ਕਰੇ ਨਿਹਾਲ ਹੋਵੇਗਾ।' ਸਰਬ ਮਨੋਰਥ ਗੁਰੂ ਜੀ ਪੂਰਨ ਕਰਨਗੇ ॥੧॥

ਰਾਮਕਲੀ ਮਹਲਾ ੫ ॥ 'ਬੀਜ ਮੰਤ੍ਰ ਹਰਿ ਕੀਰਤਨ ਗਾਉ ॥ ਆਗੈ ਮਿਲੀ ਨਿਥਾਵੇ ਥਾਉ ॥ ਗੁਰ ਪੂਰੇ ਕੀ ਚਰਣੀ ਲਾਗ ॥ ਜਨਮ ਜਨਮ ਕਾ ਸੋਇਆ ਜਾਗ ॥' ਦਰਸ਼ਨ ਗੁਰੂ ਕਾ ਕਰੇ ਗੁਰਦੁਆਰਿਆਂ ਕੇ ਦਰਸ਼ਨ ਕਰੇ ਦਿਨ ਰਾਤ ਭਜਨ ਕਰੇ ਸ੍ਰੀ ਗੁਰੂ ਨਾਨਕ ਜੀ ਉਸ ਕੇ ਸਰਬ ਕਾਰਜ ਪੂਰਨ ਕਰਨਗੇ ਲਾਂਗਰੀਓਂ ਕੋ ਹੁਕਮ ਹੂਆ ਕਿ ਦੂਧ ਚੋ ਕਰ ਸਿੰਘਾੜਿਓਂ ਕੇ ਆਮ ਕਾ ਖੜਾਹ ਪ੍ਰਸ਼ਾਦਿ ਕਰਵਾਓ ਸਿੰਘ ਆਗਿਆ ਮਾਨ ਰਸਤ ਲੈਣੇ ਕੋ ਗਏ ਪੁਨਃ ਸ੍ਰੀ ਗੁਰੂ ਮਹਾਰਾਜ ਜੀ ਅਰਾਮ ਕਰਤੇ ਭਏ ਪ੍ਰਾਤਾਕਾਲ ਉਠ ਕਰ ਇਸ਼ਨਾਨ ਕੀਆ। ਪਸਚਾਤ ਰਾਗੀ ਸਿੰਘਾਂ ਨੇ ਆਸਾ ਕੀ ਵਾਰ ਕਾ ਪ੍ਰਾਰੰਭ ਕੀਆ ਦੀਵਾਨ ਲਗਾਇਆ ਸ੍ਰੀ ਗੁਰੂ ਜੀ ਦੀਨ ਦਇਆਲ ਕਮਰ

ਕਸਾ ਕਰ ਤਖਤ ਪਰ ਬਿਰਾਜਮਾਨ ਆਨ ਹੂਏ।

ਯਥਾ ਵਾਕ ॥ 'ਗੁਰੁ ਪੂਰਾ ਮੇਰਾ ਗੁਰ ਪੂਰ' ॥ ਰਾਗੀ ਸਿੰਘ ਐਸੇ ਸ਼ਬਦ ਪੜ ਕਰ ਕੀਰਤਨ ਕਰਨ ਲਗੇ ਸੁਣ ਸੁਣ ਕਰ ਮੈਣਦਾਬ ਦੇ ਸਿਖ ਸੰਤ ਆਨ ਗੁਰੂ ਕੀ ਚਰਨੀ ਲਗੇ ਭੇਟਾ ਰੁਪਯਾ ਮੋਹਰ ਪੈਸਾ ਬਹੁਤ ਚੜਿਆ ਦਿਨ ਭਰ ਦੀਨਾ ਨਾਥ ਬਰਤ ਪੂਰਨਮਾਸੀ ਕਾ ਰਖਿਆ ਔਰ ਸਭ ਸਿਖ ਸੰਗਤ ਨਾਮ ਦਾਨ ਇਸ਼ਨਾਨ ਕਥਾ ਕੀਰਤਨ ਆਦਿ ਦਿਨ ਭਰ ਕੀਤੀ ਸ੍ਰੀ ਗੁਰੂ ਮਹਾਰਾਜ ਜੀ ਕੇ ਹਜੂਰ ਵਰਤ ਪੂਰਨਮਾਸ਼ੀ ਕਾ ਰਖ ਕਰ ਹਾਜ਼ਰ ਹਜੂਰ ਰਹੀ ਤਾਂ ਇਕ ਸਿਖ ਨ ਪੁਛਿਆ ਹੇ ਕਰੁਣਾ ਨਿਧਾਨ ਸਤਿਗੁਰ ਦੀਨ ਦਇਆਲ ਜੀ ਕ੍ਰਿਪਾ ਕਰਕੇ ਕੋਠੇ ਸਾਹਿਬ ਤੰਬੂ ਸਾਹਿਬ ਕਿਆਰੇ ਸਾਹਿਬ ਦਾ ਵਰਤੰਤ ਦਸੋ ਜੀ ਤਾਂ ਗੁਰੂ ਜੀ ਬਚਨ ਕੀਤਾ ਸ੍ਰੀ ਕ੍ਰਿਸ਼ਨ ਭਗਵਾਨ ਜੀ ਰਾਜੇ ਵਿਰਾਟ ਕੋ ਔਰ ਸੰਤਾਂ ਭਗਤਾਂ ਕੋ ਉਪਦੇਸ਼ ਕੀਆ ਸੀ ਆਪਣੇ ਸਰੂਪ ਦਾ ਰਾਜੇ ਤੇ ਸੰਤਾਂ ਨੇ ਹਾਥ ਜੋੜ ਕਰ ਪਰਾਰਥਨਾ ਕਰੀ ਹੇ ਭਗਵਾਨ ਜੈਸੇ ਆਪ ਨੇ ਮਥਰਾ ਬਿੰਦਰਾਬਨ ਆਦਿਕ ਅਸਥਾਨੋਂ ਮੇਂ ਕਲੋਲ ਕੀਏ ਹੈਂ ਤੈਸੇ ਇਸ ਅਸਥਾਨ ਮੇਂ ਭੀ ਕਰੀਏ ਜੀ ਦੇਖੀਏ ਕੈਸਾ ਅਦਭੁਤ ਜੰਗਲ ਹੈ ਤਾਂ ਸ੍ਰੀ ਕ੍ਰਿਸ਼ਨ ਦੇਵ ਜੀ ਨੇ ਆਗਯਾ ਦਈ ਕਿ ਅਸੀਂ ਬਾਲਕਾਂ ਦੀ ਨਿਆਈਂ ਇਸ ਅਸਥਾਨ ਵਿਖੇ ਸ੍ਰੀ ਗੁਰੂ ਨਾਨਕ ਨਿਰੰਕਾਰੀ ਜੀ ਦਾ ਅਵਤਾਰ ਧਾਰ ਕੇ ਖੇਡਾਂਗੇ ਤੰਬੂ ਸਾਹਿਬ ਵਿਖੇ ਰਾਜੇ ਵਿਰਾਟ ਕੋ ਕ੍ਰਿਸ਼ਨ ਭਗਵਾਨ ਜੀ ਨੇ ਜੋਗ ਅਭਿਆਸ ਦਸਿਆ ਸੀ ਕਿਆਰੇ ਸਾਹਿਬ ਦੁਰਬਾਸਾ ਜੀ ਆਪਣੇ ਸਿਖਾਂ ਕੋ ਪਰਾਣਾਯਾਮ ਉਰਧ ਮੰਤਰ ਕਾ ਜਾਪ ਜਪਾਯਾ ਸੀ ਤਿਸ ਸਮੇ ਉਸ ਅਸਥਾਨ ਵਿਖੇ ਰਾਵੀ ਨਦੀ ਕਾ ਪਰਵਾਹ ਵਗਦਾ ਸੀ ਹੇ ਸਿਖੋ ਨਾਨਕ ਪੁਰੀ ਮਾਲ ਸਾਹਿਬ

ਟੋਕਾ ਸਾਹਿਬ ਪਰਮ ਪਵਿਤਰ ਤੀਰਥ ਹੈ ਜੋ ਦਰਸ਼ਨ ਕਰੇ ਸੋ ਗੁਰੂ ਕਾ ਪਰਮ ਪਿਆਰਾ ਮਿੱਤਰ ਹੈ।

ਦੋਹਿਰਾ— ਸਤਿਗੁਰ ਮੌਨ ਸੁਧਾਰ ਕੇ ਬੈਠੇ ਲਾਇ ਧਿਆਨ ॥
ਕਲਮ ਸੁ ਲਗੇ ਬਣਾਵਣੇ ਲਿਖਾਰੀ ਸਿੰਘ ਮਹਾਨ ॥

ਅਗੇ ਸਾਖੀ ਸੋਲ੍ਹਵੀਂ ਚਲੀ

ਦੋਹਿਰਾ— ਕਰਕੇ ਸਭ ਕੋ ਅਤਿ ਖੁਸ਼ੀ ਚਲੇ ਗੁਰੂ ਬਡਭਾਗ ॥
ਮੇਲਾ ਮਾਘੀ ਮੁਕਤਸਰ ਕਰਨੇ ਕੋ ਮਨ ਲਾਗ ॥ ੧ ॥

ਸ੍ਰੀ ਗੁਰੂ ਮਹਾਰਾਜ ਦੀਨ ਦਇਆਲ ਜੀ ਨੇ ਸਮੂਹ ਸਿਖਾਂ ਸੰਗਤਾਂ ਭਗਤਾਂ ਸਣੇ ਤਿਆਰੀ ਕਰੀ ਧੀਰੇ ਧੀਰੇ ਚਲੇ ਰਸਤੇ ਮੈ ਸਿਖਾਂ ਕੋ ਦਰਸ਼ਨ ਦੇ ਕ੍ਰਿਤਾਰਥ ਕਰਤੇ ਸਿੰਘ ਸਜਾ ਤੇ ਮੁਕਤਸਰ ਕੇ ਵਿਖੇ ਆਇ ਤੰਬੂ ਲਗਵਾਏ ਇਸ਼ਨਾਨ ਧਿਆਨ ਕਰ ਦੀਵਾਨ ਲਗਾਇ ਕਰ ਬੈਠੇ ਹਜ਼ਾਰਾਂ ਸਿਖ ਸਿੰਘ ਮਾਲਵੇ ਦੇਸ਼ ਦੀਆਂ ਸੰਗਤਾਂ ਦਰਸ਼ਨ ਦੇਣ ਲਈ ਆਨ ਜੁੜੀਆਂ ਦਰਸ਼ਨ ਕਰਕੇ ਅਨੰਦ ਹੋਵਣ ਲਗੇ ਸ੍ਰੀ ਗੁਰੂ ਜੀ ਦੇ ਹਜ਼ੂਰ ਅਰਦਾਸਾ ਭੇਟਾ ਚੜ੍ਹਾਵਣ ਅਰ ਚਰਨੋਂ ਪਰ ਸੀਸ ਰਖਕੇ ਮਥਾ ਟੇਕਣ ਇਸ ਪ੍ਰਕਾਰ ਬਡਾ ਮੇਲਾ ਹੂਆ ਪਚਾਸ ਲਾਂਗਰੀ ਪਰੀਤ ਸੇ ਪ੍ਰਸ਼ਾਦਿ ਬਣਾਵੇਂ ਅਨੰਦ ਸੇ ਪ੍ਰਸ਼ਾਦਿ ਭੋਜਨ ਕਰ ਛਕ ਲੇਵੇਂ ਅੰਗੀਠੇ ਸੁਲਗਾ ਦੀਏ ਪਾਲਾ ਅੰਗੀਠਿਓਂ ਕੋ ਦੇਖ ਕਰ ਦੂਰ ਕੋ ਭਾਗ ਗਯਾ। ਭੋਲਾ ਮੁਲਕ ਸਤਿਗੁਰੂ ਜੀ ਦੇਖ ਪਰੇਮ ਪ੍ਰਸੰਨ ਹੂਏ। ਪਾਂਚ ਹਜ਼ਾਰ ਸਿਖ ਅੰਮ੍ਰਿਤ ਛਕਕੇ ਸਿੰਘ ਰੂਪ ਹੋ ਕਰ ਸ੍ਰੀ ਗੁਰੂ ਜੀ ਕੇ ਹਜ਼ੂਰ ਸ੍ਰੀ ਵਾਹਿਗੁਰੂ ਜੀ ਕਾ ਖਾਲਸਾ ਸ੍ਰੀ ਵਾਹਿਗੁਰੂ ਜੀ ਕੀ ਫਤੇ ਲਗੇ ਗਜਾਵਨੇ ਤਾਂ ਸਭ ਕੋ ਉਸ ਸਮੇਂ ਮਾਲਵਈ ਅਰ ਮਝੈਲ ਸਿੰਘਾਂ ਹੱਥ ਜੋੜ ਬੇਨਤੀ ਕੀਤੀ ਹੇ ਗੁਰੂ ਸਚੇ ਪਾਤਿਸ਼ਾਹ ਜੀ ਇਥੇ ਪਾਣੀ ਦੀ ਬਹੁਤ ਲੋੜ ਹੈ ਜੀ ਗਊਆਂ ਤੇ ਗਿਦੜ ਤਿਹਾਏ ਤੇ ਹਲ-

ਕਾਏ ਹੋ ਜਾਂਦੇ ਹਨ ਜੀ ਕ੍ਰਿਪਾ ਕਰਕੇ ਅਸਾਡੀ ਰਖਿਆ ਕਰੋ ਜੀ ਛੋਲੇ ਬਾਜਰਾ ਖਾਂਦੇ ਹਾਂ ਮੋਠ ਮਿਸੇ ਅੰਨ ਖਾਂਦੇ ਹਾਂ ਜਦ ਬਰਖਾ ਨਹੀਂ ਹੁੰਦੀ ਤਾਂ ਅਸੀਂ ਜੀ ਮਾਲ ਤੇ ਬਾਲ ਬਚਿਆਂ ਨੂੰ ਨਾਲ ਲੈਕੇ ਭਰਿਆਂ ਘਰਾਂ ਨੂੰ ਛੋਡ ਕੇ ਦਰਯਾਵਾਂ ਤੇ ਜਾਂਦੇ ਹਾਂ ਇਤਨੀ ਅਰਜ਼ ਸੁਨ ਕਰ ਸ੍ਰੀ ਗੁਰੂ ਦੀਨ ਦਇਆਲ ਸਚੇ ਪਾਤਿਸ਼ਾਹ ਜੀ ਹੁਕਮ ਕੀਤਾ ਹੈ ਭਈ ਸਿਖੋ ਤੁਸੀਂ ਸਭ ਪਦਾਰਥ ਛਕੋ ਗੇ ਨਦੀਆਂ ਦਰਯਾਵਾਂ ਦਾ ਜਲ ਤੁਹਾਡੇ ਖੇਤਾਂ ਵਿਚ ਫਿਰੇਗਾ ਨਦੀਆਂ ਦੇ ਵਸਨੀਕ ਤੁਹਾਡੇ ਦੇਸ ਆਕੇ ਅਪਨਾ ਗੁਜ਼ਾਰਾ ਕਰਨਗੇ ਜਿਥੇ ਜੜ ਤੇ ਅਕ ਲਗੇ ਦਿਸਨਗੇ ਉਥੇ ਅੰਬ ਤੇ ਅਨਾਰ ਲਗਣਗੇ ਅਰ ਬੜੇ ਸੁੰਦਰ ਬਗੀਚੇ ਸ਼ੋਭਾ ਪਾਵਣਗੇ ਜਿਥੇ ਮੋਠ ਬਾਜਰਾ ਹੈ ਉਥੇ ਕਮਾਦ ਝੋਨਾ ਹੋਵੇਗਾ ਮੋਠ ਨਾ ਖਾਵੇਗੇ ਛਤੀ ਪ੍ਰਕਾਰ ਦੇ ਪਦਾਰਥ ਛਕੋਗੇ ਗੁਰੂ ਗੁਰੂ ਜਪੋਗੇ ਸੁਲਤਾਨੀ ਹਿੰਦੂ ਕੋਈ ਨਾ ਬਨੇਗਾ ਸਤਿਗੁਰਾਂ ਦ ਚਰਨਾਂ ਪਰ ਸੀਸ ਰਖ ਅਰਦਾਸ ਕਰ ਬੈਠ ਗਏ ਬੜਾ ਮੇਲਾ ਹੂਆ ਪਚਾਸ ਲਾਂਗਰੀਓ ਨੇ ਪ੍ਰਸ਼ਾਦ ਬਣਾਏ ਪ੍ਰੀਤ ਸੇ ਅਨੰਦ ਸੇ ਭੋਜਨ ਕਰੇ ਅੰਗੀਠੇ ਲਗਾ ਦੀਏ ਅੰਗੀਠਿਯੋਂ ਕੋ ਦੇਖ ਕਰ ਪਾਲਾ ਹਰਨ ਹੋ ਗਿਆ ਭੁਲਾ ਮੁਲਕ ਦੇਖ ਸ੍ਰੀ ਗੁਰੂ ਜੀ ਅਤੀ ਪ੍ਰਸੰਨ ਹੋਏ ਪਾਂਚ ਹਜ਼ਾਰ ਸਿਖ ਅੰਮ੍ਰਿਤ ਛਕ ਕੇ ਸਿੰਘ ਰੂਪ ਹੋਇ ਕਰ ਲਗੇ ਮੁਖਾਰ ਬਿੰਦ ਦਵਾਰਾ ਹਥ ਜੋੜਕੇ ਸ੍ਰੀ ਵਾਹਿਗੁਰੂ ਜੀ ਕਾ ਖਾਲਸਾ ਸ੍ਰੀ ਵਾਹਿਗੁਰੂ ਜੀ ਕੀ ਫਤੇ ਹੈ ਫੇਰ ਸਿੰਘਾਂ ਅਰਜ਼ ਕਰੀ ਜੀ ਸਚੇ ਪਾਤਸ਼ਾਹ ਜੀ ਅਸਾਂ ਨੂੰ ਸੇਤਬੰਧ ਰਾਮੇਸ਼੍ਵਰ ਦਾ ਦਰਸ਼ਨ ਕਰਾਓ ਜੀ ਜਿਸ ਅਸਥਾਨ ਵਿਖੇ ਸ੍ਰੀ ਰਾਮ ਚੰਦ ਜੀ ਮਹਾਰਾਜ ਨੇ ਪੁਲ ਬੰਨਕੇ ਲੰਕਾ ਨੂੰ ਜਿਤਿਆ ਸੀ ਅਰ ਬਚਨ ਕੀਤਾ ਹੈ ਸਿੰਘੋ ਪਿਆਰਿਓ ਇਸ਼ਨਾਨ ਕਰੋ

ਨਿਤਨੇਮ ਜਪੁ ਸਾਹਿਬ ਪੜ੍ਹੇ ਅਰ ਤਿਆਰੀ ਕਰੋ ਸ੍ਰੀ ਗੁਰੂ ਜੀ ਐਸੀ ਕਲਾ ਦਿਖਾਈ ਜਦ ਸਰਬ ਸੰਗਤ ਨੇ ਭੋਗ ਪਾਇਆ ਮਥਾ ਟੇਕਿਆ ਅਰ ਛੇਕੜ ਦੀ ਤੁਕ ਪੜ੍ਹੀ 'ਕੇਤੀ ਛੁਟੀ ਨਾਲ ਪੜ੍ਹਕੇ ਜਾਂ ਮਥਾ ਟੇਕਿਆ ਅਰ ਜਿਸ ਸਮੇਂ ਸੀਸ ਉੱਚਾ ਕੀਆ ਤਾ ਕੀ ਦੇਖਿਆ ਜੋ ਸਮੁੰਦਰ ਦਾ ਕਿਨਾਰਾ ਪੜਾ ਨਜ਼ਰ ਆਂਵਦਾ ਹੈ ਐਸਾ ਮਾਲੂਮ ਹੂਆ ਇਥੇ ਹੀ ਬਹੁਤ ਦਿਨ ਸੇ ਹਾਂ। ਕੜਾਹ ਪ੍ਰਸਾਦਿ ਕਰਾਯਾ ਦਰਸ਼ਨ ਸ੍ਰੀ ਗੁਰੂ ਜੀ ਕਾ ਲਗੇ ਕਰਨ ਇਤਨੇ ਮੈਂ ਸ੍ਰੀ ਗੁਰੂ ਜੀ ਕੇ ਦਰਸ਼ਨ ਕੋ ਸਮੁੰਦਰ ਬ੍ਰਾਹਮਣ ਕਾ ਰੂਪ ਧਾਰਕੇ ਆਨ ਖੜਾ ਹੂਆ ਹੀਰੇ ਮੋਤੀ ਭੇਟਾ ਲੈਕਰ ਮੱਥਾ ਟੇਕ ਕੇ ਬੈਠ ਗਿਆ ਫੇਰ ਪੀਛੇ ਮੱਛਾਂ ਦਾ ਰਾਜਾ ਆਯਾ ਕੱਛੂਆਂ ਦਾ ਰਾਜਾ ਆਇਆ ਔਰ ਅਨੇਕ ਜੀਵ ਜੰਤ ਆਇ ਸਰਨੀ ਪੜੇ ਤਾਂ ਗੁਰੂ ਜੀ ਖੁਸ਼ੀ ਕੀਤੀ ਥਾਪੀ ਦੇਕਰ ਪੁਛਿਆ ਤੁਸੀਂ ਕਉਣ ਹੋ ਸਮੁੰਦਰ ਬ੍ਰਾਹਮਣ ਰੂਪ ਮੈਂ ਹੋਕਰ ਬੋਲਾ ਮੈਂ ਆਪ ਕਾ ਦਾਸ ਹਾਂ ਅਰ ਕਛੂ ਨੇ ਕਹਾ ਜਬ ਭਗਵਾਨ ਆਪ ਦੀਨ ਦਯਾਲ ਕਛ ਅਵਤਾਰ ਹੋ ਸਮੁੰਦਰ ਮਥਨ ਕਰਾਯਾ ਸੀ ਦੇਵਤਿਆਂ ਔਰ ਦੈਂਤਾਂ ਦੇ ਹਥੀਂ ਮੈਂ ਉਨ੍ਹਾਂ ਦੀ ਅੰਸ ਵਿਚੋਂ ਹਾਂ ਮੇਰਾ ਨਾਮ ਸ੍ਰਿਤ ਪਾਤ ਹੈ ਜੀ ਮਛ ਕਹਿਆ ਮੈਂ ਤਾਂ ਉਸ ਮੱਛ ਦੀ ਔਲਾਦ ਹਾਂ ਜੀ ਜਿਸ ਮੱਛ ਪਰ ਚੜ ਸ੍ਰੀ ਗੁਰੂ ਨਾਨਕ ਜੀ ਸਮੁੰਦਰ ਵਿਖੇ ਸੈਰ ਕੀਏ ਏਥੇ ਮੇਰਾ ਨਾਉਂ ਸਮੁੰਦਰ ਰਾਉ ਹੈ ਜੀ ਅਸੀਂ ਸਭ ਕੋਈ ਆਪਕੇ ਦਾਸ ਹਾਂ ਜੀ ਸਾਡੇ ਧੰਨ ਭਾਗ ਹੈ ਜੀ ਤੁਸੀਂ ਅਸਾਡੇ ਪਰ ਚੜ ਕਰ ਸ਼ੈਰ ਸਮੁੰਦਰ ਕਾ ਕਰੋ ਜੀ ਸਤਿਗੁਰਾਂ ਆਗਯਾ ਕਰੀ ਹੇ ਸਿਖੋ ਤੁਸੀਂ ਡਰਨਾਂ ਨਾਹੀ ਇਤਨਾ ਕਹਿ ਕਰ ਗੁਰੂ ਜੀ ਅਸਵਾਰ ਹੋਏ ਤਾਂ ਸੈਰ ਕਰਤੇ ਗੁਰੂ ਜੀ ਪਾਰ ਚਲੇ ਗਏ ਪਾਰ ਜਾਇ ਉਤਰੇ ਬਡ ਅਨੰਦ ਸੰਯੁਕਤ ਡੇਰਾ

ਕੀਆ ਬਹੁਤ ਪਦਾਰਥ ਛਕਾਏ ਅਰ ਛਕੇ ਵਹਾਂ ਕਾ ਰਾਜਾ ਦਰਸ਼ਨ ਕਰਨ ਕੋ ਆਇਆ ਉਸ ਅਰਜ ਕਰੀ ਜੀ ਕਿ ਸਾਡੀ ਕਤੇਬ ਵਿਚ ਲਿਖਾ ਹੈ ਜੋ ਏਥੇ ਹਿੰਦੂਆਂ ਦਾ ਗੁਰੂ ਆਵੇਗਾ ਸੋ ਆਪ ਆਕਰ ਸਾਨੂੰ ਦਿਦਾਰ ਦਿਤਾ ਹੈ ਜਾਂ ਅਗੇ ਗੁਰੂ ਨਾਨਕ ਜੀ ਭੀ ਇਥੇ ਆ ਕਰ ਬੈਠੇ ਸੀ ਦੋ ਚਾਕਰ ਉਨ੍ਹਾਂ ਦੇ ਸੰਗ ਸਨ ਉਨਾਂ ਪਾਸ ਅਰਜ ਕਰੀ ਸੀ ਕਿ ਸਾਨੂੰ ਆਪਣੇ ਮੁਲਕ ਲੈ ਚਲੋ ਜੀ ਤਬ ਮਹਾਰਾਜ ਪ੍ਰਸੰਨ ਹੋਕਰ ਕਹਾ ਕਿ ਸਾਡੇ ਮਸਨਦ ਪਰ ਦਸਵਾਂ ਗੁਰੂ ਗੋਬਿੰਦ ਸਿੰਘ ਬੈਠੇਗਾ ਪੁਨ ਵਹੁ ਇਥੇ ਆਵੇਗਾ ਤਬ ਤੁਸਾਂ ਉਨਾਂ ਨੂੰ ਕਹਿਣਾ ਸੋ ਸਭ ਬਾਤ ਸਾਡੇ ਵਡੇ ਰਾਜੇ ਕਹਿੰਦੇ ਕਹਿੰਦੇ ਮਰ ਗਏ ਹੈਨ ਹੁਣ ਤੁਸੀ ਦਇਆ ਕਰਕੇ ਅਸਾਂ ਨੂੰ ਆਪਣੇ ਮੁਲਕ ਲੈ ਚਲੋ ਜੀ ਤੁਹਾਡੀ ਟਹਿਲ ਕਰਾਂਗੇ ਅਸੀਂ ਕਿਸੇ ਦਾ ਧਰਮ ਜਬਰ ਦਸਤੀ ਨਹੀਂ ਬਿਗਾੜਾਂਗੇ ਤਾਂ ਗੁਰੂ ਜੀ ਦਯਾਲ ਹੋਕੇ ਕਹਾ ਤਪੋਂ ਰਾਜ ਰਾਜੋਂ ਨਰਕ ॥ ਸਬਦ ॥ ਕਲਕਾਤੀ ਰਾਜ ਕਸਾਂਈ ਧਰਮ ਪੰਖ ਕਰ ਉਡਾਰਿਆ॥ ਕਲ ਮੈਂ ਬੇਦ ਅਥਰਬਣ ਹੂਆ ਨਾਮ ਖੁਦਾਈ ਅਲਹੁ ਭਇਆ॥ ਰਾਜੇ ਰਈਅਤਿ ਸਿਕਦਾਰ ਕੋਇ ਨ ਰਹਿਸੀਓ ॥ ਹਟ ਪਟਣ ਬਾਜਾਰ ਹੁਕਮੀ ਢਹਿਸੀਓ॥ ਤਾਂ ਸਤਿਗੁਰਾਂ ਕਹਿਆ ਹੇ ਭਾਈ ਤੁਸੀਂ ਅਸਾਡੇ ਨਾਲ ਚਲੋ ਥੋੜੇ ਹੀ ਦਿਨਾਂ ਵਿਖੇ ਤੁਹਾਡਾ ਗੁਰੂ ਜੀ ਰਾਜ ਕਰਾ ਦੇਣਗੇ ਤੁਸਾਂ ਸਾਡੇ ਸਿਖਾਂ ਨਾਲ ਮਿਲ ਕੇ ਰਹਿਣਾ ਪਰਾਈ ਇਸਤ੍ਰੀ ਨਾ ਫੜਾਓ ਗਰੀਬ ਤੇ ਜੋਫ ਨਾ ਕਰੀਓ ਕੁੜੀ ਹੋਈ ਮਾਰੇ ਤੇ ਸਤੀ ਭੀ ਕੋਈ ਨਾ ਹੋਵੇ ਰਸਤੇ ਸਵੀਰਾਓ ਵਿਦਯਾ ਪੜਾਈਓ ਗੁਰੂ ਜੀ ਇਤਨਾ ਉਪਦੇਸ਼ ਕਰ ਉਸ ਦੇਸ ਵਾਲਿਆਂ ਨੂੰ ਨਾਲ ਲੈ ਸਿੰਘਾਂ ਨੂੰ ਤਿਆਰ ਕਰ ਪੁਰ ਬੰਦਰ ਆਇ ਪਹੁੰਚੇ ਉਨ੍ਹਾਂ ਨੂੰ ਵਰ ਦੇ ਰਾਜ ਬਖਸ਼ ਸ੍ਰੀ ਮੁਖਵਾਕ

ਸ਼ਬਦ ਕੀਤਾ । ਤੋੜਨਗੇ ਪਹਾੜ ਅਰਾਸਾਨ ਕੁਰਾਸਾਨ ਕੇ ਪੁਨ, ਆਪ ਹੜੰਬੇ ਦੇਸ ਕੋ ਗਏ ॥ ਦੋਹਿਰਾ ॥ ਸ੍ਰੀ ਗੁਰੂ ਪੁਰ ਬਦਰ ਸੇ ਗਏ ਹੜੰਬੇ ਦੇਸ ॥ ਅੰਮ੍ਰਿਤ ਛਕਾਵਨੇ ਲਗੇ ਰਾਖੇ ਸਿਰ ਪਰ ਕੇਸ ॥ ਭਾਈ ਜੀ ਬੋਲੋ ਵਾਹਿਗੁਰੂ ॥

ਆਗੇ ਸਾਖੀ ਸਤਾਰਵੀਂ ਚਲੀ ॥

ਗੁਰੂ ਜੀ ਹੜੰਬੇ ਦੇਸ ਨੂੰ ਗਏ ਜਦ ਕੋਈ ਮਰਨ ਲਗੇ ਤਦ ਉਸ ਨੂੰ ਨਦੀ ਤੇ ਲੈ ਜਾਣ ਜਾਕਰ ਪਾਣੀ ਦੇ ਛੱਟੇ ਮਾਰ ਕੇ ਆਖਨ ਹਰੀ ਹਰਿ ਬੋਲੋ ਪੁਨਾ ਇਕੱਲਿਆਂ ਛੋਡਕੇ ਚਲੇ ਜਾਣਾ ਜੇ ਬਚ ਰਹੇ ਤਾਂ ਓਹ ਮੁਰਦਗਾਉਂ ਮੇਂ ਰਹਿਨ ਘਰ ਵਾਲੇ ਲੋਗ ਉਨ ਸੇ ਛੋਹਣ ਨਹੀਂ ਤਾਂ ਗੁਰਾਂ ਦਇਆ ਕਰਕੇ ਏਹ ਚਾਲ ਉਨ੍ਹਾਂ ਦੀ ਹਟਾਈ ਅਰ ਅਗੋ ਨੂੰ ਉਹ ਅੰਮ੍ਰਿਤ ਛਕ ਕੇ ਸਿੰਘ ਖਾਲਸਾ ਜੀ ਸਜ ਗਏ ਗੁਰੂ ਜੀ ਕਾ ਬੜਾ ਜਸ ਹੂਆ ਹੁਕਮ ਹੋਯਾ ਜਦ ਕੋਈ ਮਰੇ ਤਦ ਸੰਸਕਾਰ ਕਰੋ ਕੜਾਹ ਪ੍ਰਸ਼ਾਦਿ ਕਰੇ ਗੁਰੂ ਗਰੰਥ ਸਾਹਿਬ ਜੀ ਦਾ ਪਾਠ ਕਰੋ ਵਾਹਿਗੁਰੂ ਦਾ ਨਾਮ ਜਪੋ ਉਨਾਂ ਨੂੰ ਨਾਮ ਦਾਨ ਦੇ ਕੇ ਗੁਰੂ ਜੀ ਪੰਜਾਬ ਮੈਂ ਆਏ ਸਿੰਘਾਂ ਅਰਜ਼ ਕਰੀ ਸਚੇ ਪਾਤਿਸ਼ਾਹ ਗੁਰੂ ਤੀਸਰੀ ਪਾਤਿਸ਼ਾਹੀ ਦਾ ਕੋਈ ਰਖਿਆ ਦਾ ਵਚਨ ਸੁਨਾਓ ਜੀ । ਤਾਂ ਬਚਨ ਹੋਇਆ ਗੋਇੰਦਵਾਲ ਸਿਖਾਂ ਦਾ ਬੇਟਾ ਕਾਲ ਵਸ ਹੂਆ ਸੀ ਓਹਨਾਂ ਬੜਾ ਵਿਰਲਾਪ ਕੀਤਾ ਗੁਰੂ ਜੀ ਪੁਤ੍ਰ ਜੀਵੇ ਤਾਂ ਸਬਰ ਆਂਵਦਾ ਹੈ ਗੁਰੂ ਜੀ ਜਮਦੂਤਾਂ ਕੋ ਕਹਿਆ ਸੀ ਜਿਚਰ ਤਾਈਂ ਅਸੀਂ ਇਥੇ ਹਾਂ ਤੁਸੀਂ ਸਾਡੇ ਨਗਰ ਨ ਵੜਿਓ ਕੋਈ ਨਾ ਮਰੇ, ਬਾਦ ਮਰੇ ਸ਼ਹਿਰ ਵਿਚ। ਬਾਈ ਵਰ੍ਹੇ ਗੋਇੰਦਵਾਲ ਅਨੰਦ ਵਿਚ ਰਹਿਆ ॥ ਦੋਹਿਰਾ ॥ ਸੁਨਿ ਸਾਖੀ ਗੁਰ ਅਮਰ ਕੀ ਸਿਖ ਨਿਵਾਵੇਂ ਸੀਸ। ਮਹਾਰਾਜ ਅਤਿ ਖੁਸ਼ੀ

ਮੇਂ ਹੋਕਰ ਦੇਇ ਅਸੀਸ ॥ ੧ ॥ ੧੭ ॥

ਆਗੇ ਸਾਖੀ ਅਠਾਰਵੀਂ ਚਲੀਂ ॥ ਚੌਪਈ ॥

ਸ੍ਰੀ ਗੁਰੂ ਆਏ ਧਮਧਾਣ । ਸੁਣਿ ਸਿਖ ਭੇਟਾ ਰੱਖੀ ਆਣ । ਜਾਕੇ ਲੰਗਰ ਰੋਟੀ ਖਾਣ । ਝੂਲੇ ਮਧ ਦੀਵਾਨ ਨੀਸਾਣ ॥ ੧ ॥

ਸ੍ਰੀ ਗੁਰੂ ਧਮਧਾਣ ਸਾਹਿਬ ਜੀ ਕਾ ਭੋਗ ਪਾ ਕਰ ਸਿਖਾਂ ਇਸ਼ਨਾਨ ਕਰਾ ਜੋਰਾ ਵਿਚ ਮਸਾਣਾ ਵਿਚ ਬੈਠ ਕਰ ਜਬ ਸਾਹਿਬ ਪੜਿਆ ਮਸਾਣਾਂ ਵਿਚ ਹਾ-ਹਾ-ਕਾਰ ਭਇਆ ਗੋਰਾਂ ਬਲਨ ਅਕਾਸ਼ ਵਿਚ ਹਾ-ਹਾ-ਕਾਰ ਭਇਆ ਸਿਖਾਂ ਅਰਜ਼ ਕੀਤੀ ਗੁਰੂ ਜੀ ਇਥੇ ਕੀ ਭਾਣਾ ਵਰਤਾਇਆ ਹੈ ਜੀ? ਗੁਰੂ ਜੀ ਨੇ ਬਚਨ ਕੀਤਾ ਬਿਆਸ ਲੇਣੇ ਵਾਲੇ ਜੋ ਹੈਨ ਓਹਨਾਂ ਦੀਆਂ ਗੋਰਾਂ ਬਲਦੀਆਂ ਹੈਨ ਜਿਨਾਂ ਸਿਖਾਂ ਸਿਖਣੀਆਂ ਦਾ ਮਸਾਣਾਂ ਵਿਚ ਵਸੇਰਾ ਹੈ ਓਹ ਆਪਸ ਵਿਚ ਲੜਦੇ ਹੈਨ ਅਰਜ਼ ਕੀਤੀ ਜੀ ਉਨਾਂ ਦੀ ਗਤੀ ਨਾ ਹੋਈ। ਓਹਨਾਂ ਦੀ ਕ੍ਰਿਆ ਕਰਮ ਦੀਵਾ ਵਤੀ ਨਾ ਕੀਤੀ ਪਿੰਡ ਪਤਲ ਨਾ ਕੀਤੀ ਓਹਨਾਂ ਦੀ ਗਤੀ ਕਿਸਤਰਾਂ ਹੋਵੇਗੀ । ਸਚੇ ਪਾਤਿਸ਼ਾਹ ਕੀ ਭਾਣਾ ਵਰਤਿਆ ਹੈ ਮਹਾਰਾਜ ਜੀ ਹੁਕਮ ਕੀਤਾ ਧਰਮ ਦਾ ਵਿਆਜ ਖਾਵਹੁ ਕਰਜ਼ਾਈ ਦਾ ਬਿਲਕੁਲ ਬੁਰਾ ਨਾ ਕਰਹੁ ਜੇਕਰ ਵਸਦਾ ਰਹੇਗਾ ਤਾਂ ਸਭ ਕੁਛ ਲਭਦਾ ਹੈ। 'ਫਰੀਦਾ ਬੁਰੇ ਦਾ ਭਲਾ ਕਰ ਗੁਸਾ ਮਨ ਨ ਹਡਾਇ ॥ ਦੇਹੀ ਰੋਗ ਨ ਲਗਾਈ ਪਲੇ ਸਭ ਕਿਛ ਪਾਇ ॥' ਹੁਕਮ ਸੁਣ ਕਰ ਸਰਬ ਨੇ ਹਥ ਜੋੜ ਅਰਜ਼ ਕਰੀ ਇਨਾਂ ਨੂੰ ਬਖਸ਼ ਸਾਹਿਬਾਂ ਬਚਨ ਕੀਤਾ ਏਥੇ ਸੁਖਮਨੀ ਸਾਹਿਬ ਦਾ ਪਾਠ ਕਰਕੇ ਜਲ ਛਿਣਕੋ ਸਭਨਾਂ ਦੀ ਗਤੀ ਹੋਵੇਗੀ ਬਚਨ ਮਾਨ ਕਰ ਜਲ ਛਿਣਕਿਆ ਸਭ ਗੁਰੂ ਕੇ ਚਰਨਾਂ ਵਿਚ ਮਥਾ ਟੇਕ ਕੇ ਬੈਕੁੰਠ ਕੋ ਗਏ ਸਿਖਾਂ ਪੁਛਿਆ

ਕਿਰਿਆ ਕਰਮ ਦੀਵਾ ਵਟੀ ਪਹੋਏ ਕੁਲਖੇਤ੍ ਜਾਣਾ ਚਾਹੀਏ ਕਿ ਨਾ ਸਾਹਿਬਾਂ ਕਹਿਆ। 'ਦੀਵਾ ਮੇਰਾ ਏਕ ਨਾਮ ਦੁਖ ਵਿਚ ਪਾਯਾ ਤੇਲ॥' ਦੀਵੇ ਦੀ ਕੋਈ ਲੋੜ ਨਹੀਂ ਪਹੋਏ ਕੁਲਖੇਤ੍ ਗੰਗਾ ਜਾਣੇ ਦੀ ਕੋਈ ਲੱਡ ਨਹੀਂ ਰਹਿਦੀ ਜ਼ਿਸ ਦੇ ਮਰਨੇ ਵਿਚ ਏਹ ਬਾਰਤਾ ਕੀਤੀ ਹੋਵੇ ਮਰਨੇ ਕੇ ਪੀਛੇ ਸਿੰਘ ਨੇ ਪੈਹਲਾਂ ਤਾਂ ਕੜਾਹ ਪ੍ਰਸ਼ਾਦ ਕਰਨਾ ਆਰਤੀ ਸੋਹਲੇ ਦਾ ਪਾਠ ਕਰਨਾ ਅਰਦਾਸ ਕਰਨੀ ਕੜਾਹ ਪ੍ਰਸ਼ਾਦਿ ਚਿਖਾ ਵਿਚ ਪਾਵਣਾ ਬਾਕੀ ਪ੍ਰਸ਼ਾਦ ਸਰਬ ਖਾਲਸੇ ਵਿਚ ਵਰਤਾਵਣਾ ਅਰ ਪ੍ਰਾਣੀ ਦੇ ਪਿਛੋਂ ਰੋਵਣਾ ਨਹੀਂ ਹਰ ਚਰਚਾ ਕਰਨੀ ਗੁਰੂ ਗਰੰਥ ਸਾਹਿਬ ਜੀ ਦਾ ਪਾਠ ਕਰਨਾ ਭੋਗ ਪਾਵਣਾ ਗਰੀਬੀ ਦੀ ਪੂਜਾ ਕਰਨੀ ਬਸਤ੍ ਭੇਟ ਸੰਜੁਗਤ ਜਿਨਾਂ ਦੇ ਪਿਛੇ ਏਹ ਬਾਰਤਾ ਨਾ ਹੋਵੇਗੀ ਓਹਨਾਂ ਦੀ ਗਤੀ ਹੋਵੇਗੀ ਨਹੀਂ॥ਸ਼ਬਦ॥ਪੀਨਾ ਪਕਾ ਸਾਜਿਆ ਧਰਿਆ ਆਣ ਮੌਜੂਦ॥ ਬਾਝਹੁ ਸਤਿਗੁਰ ਆਪਣੇ ਬੈਠਾ ਝਾਕ ਦਰਦ॥ ਨਾਨਕ ਭੁਸਰੀਆਂ ਪਕਾਈਆਂ ਪਾਈਆਂ ਥਲੇ ਮਾਹਿ॥ ਜਿਨਿ ਗੁਰੂ ਮਨਾਇਆ ਰਜ ਰਜ ਸੋਈ ਖਾਹਿ॥ ਅਰ ਜੋ ਪ੍ਰਾਣੀ ਦੇ ਪਿਛੋਂ ਕੜਾਹ ਪ੍ਰਸ਼ਾਦਿ ਵਰਤੇ ਹੈ ਜੇਹੜੇ ਨ ਛਕੇਗਾ ਓਹ ਮਰ ਕਰ ਕਾਕ ਕੀ ਜੂਨ ਪਾਂਵਦਾ ਹੈ ਅਰ ਜੋ ਪਾਠ ਨਹੀਂ ਕਰਾਂਵਦੇ ਆਪਣੇ ਗੁਰੂ ਥੀਂ ਬੇਮੁਖ ਰਹਿੰਦੇ ਹੈਨ ਬਿਹੰਗਮਾਂ ਦੀ ਸੇਵਾ ਨਹੀਂ ਕਰਦੇ ਸਿੰਘ ਹੋ ਕਰ ਨੜੀ ਮਾਰ ਨੂੰ ਦਾਨ ਦਿੰਦੇ ਹੈਨ ਅਰ ਓਸ ਨੂੰ ਮੰਜੀ ਤੇ ਬਿਠਲਾ ਕੇ ਝੂਟੇ ਦੇਂਵਦੇ ਹੈਨ ਓਹ ਆਪਣੇ ਵਡਿਆਂ ਨੂੰ ਨਰਕ ਵਿਖੇ ਪਾਂਵਦੇ ਹੈਨ ਜੋ ਸਿੰਘ ਅੰਮ੍ਰਿਤ ਛਕੇ ਥੀਂ ਬਿਨਾਂ ਮਰ ਜਾਂਦੇ ਹੈਨ ਓਹਨਾਂ ਨੂੰ ਨਰਕ ਵੀ ਨਹੀਂ ਝਲਦਾ। ਕਿਸ ਵਾਸਤੇ ਨਾ ਓਹ ਸਿੰਘ ਬਣਿਆ ਨਾ ਓਹ ਹਿੰਦੂ ਹੀ ਰਹਿਆ ਪ੍ਰਮਾਨ ਦੇ ਬੇੜੀਆਂ ਦੇ

ਲੱਤ ਰਖੀਏ ਤਾਂ ਪਾਰ ਨਹੀਂ ਹੋਵੀਦਾ ਐਸ ਵਕਤ ਸ੍ਰੀ ਗੁਰੂ ਨਾਨਕ ਜੀ ਤੇ ਗੁਰੂ ਗੋਬਿੰਦ ਸਿੰਘ ਜੀ ਥੋਂ ਬਿਨਾ ਕੋਈ ਪਾਰ ਨਹੀਂ ਕਰਦਾ ਜ ਦੁਨੀਆਂ ਦੇ ਲੋਗ ਕਿਰਿਆ ਕਰਮ ਵਿਚ ਪਏ ਹੋਏ ਹੈਨ ਓਹ ਨਰਕਾਂ ਦੇ ਅਧਕਾਰੀ ਹੋਂਵਦੇ ਹੈ ॥ ਸ਼ਬਦ ॥ ਕਲੂ ਆਇਓ ਰੇ ਇਕ ਨਾਮ ਏਵੋ ਬੋਵੋ ॥ ਪੁਨਃ ਸੁਣਿਐ ਅੰਧੇ ਪਾਵਹਿ ਰਾਹੁ ॥ ਖਾਲਸਾ ਜੀ ਜਿਉਂ ਜਿਉਂ ਗੁਰਾਂ ਦੇ ਬਚਨਾਂ ਨੂੰ ਸੁਣਨਗੇ ਤੇ ਕਮਾਵਣਗੇ ਤਿਵੇਂ ਤਿਵੇਂ ਗੁਰੂ ਜੀ ਕੁੰਭੀ ਨਰਕ ਥੋਂ ਪਾਰ ਕਰਨਗੇ ਜੇਕਰ ਸਾਹਿਬ ਏਹੀ ਕਰਮ ਕਰਾਵਣੇ ਹੋਂਵਦੇ ਤਾਂ ਸਾਹਿਬਾਂ ਸਰੀਰ ਤਿਆਗਣ ਕੇ ਵਕਤ ਬਾਮਣਾਂ ਦੇ ਲੜ ਸਾਨੂੰ ਲਾ ਦਿੰਦੇ ਸਾਹਿਬ ਖਾਲਸਾ ਜੀ ਸ੍ਰੀ ਗੁਰੂ ਗਰੰਥ ਸਾਹਿਬ ਜੀ ਦਾ ਲੜ ਆਪ ਨੂੰ ਪਕੜਾਇਆ ਹੈ ਆਪ ਭਜਨ ਕਰੋ ਗੁਰੂ ਕਾ ਭਰੋਸਾ ਰਖੋ ਜਿਸ ਨੇ ਅੰਮ੍ਰਿਤ ਨਹੀਂ ਛਕਿਆ ਓਹ ਜੀਂਵਦਾ ਹੀ ਪ੍ਰੇਮ ਸਮਝੋ ਇਤਨਾ ਸੁਣ ਕਰ ਧੰਨ ਗੁਰੂ ਜੀ ਧੰਨ ਗੁਰੂ ਜੀ ਆਪਦਾ ਵਡਾ ਪ੍ਰਤਾਪ ਹੈ ਜੀ ਆਪ ਦੇ ਬਚਨ ਸਰਬ ਸਾਨੂੰ ਜੀਵਦਿਆਂ ਮੋਇਆਂ ਸਹਾਇਤਾ ਦੇਵਣ ਵਾਲੇ ਹੈਨ ਅੰਮ੍ਰਿਤ ਜਦ ਸਿੰਘ ਨੂੰ ਛਕਾਵੇ ਓਸ ਵਕਤ ਦੋ ਕਛੈਹਰੇ ਕੜਾ ਕਰਦ ਏਹ ਓਸ ਨੂੰ ਪੈਹਲਾਂ ਕਹਿ ਦੇਵਣਾ ਤਿਆਰ ਕਰਕੇ ਲੈ ਆ ਜਦ ਲਿਆਵੇ ਤਦ ਅੰਮ੍ਰਿਤ ਛਕਾਕੇ ਸਿੰਘ ਸਜਾ ਦੇਵੇ ਬਿਨਾਂ ਕਛ ਕਿਰਪਾਨ ਥੀਂ ਅੰਮ੍ਰਿਤ ਨਾ ਛਕਾਵੇ ਗੁਰੂ ਨੂੰ ਦੋਸ ਹੋਂਵਦਾ ਹੈ ਵਾਹਿਗੁਰੂ ਮੰਤਰ ਕੰਨ ਮੈ ਸੁਨਾ ਕਰ ਸਿਖ ਦਾ ਭਲਾ ਕਰੋ ਜੋ ਏਹ ਬਾਰਤਾ ਨਾ ਕਰੇਗਾ ਓਙ ਕਚਾ ਗੁਰੂ ਹੈ।

ਦੋਹਿਰਾ— ਕੀਰਤਨ ਭੇਇ ਜੁਪਾਇਕੇ ਸਤਿਗੁਰ ਕੀਨ ਨਿਵਾਸ ॥
ਸਾਖੀ ਮਨੀ ਸੁ ਸਿੰਘ ਨੇ ਲਿਖੀ ਸੁ ਚਰਨਾਂ ਪਾਸ ॥

## ਆਗੇ ਸਾਖੀ ਉਨੀਸਵੀਂ ਚਲੀ

### ਦੋਹਿਰਾ

ਗੁਰੂ ਸੁਮਾਲਕ ਪੰਥ ਕਾ ਆ ਕਰਿਓ ਦਰਬਾਰ ॥
ਦੇਸ ਮਾਲਵਾ ਤਾਰਕੇ ਰੁੜਕੇ ਗਾਂਵ ਮਝਾਰ ॥

ਗੁਰੂ ਜੀ ਬੜੇ ਅਨੰਦ ਸੇ ਬੈਠੇ ਗੁਰ ਪੂਰੇ ਮੇਰੀ ਰਾਖ ਲਈ ॥ ਐਸੇ ਪ੍ਰੀਤ ਕੇ ਸ਼ਬਦ ਰਾਗੀ ਪੜਨੇ ਲਗੇ ਸਿਖਾਂ ਪੁਛਿਆ ਗੁਰੂ ਜੀ ਸਭਨਾਂ ਗੁਰੂਆਂ ਹਰਿਸਰ ਸ੍ਰੀ ਅੰਮ੍ਰਿਤਸਰ ਗੁਰਦੁਆਰੇ ਨੂੰ ਮੰਨਿਆ ਹੈ ਅਰ ਬੈਠ ਕਰ ਜਪੁ ਸਾਹਿਬ ਕਾ ਪਾਠ ਕੀਤਾ ਹੈ ਅਰ ਬਚਨ ਕੀਤਾ ਸ੍ਰੀ ਗੁਰੂ ਤੇਗ ਬਹਾਦਰ ਜੀ ਮੁਖ ਸੇ ਕਹੇ ਥੇ ਅਸਾਂ ਭੀ ਪਾਠ ਕੀਤਾ ਹੈ ਅਰ ਗੁਰੂ ਅਰਜਨ ਜੀ ਗੁਰੂ ਹਰਿਰਾਇ ਜੀ ਭੀ ਪਾਠ ਕੀਤਾ ਸੀ । ਜਿਥੇ ਬੈਠਨ ਸੰਤ ਜਨ ਸੋ ਥਾਨ ਸੁਹੰਦਾ ॥ ਜਿਥੇ ਸੰਤ ਮਹਾਤਮਾ ਭੋਜਨ ਤਪ ਕਰਨਗੇ ਬੈਠ ਕਰ ਓਹ ਸਥਾਨ ਨੂੰ ਪੂਜਨਾ ਯੋਗ ਹੈ ਅਰ ਗੁਰੂ ਜੀ ਸੰਗਤਾਂ ਕੋ ਨਿਹਾਲ ਕੀਆ ਹੈ ਅਰ ਅਕਾਲ ਪੁਰਖ ਜੀ ਗੁਰਿਆਈ ਦਾ ਛਤ੍ਰ ਝੁਲਾਇਆ ਸੀ ਜਗਤ ਦਾ ਉਧਾਰ ਕਰਨ ਵਾਸਤੇ ਸਿਖੋ ਪਿਆਰਿਓ ਜੋ ਕੋਈ ਰਾਜਾ ਬਾਬੂ ਸ਼ੰਤ ਭਗਤ ਕਿਰਤੀ ਮਾਈ ਭਾਈ ਆਦਿਕ ਗੁਰ ਅਸਥਾਨ ਜਾਕੇ ਜਪੁਜੀ ਪਾਠ ਪੜੇ ਅਰ ਸੁਣੇ ਅਰ ਸੁਣਾਵੇ ਓਸ ਰਾਜ ਵੰਸ ਦੇਹ ਅਰੋਗ ਰਹੇਗੀ ਅਰ ਮਨ ਕੀਆਂ ਸਰਬ ਕਾਮਨਾ ਪੂਰੀਆਂ ਹੋਣਗੀਆਂ ਸਰਬ ਸੁਖ ਦੁਖ ਪੁਤ ਧਨ ਲਖਮੀ ਹੁਕਮ ਰਾਜ ਸਭ ਮਿਲੇਗਾ ਜਗ ਕਰਾਵੇਗਾ ਬਿਹੰਗਮਾਂ ਸਿੰਘਾਂ ਨੂੰ ਬਸਤ੍ਰ ਦੇਵੇਗਾ ਅੰਨ ਲੰਗਰ ਲਗਾਵੇਗਾ ਤੋਟ ਨ ਆਵੇਗੀ ਤਿਲਕਾ ਮਨ ਹੋ ਫਲੇਗਾ ਜੋ ਕੋਈ ਬਸਤ੍ਰ ਕੀ ਪੂਜਾ ਕਰੇਗਾ ਉਸਕੋ ਦ੍ਰੋਪਤਾ ਦੇ ਚੀਰ ਜੈਸਾ ਫਲ ਮਿਲੇਗਾ ਗੁਰੂ ਜੀ ਸਹਾਇਤਾ ਕਰਨਗੇ ॥ ੧ ॥

## ਆਗੇ ਸਾਖੀ ਵੀਹਵੀ ਚਲੀ

ਦੋਹਿਰਾ– ਗੁਰ ਬਖਸੀਸੀ ਨਾਮ ਕੇ ਡੇਰੇ ਕਰ ਤਈਯਾਰ ॥
ਰਸਤੇ ਗ੍ਰਾਮਿ ਨਿਹਾਲ ਕਰ ਰੋਪੜ ਸ਼ਹਿਰ ਮੰਝਾਰ ॥

ਦੀਨਾ ਨਾਥ ਜੀ ਅਸਵਾਰ ਹੋਕਰ ਪਿੰਡਾਂ ਦੀ ਸੰਗਤ ਨੂੰ ਨਿਹਾਲ ਕਰਦੇ ਰੋਪੜ ਵਿਖੇ ਪਹੁੰਚੇ ਹੁਕਮ ਕੀਤਾ ਸਿਖੋ ਭਜਨ ਕਰੋ ਬ੍ਰਿਥਾ ਜਨਮ ਮਤ ਖੋਵੋ ਅਧੀ ਉਮਰ ਸੁਤਿਆਂ ਗੁਜਰ ਜਾਂਦੀ ਹੈ ਆਧੀ ਖੇਡ ਵਿਚ ਗਵਾਈ ਬਾਕੀ ਵਿਸ਼ਿਆਂ ਵਿਚ ਗਈ ਅਰ ਭਜਨ ਕਰਨ ਲਈ ਕੌਨ ਸਮਾਂ ਥਾ ਬਾਕੀ ਰਹਿਆ ਬਾਣੀ ਪੜ੍ਹੋ ਕੜਾਹ ਪ੍ਰਸਾਦਿ ੧ ਹਜ਼ਾਰ ਦਾ ਤਿਆਰ ਕਰਾਓ ਦੀਵਾਨ ਲਾਗਿ ਰਾਗੀ ਪਰੇਮ ਸੰਯੁਕਤ ਅਨੰਦ ਦਾਇਕ ਲਗ ਕੀਰਤਨ ਕਰਨੇ ਸੰਗਤਾਂ ਸੁਣ ਸੁਣ ਕੇ ਦਰਸ਼ਨ ਕੋ ਆਵਨ ਲਗੀਆਂ ਉਪਦੇਸ਼ ਸੁਣ ਸੁਣ ਕੇ ਕ੍ਰਿਤਾਰਥ ਹੋਣ ਲਗੀਆਂ । ਅਬ ਹਮ ਚਲੀ ਠਾਕੁਰ ਪਹਿ ਹਾਰ ॥ ਜਬ ਹਮ ਸਰਣਿ ਪ੍ਰਭੂ ਕੀ ਆਈ ਰਾਖ ਪ੍ਰਭੂ ਭਾਵੇਂ ਮਾਰ ॥ ਪਰੇਮ ਦੇਖ ਕਰ ਗੁਰਾਂ ਬਚਨ ਕੀਤਾ ਸਿਖੋ ਨਿਹਾਲ। ਏਕ ਸਿਖ ਨੇ ਹਥ ਜੋੜ ਕਰ ਅਰਜ ਕੀਤੀ ਜੋ ਅੰਮ੍ਰਿਤ ਖੰਡੇ ਦਾ ਛਕ ਕੇ ਕਛੈਹਰਾ ਨਹੀਂ ਰਖਦੇ ਓਹਨਾਂ ਦਾ ਕੀ ਹਾਲ ਹੋਵੇਗਾ ਜੀ ਬਚਨ ਹੋਯਾ ਗੁਰੂ ਸਦਾ ਦਯਾਲ ਹੈ ਦੇਖੋ ਕਈ ਹਿੰਦੂ ਜਨੇਊ ਰਖਦੇ ਹਨ ਕੋਈ ਨਹੀਂ ਰਖਦੇ ਕੋਈ ਕੰਨ ਪਾੜਦੇ ਹੈਨ ਜੋਗੀ ਔਘੜ ਕੰਨ ਨਹੀਂ ਪਾੜਦੇ ਹੇ ਸਿਖੋ ਕੰਨ ਪਾੜਦੇ ਹਨ ਅਰ ਮਹਾਤਮਾ ਨਹੀਂ ਇਸੇ ਲਈ ਕਈ ਸੁੱਜਕੇ ਮਰਦੇ ਹੈਨ ਇਹ ਭੀ ਆਤਮ ਘਾਤ ਹੈ ਇਸ ਲਈ ਸਭਨਾਂ ਮਤ ਭਰੋਸਾ ਇਹੋ ਜੇਹਾ ਹੈ ਦਰਸ਼ਨੀ ਔਰ ਔਘੜ ਜੁਦਾ ਜੁਦਾ ਉਨ ਕੋ ਆਖਦੇ ਹਨ ਤੈਸੇ ਕਛਾਂ ਵਾਲਿਆਂ ਸਿੰਘਾਂ ਨੂੰ ਅਕਾਲ ਪੁਰਖ ਦੀ ਦਰਗਾਹ ਆਦਤ ਹੋਤਾ ਹੈ ਜਿਸ ਦੀ ਕਛ ਨਹੀਂ ਹੋਤੀ ਓਹ

ਆਪਣੇ ਦਿਲੋਂ ਸ਼ਰਮਿੰਦਾ ਹੋਤਾ ਹੈ ਕਛ ਕੇਸ ਤੋਂ ਬਿਨਾ ਸਿਖ ਔਘੜ ਹੋਤਾ ਹੈ ਕਛ ਕੇਸ ਕੰਘਾ ਕੜ ਕਰਦ ਜਨੇਊ ਹੈ ਸਿਦਕ ਸੇ ਭਜਨ ਕਰੋ ਦਰਬਾਰ ਮੈਂ ਦੇਵਤੇ ਅਸਚਰਜ ਰੂਪ ਧਾਰ ਕਰ ਆਏ ਸ਼ਬਦ ਕੀਰਤਨ ਸੁਣ ਕਰ ਆਨੰਦ ਹੂਏ। ਪੁਨ: ਏਕ ਰਾਜਾ ਗੁਰੂ ਜੀ ਪਾਸ ਆਇਆ ਪਾਂਚ ਹਜ਼ਾਰ ਰੁਪਯਾ ਭੇਟਾ ਦੇ ਕਰ ਮਥਾ ਟੇਕ ਕਰ ਬੈਠ ਗਇਆ ਏਕ ਬੜਾ ਪੰਡਤ ਭੀ ਉਸ ਦੇ ਨਾਲ ਸੀ ਤਾਂ ਗੁਰੂ ਜੀ ਕੇ ਤੇਜ ਸੇ ਮੂੰਹ ਪੀਲਾ ਹੋ ਗਿਆ ਪਰ ਗੁਰੂ ਜੀ ਆਦਰ ਕੀਆ ਸਭਾ ਬੀਚ ॥ ਬੈਠੇ ਓਸ਼ੇ ਵਕਤ ਦੇਵਤੇ ਗੁਰੂ ਜੀ ਪਾਸ ਬੋਲੇ ਅਸੀਂ ਜਾਨੇ ਹਾਂ ਬਚਨ ਹੋਯਾ ਤੁਹਾਥੋਂ ਬਿਨਾਂ ਸਭਾ ਨਹੀਂ ਸਜਦੀ ਦੇਵਤਿਆਂ ਆਖਿਆ ਗੁਰੂ ਜੀ ਬੋਇ ਆਉਂਦੀ ਹੈ ਗੰਦੀ ਮੁਸਕ ਨਾਲ ਸਾਨੂੰ ਦੁਖ ਹੋਂਵਦਾ ਹੈ ਗੁਰੂ ਜੀ ਜਾਣੀ ਜਾਣ ਹੁਕਮ ਕੀਤਾ ਇਕ ਸ਼ੀਸ਼ਾ ਅਤਰ ਦਾ ਛਿਣਕਾਓ ਤੇ ਲਗਾਓ ਤੋ ਭੀ ਦੇਵਤੇ ਬਹੁਤ ਘਬਰਾਏ ਸਾਹਿਬ ਬਚਨ ਕੀਤਾ ਪੰਡਤ ਜੀ ਦੇਖੋ ਦੇਵਤੇ ਲੱਗ ਕਯਾ ਕਹਿੰਦੇ ਹੈਨ ਪੰਡਤ ਤੇ ਰਾਜਾ ਗੁਰੂ ਜੀ ਦੀ ਚਰਨੀ ਪੜੇ ਆਖਣ ਲਗੇ ਤੇਰੀ ਕਿਰਪਾ ਨਾਲ ਸਾਨੂੰ ਦੇਵਤਿਆ ਦਾ ਦਰਸ਼ਨ ਹੂਆ ਹੈ ਜੀ ਤਬ ਇਕ ਦੇਵਤਾ ਨੇ ਕਹਾ ਪੰਡਤ ਤੇ ਰਾਜਾ ਦੋਨੋਂ ਹੁਕਾ ਪੀ ਕਰ ਆਏ ਹੈਨ ਤਮਾਕੂ ਇਨ੍ਹਾਂ ਦੇ ਮੂੰਹ ਵਿਚ ਹੈ ਪੰਡਤ ਸ਼ਰਮਿੰਦੇ ਹੂਏ ਔਰ ਗੁਦਾ ਇਕ ਬਰਾਬਰ ਹੈ ਰਾਜਾ ਅਰੁ ਪੰਡਤ ਸ਼ਰਮਿੰਦੇ ਹੂਏ ਚਰਨੀ ਲਗੇ ਅਰਜ਼ ਕਰੀ ਜੀ ਸਾਨੂੰ ਮਾਫ ਕਰੋ ਜੀ ਸਾਨੂੰ ਸਿਖ ਕਰਹੁ ਜੀ ਸ੍ਰੀ ਸਤਿਗੁਰੂ ਦੀਨ ਦਯਾਲ ਕ੍ਰਿਪਾ ਕਰਕੇ ਇਨ੍ਹਾਂ ਨੂੰ ਬੜੇ ਪਰੇਮ ਸੇਂ ਔਂਦਿਆਂ ਸੰਜੁਗਤ ਉਨ੍ਹਾਂ ਨੂੰ ਸਿਖ ਕੀਆ ਔਰ ਆਗਿਆ ਕਰੀ ਕਿ ਸਿਖੋ ਪਿਆਰਿਓ ਹੁਕੇ ਦਾ ਧੂੰਆਂ ਭੀ ਨਰਕ ਨੂੰ ਲੈ ਜਾਂਦਾ ਹੈ ਅਰ ਪੀਣੇ ਵਾਲੇ ਕੋ ਤੋ

ਕਿਆ ਹੀ ਕਰਨਾ ਹੈ ਕਿਉਂਕਿ ਏਹ ਤਮਾਕੂ ਗਊ ਕੇ ਰੁਧਰ ਸੇ ਪੈਦਾ ਹੋਤਾ ਹੈ ਤਾਂਤੇ ਇਸ ਕੋ ਤਯਾਗਣਾ ਹੀ ਅਵੱਸ਼ਯ ਜੋਗ ਹੈ ਗੁਰੂ ਜੀ ਨੇ ਆਗਿਆ ਕਰੀ ਬਿਨਾਂ ਹੁਕਮ ਥੀ ਲਿਖਾਰੀ ਅਪਨਾ ਨਾਮ ਨਾ ਲਿਖਿਆ ਕਰੇ ਕਿਉਂਕਿ ਵਧ ਘਟ ਨਾ ਹੋਵੇ।

ਚੌਪਈ॥ ਗੁਰ ਪੂਰੇ ਕੀ ਆਇਸ ਮਾਨੀ॥ ਸਾਖੀ ਲਿਖੀ ਖੜਕ ਸਿੰਘ ਗਿਆਨੀ॥ ਪੁਤ੍ਰ ਗੁਰੂ ਰਾਜੇ ਕੋ ਦਯੋ॥ ਮਨ ਮੈ ਨਿਚੇ ਕਰ ਸੋ ਗਯੋ॥

ਆਗੇ ਸਾਖੀ ਇਕੀਸਵੀਂ ਚਲੀ॥

ਦੋਹਿਰਾ– ਗੁਰ ਕਲਗੀਧਰ ਅਤਿ ਸੁਭਗ ਚੜੇ ਸੁ ਆਪ ਸ਼ਿਕਾਰ॥
ਬਾਜ ਸੁ ਜੁੱਰਰੇ ਬਹੁਤ ਲੈ ਪਹੁੰਚੇ ਸੁ ਦੂਨ ਮਝਾਰ॥੧॥

ਚੌਪਈ॥ ਮਾਰਿਯੋ ਏਕ ਬਲੀ ਬਹੁ ਸੂਰ॥ ਸ਼ੇਰ ਲਗਾਯੋ ਅਗਰ ਹਜੂਰ॥ ਤਬ ਗੁਰੂ ਹੋ ਹਾਥੀ ਅਸਵਾਰੁ॥ ਸਿੰਘ ਮਾਰਿਓ ਆਪ ਬੀਚਾਰ॥ ੨॥ ਦੋਹਿਰਾ॥ ਕੇਸਰੀਆਂ ਉਸ ਦੂਨ ਕਾ ਨਾਮ ਧਰਯੋ ਬਲਵੰਤ॥ ਦੁਸਟਨ ਕੇ ਉਰ ਛਿਦ ਗਏ ਹਰਖੇ ਸੰਤ ਮਹੰਤ ॥੩॥ ਸ੍ਰੀ ਗੁਰੂ ਜੀ ਬਿਸਰਾਮ ਕੀਏ ਸਵਾ ਪਹਿਰ ਦੇ ਤੜਕੇ ਸ੍ਰੀ ਵਾਹਿਗੁਰੂ ਕਹਿ ਕਰ ਉਠੇ ਪਰੇਮੀ ਸਿੰਘ ਉਠ ਜੰਗਲ ਹੋਇ ਸਨਾਨ ਸ੍ਰੀ ਜਪੁਜੀ ਸਾਹਿਬ ਕਾ ਪਾਠ ਕਰ ਸੁਖਮਨੀ ਸਾਹਿਬ ਦਾ ਪਾਠ ਵਿਛਾਵਨੇ ਬਿਛਾਂਇ ਪਰੇਮੀ ਰਾਗੀ ਸਰੰਦੇ ਤੰਬੂਰੇ ਜੋੜੀ ਛੇੜ ਪਰ ਥਾਪ ਪਰ ਡੰਡਉਤ ਬੰਦਨਾਂ ਅਨਿਕ ਬਾਰ ਸਲੋਕ ਪੜ ਸਵਰ ਊਚੇ ਸੌਂ ਆਸਾ ਜੀ ਕੀ ਵਾਰ ਕਾ ਕੀਰਤਨ ਕਰਨੇ ਲਗੇ ਗੁਰੂ ਜਹਾਰਾਜ ਭੀ ਊਚੇ ਸਿੰਘਾਸਨ ਪਰ ਸੋਭਾ ਰੂਪ ਬਿਰਾਜ ਸੰਗਤ ਕੋ ਦਰਸਨ ਦੇਤੇ ਚਾਰ ਘੜੀ ਦਿਨ ਚੜੇ ਅਨੰਦ ਜੀ ਪੜ ਕੜਾਹ ਪ੍ਰਸ਼ਾਦਿ ਵਰਤਿਆ ਸ੍ਰੀ ਗੁਰੂ ਜੀ ਸਿਖਾਂ ਕੋ ਨਾਮ ਦਾਨ ਬਾਣੀ ਵਿਦਿਆ ਦਾ ਉਪਦੇਸ਼

ਕਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕੀ ਕਥਾ ਕੀਏ ਸਿੰਘਾਂ ਪੁਛਿਆ ਜੀ ਗੁਰੂ ਗਰੰਥ ਸਾਹਿਬ ਜੀ ਦੀ ਕਥਾ ਦਾ ਤੇ ਹੋਰਨਾਂ ਬੇਦਾਂ ਸ਼ਾਸਤ੍ਰਾਂ ਦਾ ਕਥਾ ਦਾ ਕੀ ਭੇਦ ਹੈ ਬਚਨ ਹੋਇਆ ਸ਼ੇਰਾਂ ਦੀ ਨੀਂਦ ਗਿਦੜਾਂ ਦੇ ਸ਼ਬਦ ਸੇ ਨਹੀਂ ਖੁਲਦੀ ਤੈਸੇ ਗੁਰੂ ਦੀ ਬਾਣੀ ਬਿਨਾਂ ਸਿੰਘ ਨਹੀਂ ਜਾਗਦੇ ਜੋ ਮਨੁਖ ਦੇਹ ਧਾਰ ਕੇ ਚੋਰ ਕੀ ਨਿਗਾਹ ਕਰ ਗੁਰੂ ਗਰੰਥ ਸਾਹਿਬ ਜੀ ਪਾਸੋਂ ਲੰਘ ਜਾਏ ਰੋਜ਼ ਮੱਥਾ ਨਾ ਟੇਕੇ ਸੀਸ ਥੀਂ ਡੰਡੌਤ ਨਾ ਕਰੇ ਓਹ ਦੂਜ ਜਨਮ ਮੱਖੀ ਦੀ ਜੂਨ ਪਾਕੇ ਗੁਰੂ ਗਰੰਥ ਸਾਹਿਬ ਜੀ ਪਾਸ ਆਵੇ ਤਾਂ ਗਤੀ ਕੋ ਪ੍ਰਾਪਤ ਹੋਵੇਗਾ। ਗੁਰੂ ਕੇ ਹਜ਼ੂਰ ਪੰਜਾਂ ਸਿਖਾਂ ਅਰਦਾਸ ਕੀਤੀ ਸਾਨੂੰ ਬਰਾਹਮਨ ਤੇ ਭਾਈਚਾਰਾ ਨਾਲ ਨਹੀਂ ਰਲਾਉਂਦੇ ਸਾਨੂੰ ਤੁਰਕ ਹੋਯਾਂ ਬਾਰਾਂ ਵਰ੍ਹੇ ਹੋ ਚੁਕੇ ਹੈਨ ਹੁਣ ਆਪ ਸੂਰਜ ਰੂਪੀ ਗੁਰੂ ਨਜ਼ਰ ਆਇਆ ਹੈ ਸਾਨੂੰ ਬਖਸ਼ ਲੈ ਦਰਗਾਹ ਦੀ ਅੱਗ ਥੋਂ ਰੱਖ ਲੈ ਤੁਰਕਾਂ ਦੀ ਅਜਾਬ ਥੋਂ ਜਦੋਂ ਦਾ ਅਸਾਂ ਤੇਰਾ ਦਰਸ਼ਨ ਕੀਤਾ ਹੈ ਦਿਲੋਂ ਤੇਰੇ ਸਿਖ ਮਰਕੇ ਦੁਨੀਆਂ ਵਿਚ ਸੜਦੇ ਹੈਨ ਅਗੇ ਦੁਖਾਂ ਦੀ ਦਰਗਾਹੇ ਤੁਸੀਂ ਸੜਨ ਨਹੀਂ ਦੇਂਦੇ ਤੁਰਕ ਏਥੇ ਨਹੀਂ ਸੜਦੇ ਦਰਗਾਹ ਵਿਚ ਜਾ ਸੜਦੇ ਹੈਨ ਜਿਚਰ ਤਾਂਈ ਗੋਰਾਂ ਵਿਚ ਸਿਰ ਨਹੀਂ ਫੁਟਦੇ ਗੋਰ ਦੇ ਅੰਦਰ ਰੂਹ ਲਹੂ ਪਾਕ ਦੇ ਅਜਾਬ ਨਾਲ ਸੜਦਾ ਹੈ ਜਦ ਸੀਸ ਫੁਟ ਜਾਂਦਾ ਹੈ ਤਬ ਰੂਹ ਇਥੋਂ ਤੁਰਦਾ ਹੈ ਸਾਡੇ ਪਾਸੋਂ ਬਰਾਹਮਣ ਧਨ ਮੰਗਦੇ ਹਨ ਤਾਂ ਰਲਾਂਵਦੇ ਹੈਨ ਬਚਨ ਕੀਤਾ ਕੇਸ ਰਖੋ ਬਾਣੀਂ ਗੁਰ ਕੀ ਭਰੋਸੇ ਨਾਲ ਪੜੋ ਝਟਕਾ ਛਕੋ ਖੰਡੇ ਦਾ ਅੰਮ੍ਰਿਤ ਛਕਾਇਆ ਤਾਂਤੇ ਹਿੰਦੂਆਂ ਦੀ ਔਰ ਸਿਖਾਂ ਦੀ ਹਾਨੀ ਕੀਤੀ ਹੈ ਤੁਸਾਂ ਤੁਰਕੇ ਨਾਲ ਰਲਾ ਲੀਤੇ ਹੈਨ ਬਚਨ ਹੋਯਾ ॥ ਸ਼ਬਦ॥ ਭੁਲਣ ਅੰਦਰ ਸਭ ਕੋ ਅਭੁਲ ਗੁਰੂ ਕਰਤਾਰ ॥ ਜੀਵ ਸਦਾ ਹੀ

ਭੁਲਣ ਵਿਚ ਹੈ ਕੁਸੰਗਤ ਦਾ ਫਲ ਹੈ ਬਖਸ਼ ਲੈਣਾ ਪੁੰਨ ਹੈ ਜਹੜੇ ਤੁਰਕ ਦੇ ਬੀਜ ਥੀਂ ਪੈਦਾ ਹੂਏ ਹੈਨ ਉਹ ਝੱਟਕਾ ਨਹੀਂ ਛਕਦੇ ਸਿਖੋ ਹਿੰਦੂਆਂ ਦੇ ਪੁਤਰ ਹੈਨ ਤੇ ਹਥ ਜੋੜ ਕੇ ਬਖਸ਼ਾਂਵਦੇ ਹੈਨ ॥ ਸ਼ਬਦ ॥ ਜੁਗ ਜੁਗ ਭਗਤ ਉਪਾਇਆ ਪੈਜ ਰਖਦਾ ਆਇਆ ॥ ਹਰਨਾਖਸ ਦੁਸ਼ਟ ਹਰਿ ਮਾਰਿਆ ਪ੍ਰਹਿਲਾਦ ਤਰਾਇਆ ॥ ਹੰਕਾਰੀਆਂ ਨਿੰਦਕਾਂ ਪਿਠ ਦੇਇ ਨਾਮਦੇਵ ਮੁਖ ਲਾਇਆ ॥ ਜਨ ਨਾਨਕ ਐਸਾ ਹਰਿ ਸੇਵਿਆ ਅੰਤ ਲਏ ਛੁਡਾਇਆ ॥ ਗੁਰੂ ਕਿਆਂ ਮੰਤ੍ਰਾ ਨਾਲ ਅੰਮ੍ਰਿਤ ਛਕ ਕੇ ਸੁਧ ਹੋ ਗਏ ਹਨ ਇਨ੍ਹਾਂ ਦੇ ਨਾਲ ਸਿੰਘ ਰਲ ਵਰਤਨਗੇ ਭੇਦ ਨਾ ਰਖਨਗੇ ਤੁਰਕਾਂ ਤੋਂ ਇਹ ਪਰਹੇਜ਼ ਕਰਨਗੇ ਜੈਸੇ ਮੁਹੰਮਦ ਨੇ ਕਲਮੇਂ ਦੀ ਸ਼ਰ੍ਹਾ ਨਾਲ ਭੂੜੇ ਰਲਾ ਲਏ ਹਨ ਅਰੁ ਵਹੁ ਹਿੰਦੂ ਹਿੰਦੂ ਦੇ ਖੂਹ ਦਾ ਪਾਣੀ ਪਏ ਪੀਂਦੇ ਹਨ ਕਿਸੇ ਹਿੰਦੂ ਅਥਵਾ ਕਿਸ ਮੁਸਲਮਾਨ ਨਹੀਂ ਅਟਕਿਆ ਤਾਂਤੇ ਏਹ ਤਾਂ ਜਨਮ ਦੇ ਹਿੰਦੂ ਹੈਨ ਸਿੰਘੋ ਇਨ੍ਹਾਂ ਨੂੰ ਅੰਮ੍ਰਿਤ ਛਕਾਕੇ ਸੁਧ ਕਰਨਾ ਤਾਂ ਮੁਖ ਧਰਮ ਹੈ ਹਿੰਦੂ ਮੁਸਲਮਾਨ ਹੋ ਜਾਏ ਪੀਛੈ ਹਿੰਦੂ ਉਸ ਕੋ ਨਹੀਂ ਰਲਾਂਦੇ ਏਹ ਹਿੰਦੂਆਂ ਦੀ ਬੜੀ ਹੀ ਭੂਲ ਹੈ ਪਹਿਲੇ ਇਸ ਮੁਲਕ ਮੇਂ ਮੁਸਲਮਾਨ ਨਹੀਂ ਥੇ ਸਭ ਬ੍ਰਾਹਮਣ ਖਤਰੀ ਵੈਸ ਸੂਦ੍ਰ ਦਾਰਾ ਸਿਕੰਦਰ ਮਹਿਮੂਦ ਗਜਨਵੀ ਔਰ ਚੁਗਤਿਓਂ ਨੇ ਸਭੀ ਮੁਸਲਮਾਨ ਕੀਏ ਹੈਨ ਜਬਰਦਸਤੀ ਔਰ ਲਾਲਚ ਸੇ ਭੀ । ਜੇ ਉਹ ਮੁਸਲਮਾਨ ਇਸ ਦੇਸ਼ ਵਿਖੇ ਨਾ ਹੋਂਦੇ ਹਿੰਦੂਆਂ ਦਾ ਏਕਾ ਹੋਨਾਂ ਅਛਾ ਹੈ ਦੂਸਰੇ ਹਿੰਦੂ ਐਸੇ ਕਚੇ ਹੈਨ ਕਿਸੇ ਸੇ ਕੋਈ ਭੁਲਕੇ ਖੋਟਾ ਪਾਪ ਮਾਂ ਭੈਣ ਗਊ ਦਾ ਚੂਹੜੇ ਕਾ ਸੰਗ ਹੋ ਜਾਂਦਾ ਸੀ ਤਾਂ ਭਾਈ ਚਾਰਾ ਉਸ ਨੂੰ ਬ੍ਰਾਹਮਣਾਂ ਦੇ ਹਵਾਲੇ ਕਰਦੇ ਸਨ ਬ੍ਰਾਹਮਣ ਲਾਲਚ ਕਰਕੇ ਉਨ੍ਹਾਂ ਨੂੰ ਖਰਾਬ ਕਰਦੇ ਸਨ

ਭੀਖ ਮੰਗਾਂਵਦੇ ਸਨ ਤੁਰਦੇ ਗਇਆ ਗੁਦਾਵਰੀ ਤੇ ਕਾਂਸੀ ਭੋਜਨ ਜੇ ਕੋਈ ਜੀਉਂਦਾ ਆ ਭੀ ਜਾਏ ਤਾਂ ਕਹਿਣ ਕੁਛ ਦਿਓ ਪੁਨ: ਜੋ ਜੱਗ ਅਰ ਬ੍ਰਹਮਭੋਜ ਕਰਾਵਨ ਦਾ ਹੁਕਮ ਦੇਣ ਭਾਈਚਾਰੇ ਦੀ ਰੋਟੀ ਦਾ ਹੁਕਮ ਦੇਣ ਇਨਾਂ ਦੁਖਾਂ ਦੇ ਮਾਰੇ ਓਹ ਗਰੀਬ ਬਿਚਾਰੇ ਮੁਸਲਮਾਨ ਹੋ ਜਾਂਵਦੇ ਹੈਨ ਹੇ ਸਿੰਘੋ ਜੇਕਰ ਕਿਸੀ ਸੇ ਕੋਈ ਅਪਰਾਧ ਹੋ ਜਾਏ ਤਾਂ ਓਸਨੂੰ ਯਥਾ ਸਕਤ ਬਿਤਸਮਾਨ ਦੰਡ ਦੇ ਕੇ ਬਖਸ਼ ਦੇਵੇ ਬਖਸ਼ਣਾ ਯੋਗ ਹੈ ਜੇਕਰ ਬਹੁਤ ਦੂਸ਼ਨਾ ਵਾਲਾ ਹੋਵੇ ਤਾਂ ਓਸਨੂੰ ਅੰਮ੍ਰਿਤ ਛਕਾਕੇ ਰਲਾ ਲਵੇ ਧਨ ਦਾ ਲੋਭ ਨਹੀਂ ਕਰਨਾ ਪਾਸੋਂ ਧਨ ਦੇਕੇ ਰਲਾ ਲਵੇ। ਦੂਸਨਾ ਵਾਲੇ ਦਾ ਦਿਲ ਨਹੀਂ ਤੋੜੇ ਹੌਂਸਲਾ ਦੇਕੇ ਰਲਾ ਲਵੇ ਪ੍ਰੀਤ ਸਾਥ ਧਰਮ ਦਾ ਵਾਧਾ ਹੋਤਾ ਹੈ ਵਿਰੋਧ ਕਰੋਧ ਸਾਥ ਧਰਮ ਦਾ ਘਾਟਾ ਹੋਂਵਦਾ ਹੈ ਭੂਲ ਚੁਕ ਤਿੰਨ ਵੇਰੀ ਬਖਸ਼ਨੀ ਜੀ ਜੇਕਰ ਫੇਰ ਓਹ ਨਾ ਹਟੇ ਤਾਂ ਓਸ ਨਾਲ ਰਾਜ ਨੀਯਤ ਸੇਂ ਭਾਈ ਚਾਰਾ ਮਿਲ ਕੇ ਬਿਦਾਵਾ ਲਿਖ ਦੇਵੇ ਕੁਲ ਚੀਜ਼ ਧਨ ਮਿਲਖ ਮਾਲਕੀ ਦਾ ਅਮਾਨਤ ਰਖਣਾ ਜੇ ਫੇਰ ਭੀ ਭਲਾ ਮਾਨਸ ਨਾ ਬਣੇ ਤਾਂ ਸਭ ਮਾਲ ਖਾਲਸੇ ਅਰਥ ਲਗਾਣਾ ਏਹ ਧਰਮ ਸ਼ਾਸਤ੍ਰ ਦੀ ਮ੍ਰਿਯਾਦਾ ਹੈ ਪਿਛਲੇ ਧਰਮ ਨਾਲ ਕੁਛ ਦਾਵਾ ਨਾ ਰੱਖੇ ਸੋਨਾ ਸਿੰਘ ਹੋਵੇ ਰਹਿਤ ਸੇਂ ਰਹਿਤ ਰਹੇ ਭਰੋਸੇ ਬਾਣੀ ਪੜ੍ਹੇ ਉਸ ਕੋ ਅਸਮੇਧ ਜਗ ਦਾ ਗਊ ਦਾ ਪੁੰਨ ਹੈ ਜੇ ਸਿੰਘ ਅੰਮ੍ਰਿਤ ਛਕਕੇ ਮੋਨਾ ਹੋ ਜਾਵੇ ਤਾਂ ਸੌ ਗਊ ਦਾ ਪਾਪ ਹੈ। ਹੇ ਸਿੰਘੋ ਹਿੰਦੂ ਕੋ ਤੁਰਕ ਬੇਟੀ ਦੇਕੇ ਅਪਨੇ ਦੀਨ ਮੈ ਰਲਾਉਂਦੇ ਹਨ ਤਾਂ ਸਿੰਘੋ ਤੁਸੀਂ ਛੂਹਤ ਦੂਸ਼ਨਾਂ ਵਾਲੇ ਨੂੰ ਕੜਾਹ ਛਕਾ ਕੇ ਰਲਾਓ ਬੜਾ ਪੁੰਨ ਹੈ ਆਪਣੇ ਧਰਮ ਦੀ ਜੇ ਕਰੋ ਦੋਸ਼ ਬਿਲਕੁਲ ਨਾ ਮੰਨੋ ਇਤਨਾਂ ਸ੍ਰੀ ਮੁਖ ਵਾਕ ਸੁਣ ਕਰ ਸਭ ਆਨੰਦ ਹੋਏ ਅਰ

ਚਰਨੀ ਲਗੇ ਤਾਂ ਬਚਨ ਹੋਇਆ ਹੇ ਸਿਖੋ ਸੰਤੋ ਭਗਤੋ ਪਰਮੇਸ਼ਰ ਦੇ ਪਿਆਰਿਓ ਪਰੇਮੀਓ ਐਸੇ ਸਮੇਂ ਕਲਜੁਗ ਵਿਖੇ ਸ੍ਰੀ ਗੁਰੂ ਗਰੰਥ ਸਾਹਿਬ ਕਾ ਮਹਾਤਮ ਹੈ ਸਿਖੋ ਤੁਸੀਂ ਵਿਵਾਹ ਸਮੇਂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਕੀਆਂ ਲਾਵਾਂ ਪੜਿਆ ਕਰੋ ਤੁਹਾਡੇ ਆਤਮੇਂ ਵਿਚ ਅਕਾਲ ਪੁਰਖ ਜੀ ਵੱਸੇ ਤੁਸੀ ਸਦਾ ਹੀ ਸੁਖ ਪਾਓਗੇ ਸਿਖਣੀਓਂ ਤੁਸੀਂ ਭੀ ਪ੍ਰਾਣੀਓਂ ਕੋ ਨਾਂ ਰੋਇਆ ਕਰੋ ਰੋਣਾਂ ਅੱਛਾ ਨਹੀਂ ਤੁਹਾਡੇ ਸਿਰ ਪ੍ਰਾਣੀ ਦਾ ਭਾਰ ਚੜਦਾ ਹੈ ਜਮਦੂਤ ਰੋਨਾਂ ਸੁਣਕੇ ਪ੍ਰਸੰਨ ਹੋਂਦੇ ਹੈਨ ਔਰ ਸੁਣਨੇ ਕੀ ਇੱਛਾ ਕਰਦੇ ਹੈਨ॥ ਦੋਹਿਰਾ ॥ ਸਿਖਣੀਆਂ ਹਥ ਜੋੜਕੇ ਮਾਨੀ ਗੁਰ ਕੀ ਬਾਤ॥ ਗੁਰ ਕੀ ਮਹਿਮਾ ਦਿਨਹਿ ਦਿਨ ਤੀਨ ਲੋਕ ਵਖਯਾਤ ॥੧॥ 'ਸੋ ਸੂਰਾ ਪਰਧਾਨ ਜਿਸ ਸਾਹਿਬ ਸਿਉਂ ਬਲ ਧਰੇ॥' ਇਸ ਪ੍ਰਕਾਰ ਸਰਬ ਖਾਲਸੇ ਪ੍ਰਤੀ ਗੁਰੂ ਜੀ ਉਪਦੇਸ ਦੀਆ ਸੰਗਤ ਨੂੰ ਨਿਹਾਲ ਕੀਆ॥੧॥੨॥

## ਆਗੇ ਸਾਖੀ ਬਾਈਸਵੀਂ ਚੱਲੀ

ਇਸ ਸਮੇਂ ਵਿਖੇ ਗੁਰੂ ਜੀ ਕੇ ਹਜੂਰ ਮਜਹਬੀ ਸਿੰਘ ਅਰ ਚੂਹੜੇ ਸਰਬ ਰਲ ਕੇ ਗੁਰੂ ਕਾ ਦਰਸ਼ਨ ਕਰਨੇ ਆਏ ਇਕ ਸੈ ੧੦੦ ਰੁਪਯਾ ਸੰਗਤ ਨੇ ਭੇਤਾ ਕੀਤੀ ਅਰਦਾਸ ਕੀਤੀ ਬਚਨ ਹੋਯਾ ਤੁਹਾਡਾ ਪੈਸਾ ਲੰਗਰ ਨਹੀਂ ਪਾਵਣਾ ਓਹਨਾਂ ਅਰਜ ਕੀਤੀ ਹੇ ਗੁਰੂ ਜੀ ਅਸਾਂ ਸੁਣਿਆਂ ਸੀ ਗੁਰੂ ਨਾਨਕ ਜੀ ਕੀ ਗੱਦੀ ਪਰ ਸ੍ਰੀ ਗੁਰੂ ਗੋਬਿੰਦ ਸਿੰਘ ਕਲਗੀਧਰ ਬੈਠਾ ਹੈ ਓਸਦੇ ਮੰਤ੍ਰ ਸ਼ਕਤੀ ਕਾ ਤੇਜ ਐਸਾ ਹੈ ਜੋ ਸਭ ਊਚ ਨੀਚ ਦੀ ਗਤੀ ਕਰਦਾ ਹੈ ਅਸੀਂ ਬਹੁਤ ਖੋਟੀ ਜੂਨੀ ਪਏ ਹਾਂ ਜੀ ਸਾਨੂੰ ਆਪਣੀ ਰਹਿਤ ਮੰਤ੍ਰ ਦਾ ਉਪਦੇਸ਼ ਕਰੋ । ਫੇਰ ਅੱਛੀ ਜਗਾ ਜਨਮ ਧਾਰ ਕੇ ਸਿੰਘ ਰੂਪ ਬਣ ਜਾਈਏ । ਗੁਰਾਂ ਬਚਨ

ਕੀਤਾ ਜੇਕਰ ਰਹਿਤ ਮਿਲਕੇ ਰਹੋਗੇ ਤਾਂ ਤੁਸੀਂ ਜਨਮ ਮਰਨ ਵਿਚ ਆਵੋਗੇ ਨਹੀਂ ਅਕਾਲ ਪੁਰਖ ਆਪ ਤੁਸਾਡੀ ਸਹਾਇਤਾ ਕਰੇਗਾ ਸਿਖ ਮਜਹਬੀ ਬਚਨ ਮਾਨ ਕਰ ਖੜੇ ਹੋ ਗਏ ਅਰ ਕਹਾ ਆਪ ਸਾਨੂੰ ਸਿਖਿਆ ਬਖਸ਼ੋ ਤੇ ਅਰਦਾਸ ਸਾਡੀ ਕਬੂਲ ਕਰੋ ਮਹਾਰਾਜ ਜੀ ਨੇ ਅੰਮ੍ਰਿਤ ਬਣਾ ਕੇ ਅੰਮ੍ਰਿਤ ਛਕਾਯਾ ਨੇਤਰਾਂ ਪਰ ਛਿੱਟੇ ਮਾਰੇ ਰਹਿਤਾਂ ਦਸੀਆਂ ਕੱਛ ਕੇਸਾਂ ਦੀ ਰਹਿਤ ਰਖੋ ਅਰ ਨਿਤ ਨੇਮ ਬਾਣੀ ਗੁਰੂ ਕੀ ਪੜ੍ਹੋ ਅਭਿਆਗਤ ਨਾਲ ਵੰਡ ਛਕੋ ਚੋਰੀ ਨਾ ਕਰੋ ਜੀਵ ਹੰਸਾ ਨਹੀਂ ਕਰਨੀ ਧਰਮ ਦੀ ਕਿਰਤ ਕਰੋ ਗੁਰੂ ਗ੍ਰੰਥ ਸਾਹਿਬ ਜੀ ਪਰ ਭਰੋਸਾ ਰਖੋ ਜੇਕਰ ਸਾਡੇ ਨਾਲ ਬਚਨ ਦਾ ਮੇਲਾ ਕਰਨਾ ਹੋਵੇ ਤਾਂ ਬਾਣੀ ਪੜ੍ਹੋ ਜੇਕਰ ਸਾਡਾ ਦਰਸ਼ਨ ਕਰਨਾ ਹੋਵੇ, ਜਿਥੇ ਸ੍ਰੀ ਗੁਰੂ ਗਰੰਥ ਸਾਹਿਬ ਜੀ ਦਾ ਦੀਵਾਨ ਲਗਾ ਹੋਵੇ ਓਥੇ ਤੁਸੀਂ ਮੇਰਾ ਸਰੂਪ ਸਮਝੋ ਅਰ ਜੇਕਰ ਵਿਆਹ ਕੁੜਮਾਈ ਕਰਨੀ ਹੋਵੇ ਤਾਂ ਗੁਰੂ ਗਰੰਥ ਸਾਹਿਬ ਜੀ ਵਿਖੇ ਜੋ ਲਾਵਾਂ ਹੈਨ ਉਹਨਾਂ ਦਾ ਪਾਠ ਕਰਕੇ ਕਰੋ ਜੇਕਰ ਪ੍ਰਾਨੀ ਚੜ੍ਹ ਜਾਏ ਤਾਂ ਤੁਸੀਂ ਗੁਰੂ ਗਰੰਥ ਸਾਹਿਬ ਜੀ ਦਾ ਪਾਠ ਕਰਾਓ ਵਿਧੀ ਸੰਜੁਗਤ ਭੋਗ ਪਵਾਓ ਬਸਤ੍ਰ ਭੇਟਾ ਪੂਜਾ ਕਰੋ, ਜਪ ਸਾਹਿਬ ਦਾ ਪਾਠ ਕਰ ਅਨੰਦ ਸਾਹਿਬ ਜੀ ਪੜ੍ਹ ਕਰ ਅਰਦਾਸ ਕਰਾਓ ਪ੍ਰਸ਼ਾਦਿ ਵਰਤਾਓ ਤਾਂ ਉਸਦੀ ਗਤੀ ਹੋਵੇਗੀ ਤੇ ਗਊ ਰਖਜ਼ਾ ਕਰੋ ਹੱਤਿਆ ਨਾ ਕਰੋ, ਝਟਕਾ ਛਕੋ, ਸਿੰਘ ਸਦਾਓ ਤੁਰਕਾਂ ਦੀਆਂ ਕਲਾਮਾਂ ਨੂੰ ਛੋੜ ਦੇਵੋਂ ਹੁੱਕੇ ਪੀਣ ਵਾਲੇ ਦੇ ਹਥੋਂ ਪਾਣੀ ਨਾ ਪੀਵੋ ਜੋ ਗੁਰੂ ਕੀ ਨਿੰਦਾ ਕਰੇ ਓਸਦੇ ਸ਼ਤ੍ਰ ਹੋ ਜਾਓ ਮੜ੍ਹੀ ਮਸਾਣ ਗੋਰ ਨੂੰ ਨਾ ਪੂਜੋ । ਆਗਜ਼ਾ ਮਾਨ ਕਰ ਅਰਜ਼ ਕਰੀ ਹੇ ਗੁਰੂ ਜੀ ! ਲੜ ਲੱਗਿਆਂ ਦੀ ਲਾਜ ਰਖੋ ਸਿੰਘ ਸੰਭੇ ਅਕਾਲ ਅਕਾਲ ਲਗੇ ਕਰਨ ਅਰਦਾਸ ਕਬੂਲ ਕੀਤੀ ਤੇ

ਏਹ ਭੀ ਕਹਾ ਮਹਾਰਾਜ ਸਾਨੂੰ ਸੇਵਾ ਬਖਸ਼ੋ ਮਹਾਰਾਜ ਜੀ ਕਹਾ ਤੁਸੀਂ ਮੇਰੇ ਅੰਗ ਸੰਗ ਹੋ, ਤੁਸੀਂ ਪੰਜ ਪੌੜੇ ਦੇ ਮਾਲਕ ਹੋ ਜਿਥੇ ਗੁਰਦੁਆਰਾ ਹੋਵੇ ਤੁਸੀਂ ਝਾੜੂ ਦੀਆ ਕਰੋ, ਤੁਸੀਂ ਜਿਉਂ ਜਿਉਂ ਝਾੜੂ ਕਰੋਗੇ ।ਤਿਉਂ ਤਿਉਂ ਚਰਨ ਧੂੜ ਤੁਸਾਡੇ ਸਰੀਰ ਤੇ ਪਵੇਗੀ ਤਦ ਤੁਸਾਡੀ ਗਤੀ ਹੋਵੇਗੀ ਪੁਨ: ਹੋਰ ਸੰਗਤ ਆਈ ਏਕ ਸਿਖਣੀ ਅਰ ਸਿਖ ਨੇ ਆਇ ਕਰ ਪੰਜ ਸੋ ਰੁਪਯਾ ਭੇਟਾ ਕਰੀ ਜਾਂ ਗੁਰੂ ਜੀ ਸੰਗਤ ਵੱਲੇ ਵੇਖਿਆ ਤਾਂ ਓਸ ਸਿਖਣੀ ਦਾ ਰੰਗ ਸਿਆਹ ਹੋ ਗਿਆ, ਸਿਖਾਂ ਅਰਜ਼ ਕੀਤੀ ਸਚੇ ਪਾਤਿਸ਼ਾਹ ਜੀ ਏਸ ਸਿਖਣੀ ਦਾ ਰੰਗ ਕਿਉਂ ਕਾਲਾ ਹੂਆ ਹੈ ਬਚਨ ਹੂਆ ਇਸ ਸਿਖਣੀ ਬਹੁਤ ਖੂਨ ਕੀਤੇ ਹਨ, ਸਚੇ ਪਾਤਿਸ਼ਾਹ ਜੀ ਕਿਸ ਤਰਾਂ? ਇਕ ਤੋ ਏਸ ਨੇ ਤਿੰਨ ਬੇਟੇ ਮਾਰੇ ਹੈਨ ਛੇ ਇਕ ਬੇਟੀ ਮਾਰੀ ਹੈ ਇਸ ਕਰਕੇ ਇਸ ਦਾ ਰੰਗ ਸਿਆਹ ਹੂਆ ਹੈ ਇਸ ਦਾ ਗੁਨਾਹ ਬਖਸ਼ੋ ਏਹ ਆਪਣੀ ਸੱਚੀ ਬਿਰਥਾ ਕਹੇ ਤਦ ਇਹ ਬਖਸ਼ੀ ਜਾਵੇਗੀ ਤਾਂ ਰੰਗ ਚਿੱਟਾ ਹੋ ਜਾਵੇਗਾ । ਓਸ ਨੇ ਦੀਵਾਨ ਵਿਚ ਸਚ ਕਹਿ ਦੀਆ ਗੁਰੂ ਜੀ ਮੇਰਾ ਖਾਵੰਦ ਮਰ ਗਯਾ ਸੀ ਮੇਰੀ ਇਸ ਸਾਥ ਪ੍ਰੀਤ ਹੋ ਗਈ ਹੈ ਲੋਕ ਲਾਜ ਥੋਂ ਡਰਦਿਆਂ ਪੇਟ ਗਰਾ ਦੀਏ ਸਨ ਹੇ ਗੁਰੂ ਜੀ ਸਾਨੂੰ ਬਖਸ਼ ਲਓ ਜੀ ਦੀਨ ਦੁਨੀਆਂ ਥੀਂ ਖਾਲੀ ਚੱਲੇ ਹਾਂ ਜੀ ਬਚਨ ਕੀਤਾ ਅੰਸ ਪੈਦਾ ਕਰਨੇ ਸੇ ਸੰਸਾਰ ਤੇ ਨਾਮ ਰਹਿੰਦਾ ਹੈ, ਮੁਇਆਂ ਜੀਵਦਿਆਂ ਦੀ ਟਹਿਲ ਹੋਂਦੀ ਹੈ ਸਿਖਣੀਏਂ ਜੇਹੜਾ ਤੇਰਾ ਖਾਵੰਦ ਸੀ ਓਹ ਪਿਛਲੇ ਜਨਮ ਤੇਰਾ ਯਾਰ ਸੀ ਤੇ ਏਹ ਤੇਰਾ ਖਾਵੰਦ ਸੀ ਤੁਸੀਂ ਪਾਪ ਨਾ ਕਰੋ ਨਿਸੰਗ ਹੋਕਰ ਵਸੋ ਧਰਮ ਰਾਜ ਤੁਸਾਂ ਨੂੰ ਸਜ਼ਾ ਨਾ ਦੇਵੇਗਾ ਜੇਕਰ ਚੋਰੀ ਕਰੋਗੇ ਮਾਪੇ ਹਥੀਂ ਨਾ ਕਰਾਵਣਗੇ ਤਾਂ ਤੁਸੀਂ ਸਜ਼ਾ ਪਾਵੋਗੇ । ਇਸਤ੍ਰੀ

ਪੁਰਸ਼ ਨੂੰ ਸਜ਼ਾ ਏਹ ਮਿਲੇਗੀ ਇਸਤ੍ਰੀ ਭੋਗ ਪਰ ਅਰ ਪੁਰਸ਼ ਦੀ ਇੰਦ੍ਰੀ ਪਰ ਤੇਲ ਸਾੜ ਕੇ ਪਾਵਨਗੇ ਏਹ ਸਜ਼ਾ ਮਿਲੇਗੀ । ਸਿਖਨੀ ਅਰਜ਼ ਕੀਤੀ ਮਹਾਰਾਜ ਜੀ ਅਬ ਕਲਯੁਗ ਵਿਚ ਇਸਤ੍ਰੀ ਦਾ ਨਿਰਬਾਹ ਪੁਰਸ਼ ਤੋ ਬਿਨਾਂ ਨਹੀਂ ਹੋ ਸਕਦਾ ਤੇ ਮਾਪੇ ਏਸ ਬਾਰਤਾ ਨੂੰ ਕਬੂਲ ਨਹੀਂ ਕਰਦੇ ਤੇ ਨਿਰਬਾਹ ਕਿਸ ਤਰ੍ਹਾਂ ਹੋਵੇਗਾ ਜੀ ਆਪ ਕਿਰਪਾ ਕਰੋ ਮਹਾਰਾਜ ਜੀ ਏਹ ਬਚਨ ਸੁਣ ਕਰ ਸਰਬ ਸੰਗਤ ਪ੍ਰਤੀ ਉਪਦੇਸ਼ ਲਗੇ ਕਰਨ ਅਰ ਏਹ ਕਹਾ ਜਿਸ ਵਕਤ ਇਸਤ੍ਰੀ ਦਾ ਭਰਤਾ ਮਰ ਜਾਏ ਪੈਹਲੇ ਤੋ ਉਸ ਨੂੰ ਆਪਣੇ ਕੋਲ ਬਠਲਾ ਕੇ ਸਰਬ ਦੁਖ ਸੁਖ ਦੀ ਬਾਰਤਾ ਸੁਨਾਏ ਜੇਕਰ ਓਹ ਤੱਤਖਿਆ ਭੁਖ ਨੰਗ ਨੂੰ ਸਹਾਰੇ ਤੇ ਏਹ ਬਾਰਤਾ ਮਾਪੇ ਵੀ ਸਮਝ ਲੈਣ ਅਰ ਸੌਰੇ ਵੀ ਸਮਝ ਲੈਣ ਨਿਰਬਾਹ ਹੋ ਸਕੇ ਤਾਂ ਕੰਨਿਆਂ ਦਾ ਸਿਦਕ ਨਾ ਗਵਾਏ ਜੇਕਰ ਏਹ ਬਾਰਤਾ ਮੁਸ਼ਕਲ ਸਮਝੀ ਜਾਵੇ ਤਾਂ ਹਥੀ ਆਪਣੀ ਸੋਹਰਾ ਨੂੰਹ ਨੂੰ ਕੰਨਿਆਂ ਬਣਾ ਕੇ ਸਤਿਗੁਰੂ ਜੀ ਦਾ ਹੁਕਮ ਮੰਨ ਕੇ ਲੋੜਵੰਦ ਸਿੰਘ ਵੇਖ ਕੇ ਅਨੰਦ ਪੜ੍ਹਾ ਦੇਵੇ ਗੁਰ ਮਿਰਯਾਦਾ ਨਾਲ ਲੜਕੀ ਨੂੰ ਧੀ ਸਮਝ ਓਸ ਲੜਕੇ ਨੂੰ ਜਵਾਈ ਸਮਝੇ ਤਾਂ ਕੋਈ ਪਾਪ ਨਹੀਂ ਧਰਮ ਦਾ ਵਿਆਹ ਕਰਨਾ ਬਹੁਤ ਪੁੰਨ ਹੈ ਅਰ ਏ ਭੀ ਵਿਚਾਰੋ ਕਾਮ ਬੜਾ ਬਲੀ ਹੈ ਦੇਵੀ ਦੇਵਤੇ ਇੰਦ੍ਰ ਜੈਸੇ ਜੋ ਹੈਨ ਜਦ ਓਹਨਾਂ ਨੂੰ ਏਸ ਨੇ ਜੀਤਾ ਹੈ ਤੇ ਏਹ ਤਾਂ ਕਲਜੁਗ ਦੇ ਜੀਵ ਹੈਨ ਕਾਮ ਨੂੰ ਜੀਤਣਾ ਮੁਸ਼ਕਲ ਹੈ ॥ ਸ਼ਬਦ ॥ 'ਲੇਖ ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰ ॥' ਬਿਧਾਤਾ ਦੇ ਆਖਰ ਅਮਿਟ ਹੈਨ ਜਦ ਇਸਤ੍ਰੀ ਵਿਧਵਾ ਹੋ ਜਾਏ ਪੈਹਲੇ ਤੇ ਦੇਵਰ ਜੇਠ ਨੂੰ ਕਬੂਲ ਕਰੇ ਜੇਕਰ ਓਥੇ ਨ੍ਰਿਬਾਹ ਨਾ ਹੋ ਸਕੇ ਤਾਂ ਫੇਰ ਨਿਸੰਗ ਹੋਰ ਲੋੜ

ਵੈਦ ਨਾਲ ਅਨੰਦ ਪੜ੍ਹਾ ਦੇਵੇ ਜਦ ਸਰਬਤ ਨੇ ਏਹ ਮ੍ਰਿਜਾਦਾ ਸੁਣੀ ਤੇ ਮੰਨ ਲੀਤੀ ਸਿਖਣੀ ਨੇ ਗੁਰ ਕੇ ਚਰਨਾਂ ਦੀ ਚਰਨ ਧੂੜ ਲਗਾਈ ਲਗਾਵਨੇ ਸਾਰ ਹੀ ਰੰਗ ਚਿੱਟਾ ਹੋ ਗਇਆ ਅਰਦਾਸ ਕਬੂਲ ਹੋਈ ਸਿਖ ਸਿਖਨੀ ਨੇ ਅਨੰਦ ਪੜ੍ਹ ਲੀਤਾ ਫੇਰ ਗੁਰੂ ਕਾ ਜੱਸ ਕਰਕੇ ਆਪਣੇ ਦੇਸ ਕੋ ਚਲਤੇ ਭਏ ਅਰ ਏਹ ਭੀ ਬਚਨ ਹੂਆ ਅਨੰਦ ਪੜ੍ਹਾਏ ਬਿਨਾਂ ਭੋਗ ਕਰਨਾ ਬਹੁਤ ਪਾਪ ਹੈ ਦੂਜਾ ਸੇਵਕ ਨਾਲ, ਲਾਗੀ ਨਾਲ ਅਪਨੀ ਔਰਤ ਨੂੰ ਕਦੀ ਨਾ ਤੋਰੇ ਇਨਾਂ ਦੀ ਖੋਅ ਕਾਂ ਕੁਤੇ ਜੈਸੀ ਹੈ ਤੁਸਾਡੀ ਪਤ ਨੂੰ ਖਰਾਬ ਕਰਨਗੇ ਪਿਓ ਭਰਾ ਭਤੀਆ ਇਸ ਨਾਲ ਔਰਤ ਨੂੰ ਘਲਨਾ ਯੋਗ ਹੈ ਇਸਤ੍ਰੀ ਕੋ ਦੂਜੇ ਪੁਰਸ਼ ਕਾ ਕੁਸੰਗ ਹੋਵੇ ਤਾਂ ਬਚਨਾ ਬਹੁਤ ਮੁਸ਼ਕਲ ਹੈ। ਇਸ ਵਾਸਤੇ ਵਿਧਵਾ ਇਸਤ੍ਰੀ ਨੂੰ ਆਨੰਦ ਪੜ੍ਹਵਾਨਾ ਬਹੁਤ ਯੋਗ ਹੈ ਅਰ ਬਡਾ ਪੁੰਨ ਹੈ ਜੇਕਰ ਬਿਧਵਾ ਇਸਤ੍ਰੀ ਕਿਸੀ ਨੂੰ ਨੌਕਰ ਰਖਕੇ ਆਪਣਾ ਵਿਹਾਰ ਤੋਰਕੇ ਨਿਰਬਾਹ ਕਰੇਗੀ ਤਾਂ ਲੋਕੀ ਯਾਰ ਆਖਨਗੇ ਨਿਰਧਨ ਥੋਂ ਮਿਹਨਤ ਨਹੀਂ ਹੋਤੀ ਜੇ ਕਿਸੇ ਪਾਸ ਬੈਠੇ ਤਾਂ ਕਲੰਕ ਲਗਦਾ ਹੈ ਪਤੀ ਤੀਵੀਂ ਦੇ ਜਤ ਸਤ ਦਾ ਰਾਖਾ ਹੈ ਜੈਸਾ ਮੰਗੇਵੇਂ ਦਾ ਪਤੀ ਹੈ ਤੈਸਾ ਹੀ ਕੇਰੇਵ ਦਾ ਪਤੀ ਹੈ ਮੁਏ ਪਿਛੇ ਪਤੀ ਕਰਨੇ ਦਾ ਪੁੰਨ ਹੈ ਪਾਪ ਨਹੀਂ ਈਸ਼ਰ ਦੇ ਜੀਵ ਹੈਨ ਵਿਭਚਾਰ ਕਰਨਾ ਪਾਪ ਹੈ ਕੇਰੇਵ ਕਰਨ ਲਈ ਦੁਨੀਆਂ ਕੀ ਲਾਜ ਨਹੀਂ ਕਰਨੀ ਅਨੰਦ ਪੜ੍ਹਾਨੇ ਸੇ ਬਹੁਤ ਪਾਪ ਦੂਰ ਹੋਤੇਂ ਹੈਂ ਇਕ ਤੋ ਇਸਤ੍ਰੀ ਕਾ ਚਿਤ ਨਹੀਂ ਭਟਕਦਾ ਅਰ ਲੜਕੇ ਲੜਕੀਆਂ ਕੱਚੇ ਨਹੀਂ ਮਾਰਦੀ ਰਾਜ ਡੰਡ ਥੀਂ ਬਚ ਜਾਂਵਦੀ ਹੈ ਸੋਨਾਂ ਘਰ ਵਸ ਜਾਂਵਦਾ ਹੈ ਅਰ ਲੜਕੇ ਲੜਕੀਆਂ ਜੋ ਜੰਮਦੇ ਹੈਨ ਓਹ ਟਹਿਲ ਕਰਨਗੇ ਸੇਵਾ ਕਰ

ਨਗੇ ਪ੍ਰਮੇਸ਼ਵਰ ਦੀ ਸ੍ਰਿਸ਼ਟੀ ਵਧਦੀ ਹੈ ਜੇਹੜਾ ਅਨੰਦ ਪੜ੍ਹਾਨੇ ਨੂੰ ਮਨਾ ਕਰੇਗਾ ਸਲਾਹ ਨਾ ਦੇਵੇਗਾ ਮਦਦ ਨਾ ਦੇਵੇਗਾ ਓਸਨੂੰ ਪਚੀਸ ਆਦਮੀ ਹਜ਼ਾਰ ਗਊ ਮਾਰੇ ਦਾ ਪਾਪ ਹੋਵੇਗਾ ਅਰ ਕੁਲ ਹਤਿਆ ਦਾ ਪਾਪ ਹੋਵੇਗਾ ਅਰ ਜੋ ਵਡੇ ਵਡੇ ਲੋਕ ਭਲੇ ਨਾਮ ਦਾਰ ਆਦਮੀ ਛੋਟੇ ਛੋਟੇ ਲੜਕੇ ਲੜਕੀਆਂ ਵਿਆਹ ਦਿੰਦੇ ਹੈਨ ਅਰ ਪੀਛੇ ਲੜਕੀ ਮਰ ਜਾਏ ਤਾਂ ਲੜਕੇ ਦਾ ਹੋਰ ਵਿਵਾਹ ਕਰ ਦਿੰਦੇ ਹੈਨ ਅਰ ਲੜਕਾ ਮਰ ਜਾਏ ਤਾਂ ਲੋਕ ਲਾਜ ਥੀ ਡਰਦੇ ਕੰਨਿਆਂ ਨੂੰ ਮਾਰ ਦੇਂਵਦੇ ਹੈਨ ਜ਼ਹਿਰ ਦੇਕੇ ਜਾਂ ਕੋਈ ਔਰ ਉਪਾ ਕਰਕੇ ਕਿਉਂ ਜੋ ਜਵਾਨ ਹੋਵੇਗੀ ਤਾਂ ਖਰਾਬੀ ਪੈਦਾ ਕਰੇਗੀ ਇਸ ਬਾਤ ਨੂੰ ਸਮਝਕੇ ਲੜਕੀ ਦਾ ਬੁਰਾ ਕਰਦੇ ਹੈਨ ਸਿੰਘੋ ਪਿਆਰਿਓ ਕੁਲ ਹਤਿਆ ਕਾ ਪਾਪ ਨਾ ਕਰ ਬੇਸ਼ਕ ਅਨੰਦ ਪੜ੍ਹਾਓ ਆਨੰਦ ਪੜ੍ਹਨੇ ਸੇ ਹਮੇਸ਼ਾਂ ਅਨੰਦ ਬਨਾਂ ਰਹਿੰਦਾ ਹੈ ਧੀ ਵਿਆਹ ਦੇਣਾ ਅਸਮੇਧ ਜੱਗ ਦਾ ਪੁੰਨ ਹੈ ਜੋ ਬਾਲ ਵਿਧਵਾ ਹੋ ਜਾਵੇ ਜੋ ਪਤੀ ਦਾ ਸੰਗਬੇਧਕ ਨਾ ਹੋਈ ਹੋਵੇ ਉਸਦਾ ਫੇਰ ਅਨੰਦ ਪੜ੍ਹਾਨਾ ਮਾਪਿਆਂ ਕੋ ਅਰ ਸੌਹਰਿਆਂ ਕੋ ਬਹੁਤ ਪੁੰਨ ਹੈ ਪੰਜ ਅਸਮੇਧ ਜਗ ਕਰਨੇ ਜੈਸਾ ਪੁੰਨ ਹੈ ਜੋ ਪਤੀ ਵੇਦਕ ਹੋਈ ਹੋਵੇ ਵਿਧਵਾ ਓਹ ਆਪਣੀ ਖੁਸ਼ੀ ਸੇ ਸੱਸ ਸੌਹਰੇ ਦੀ ਆਗਿਆ ਲੈਕੇ ਲੋੜਵੰਦ ਸਿੰਘ ਅਧਕਾਰੀ ਦੇਖ ਕੇ ਅਨੰਦ ਪੜ੍ਹਾਲੇ ਉਸ ਕੇ ਸੌ ਅਸਮੇਧ ਜਗ ਕਾ ਪੁੰਨ ਹੋਵੇਗਾ ਅਰ ਸਾਰੀ ਆਰਬਲ ਸੁਖ ਨਾਲ ਗੁਜਰ ਜਾਏਗੀ ਪੁਨਾ: ਇਕ ਸਿਖ ਬੇਨਤੀ ਕਰੀ ਜੀ ਸਾਨੂੰ ਜੋਗ ਸਾਧਨ ਦੀ ਗਲ ਦਸੋ ਜੀ ਲੋਕ ਆਖਦੇ ਹੈਂ ਦੇਹ ਕਾਲ ਥੋਂ ਰਹਿਤ ਹੋ ਜਾਂਵਦੀ ਹੈ ਬੁਢੇਪਾ ਨਹੀਂ ਹੋਂਵਦਾ ਅਰ ਤ੍ਰਿਕਾਰ ਦ੍ਰਿਸ਼ਟੀ ਹੋਤ ਹੈ ਸਭ ਕੁਛ ਊਚ ਨੀਚ ਤਿੰਨੇ ਲੋਕ ਦ੍ਰਿਸ਼ਟ ਆਉਂਦੇ ਹਨ ਬਚਨ ਕੀਪਾ ਸਿਖੋ ਤੁਸਾਂ

ਕਿਰਤ ਰੋਜਗਾਰ ਕਰੋ ਜੋਗਦੀ ਬਿਧੀ ਨਕੰਮੀ ਕਠਨ ਹੈ ਸੀਧ' ਬੈਠ ਜਿਹੜਾ ਚਾਰ ਉਂਗਲੀ ਲਾਂਬੀ ਕਰੇ ਘਟ ਕਾ ਸੀਸ ਵਿਖੇ ਧਿਆਨ ਲਗਾਵੇ ਅੰਮ੍ਰਿਤ ਰਸ ਪੀਵੇ ਨੈਤਰਾਂ ਕੋ ਤ੍ਰਿਕੁਤੀ ਮੈਂ ਲਾ ਕੇ ਨਿਗਾ ਉਲਟੀ ਕਰੇ ਅਨਹਦ ਸ਼ਬਦ ਸਰਵਣ ਕਰੇ ਫੇਰ ਖਾਣੇ ਆਸਣ ਕਰੇ ਹੇ ਸਿਖੋ ਏਹ ਸਭ ਰੀਤ ਗ੍ਰਹਿਮਤੀ ਅੰਨ ਖਾਣੇ ਵਾਲੇ ਕੋ ਨਹੀਂ ਚਾਹੀਏ ਤੁਸੀ ਸ੍ਵਾਸ ਸ੍ਵਾਸ ਸ੍ਰੀ ਵਾਹਿਗੁਰੂ ਜੀ ਦਾ ਜਾਪ ਕਰੋ ਕਲਜੁਗ ਮੇਂ ਯੇਹ ਬੜਾ ਪ੍ਰਸਿਧ ਹੈ ਜਪੁਜੀ ਪਾਠ ਮੂਲ ਮੰਤਰ ਹੈ ਇਹਦਾ ਪਾਠ ਜਿਸ ਜਿਸ ਭਾਵਨਾ ਸੰਜੁਗਤ ਕਰੇਗਾ ਸੋ ਭਾਵਨਾ ਗੁਰੂ ਜੀ ਆਪ ਪੂਰਨ ਕਰਨਗੇ ਇਕੋਤਰ ਸੌ ਜਪੁ ਸਾਹਿਬ ਦਾ ਪਾਠ ਕਰੇਗਾ ਸੁਧ ਭਾਉਣਾ ਧਾਰ ਕਰ ਕਰੇਗਾ ਸਿਧੀ ਪ੍ਰਾਪਤ ਹੋਵੇਗੀ ਤਰਨ ਤਾਰਨ ਸਾਹਿਬ ਜੀ ਤਪੋ ਬਨ ਹੈ ਜੋ ਇਥੇ ਏਠ ਕਰ ਭਜਨ ਤਪ ਕਰੇਗਾ ਸਾਧਨਾ ਕਰੇਗਾ ਓਹ ਜੀਂਵਦਾ ਹੀ ਮੁਕਤ ਰੂਪ ਹੋ ਜਾਵੇਗਾ ਅੰਮ੍ਰਿਤਸਰ ਜੀ ਮੁਕਤਸਰ ਦਮਦਮਾ ਸਾਹਿਬ ਚਮਕੌਰ ਸਾਹਿਬ ਗੋਇੰਦਵਾਲ ਮਾਲ ਸਾਹਿਬ ਯੇਹ ਸਭ ਗੁਰ ਤੀਰਥ ਬਾਸ ਕਰਨੇ ਸੇ ਭਜਨ ਪਰ ਕਰਨੇ ਸ ਸਰੇਸ਼ਟ ਹੈਂ ਸਿਧੀ ਸੂਧੇ ਚਲਨੇ ਕਾ ਨਾਮ ਹੈ 'ਛਲ ਰਹਿਤਾ ਸੁ ਸਾਧਵਾ' ਜੋ ਛਲ ਥੀਂ ਰਹਿਤੀ ਹੈ ਸੋਈ ਸਾਧ ਹੈ ਜੋ ਛਲ ਕਰਨੇ ਵਾਲਾ ਹੈ ਸੋਈ ਨਰਕ ਦਾ ਅਧਿਕਾਰੀ ਹੈ ॥੨੨॥

ਆਗੇ ਸਾਖੀ ਤੇਈਸਵੀਂ ਚਲੀ

ਦੋਹਿਰਾ— ਸ੍ਰੀ ਸਾਹਿਬ ਗੁਰਦਸਮ ਜੀ ਅਤਿ ਵਿਚਿਤਰ ਦਿਵਓਜ ॥
ਸ੍ਰਿਸ਼ਟੀ ਤਾਰਨ ਕੇ ਸੁਹਿਤ ਸਵਾ ਲਗਾਵੈਂ ਰੋਜ਼ ॥

ਸਾਹਿਤ ਅਨੰਦ ਮੇਂ ਬੈਠੇ ਦੇਖ ਸਿਖਾਂ ਅਰਜ ਕੀਤੀ ਜੀ ਸਚੇ ਪਾਤਿਸ਼ਾਹ ਪੂਰਨ ਅਵਤਾਰੀ ਜੀ ਤਨਖਾਹ ਜੋ ਸ਼ਿਘ ਆਣ ਕੇ ਹਜ਼ੂਰ ਪਾਸੋਂ ਬਖਸ਼ਾਂਵਦੇ ਹੈਨ ਓਹਨਾਂ ਨੂੰ ਭੀ ਫਲ ਮਿਲਦਾ ਹੈ ਬਚਨ ਹੂਆ

ਜੋ ਕਿਸੀ ਸੇ ਭੂਲ ਹੋ ਜਾਵੇ ਅਰ ਭੁੱਲਕੇ ਅਨਿਤ ਪਾਪ ਹੋ ਜਾਵੇ ਅਰ ਨਾ ਬਖਸ਼ਾਵੇ ਤਾਂ ਪਰਮੇਸ਼ਰ ਦੇ ਹਜ਼ੂਰ ਜਾਕੇ ਓਹਦਾ ਡੰਡ ਬਹੁਤਾ ਮਿਲਦਾ ਹੈ ਜੋ ਏਥੇ ਬਖਸ਼ਿਆ ਜਾਵੇਗਾ ਭੂਲ ਸੇ ਕੋਈ ਪਾਪ ਹੋ ਜਾਇ ਕੁਸੰਗ ਮੇਂ ਲਗ ਜਾਏ ਮੁਸਲੀ ਧਰ ਨੜੀ ਮਾਰ ਕੀ ਸੰਗਤ ਹੋ ਜਾਏ ਜੋ ਧੀ ਦਾ ਮੁਲ ਲਵੇ ਗੁਰੂ ਕੀ ਨਿੰਦਾ ਯਾ ਚੋਰੀ ਕਰੇ ਧੀ ਨੂੰ ਮਾਂ ਬਾਪ ਨੂੰ ਮਾਰੇ ਧਾੜੇ ਮਾਰੇ ਠਗੀ ਕਰੇ ਵਿਸਾਸ ਘਾਤੀ ਮਿਤਰ ਘਾਤੀ ਗੁਰੂ ਭੈਣ ਬੇਟੀ ਨੂੰ ਮਾਰੇ ਗਊ ਮਾਰੇ ਗਊ ਸਾਥ ਭੋਗ ਕਰੇ ਹੋਰ ਅਨਿੱਛਤ ਪਾਪ ਕਰੇ ਏਹੋ ਜਹੇ ਬੜੇ ਭਾਰੀ ਪਾਪ ਹੈਂ ਧਰਮ ਰਾਜ ਐਸੇ ਪਾਪੀਆਂ ਨੂੰ ਬੜਾ ਡੰਡ ਦੇਂਵਦਾ ਹੈ ਚੌਰਾਸੀ ਨਰਕ ਭੋਗ ਕਰ ਪਿਛੇ ਸੂਅਰ ਕੁੱਤੇ ਸੱਖ ਬਿੱਛੂ ਚੂਹੇ ਗਧੇ ਐਸੀ ਟੇਢੀ ਜੂਨਾਂ ਕੋ ਪਾਂਵਦਾ ਹੈ ਤੋ ਐਸੈ ਖੋਟੇ ਕਰਮਾਂ ਵਾਲੇ ਲੋਗ ਅਪਨੇ ਪਾਪੋਂ ਸੇ ਡਰ ਕਰ ਚਿੰਤਾ ਕਰ ਗੁਰੂ ਕਾ ਆਸਰਾ ਪਕੜ ਤਨ ਮਨ ਧਨ ਸੇ ਸਚੇ ਮਨ ਸੇ ਸਤ ਸੰਗ ਮੇਂ ਯਾਂ ਗੁਰੂ ਗਰੰਥ ਸਾਹਿਬ ਕੇ ਦੀਵਾਨ ਮੈਂ ਆਨ ਹਾਜ਼ਰ ਹੋਇ ਅਭਿਮਾਨ ਛੋਡ ਕਰ ਅਹੰਕਾਰ ਦੂਰ ਕਰਕੇ ਗਰੀਬ ਦੁਖੀ ਹੋ ਕਰ ਸਚ ਸਚ ਕਹੇ ਸਾਧ ਸੰਗਤ ਕੇ ਜੋੜੇ ਝਾੜੇ ਝਾੜੂ ਦੇਵੇ ਤਾਂ ਸਿਖ ਸੰਤ ਪਿਆਰੇ ਪਰੇਮੀ ਨੇਮੀ ਉਸ ਗਰੀਬ ਪਰ ਦਇਆ ਕਰਕੇ ਪੁਛਣ ਤੂੰ ਦਿਲੋਂ ਪਾਪਾਂ ਨੂੰ ਛਡਨਾ ਹੈ ? ਜਬ ਵੁਹ ਗੁਰ ਘਰ ਕੀ ਰਹਿਤ ਕਬੂਲ ਕਰੇ ਤਬ ਸ੍ਰੀ ਗੁਰੂ ਅਗੇ ਵੁਹ ਪਰੇਮੀ ਸਿੰਘ ਅਰਦਾਸ ਕਰਕੇ ਬਖਸ਼ਾਵਣ ਗੁਰੂ ਜੀ ਪਾਸੋਂ । ਔਰ ਵੁਹ ਕੁਰੈਹਤੀਆ ਸਿੰਘ ਸ੍ਰੀ ਗੁਰੂ ਜੀ ਅਗੇ ਹੱਥ ਜੋੜਕੇ ਤਨ ਮਨ ਸੇ ਅਕਾਲ ਪੁਰਖ ਰੂਪ ਸਮਝਕੇ ਖੜਾ ਹੋਕੇ ਬਾਰ ੨ ਬੇਨਤੀ ਕਰੇ ਤਬ ਗੁਰੂ ਦੀਨ ਦਇਆਲ ਯਾ ਗੁਰੂ ਕੇ ਪਿਆਰੇ ਉਸ ਨੂੰ ਦਾਨ ਜਾਨ ਕੇ ਸਚਾ ਜਾਣਕੇ ਬਖਸ਼ਣ ਔਰ ਵੁਹ ਕੁਰੈਹਤੀਆ

ਤਨਖਾਹ ਗੁਰੂ ਕਬੂਲ ਕਰੇ ਤਬ ਉਸਦਾ ਜਨਮ ਨਯਾ ਹੋ ਜਾਂਦਾ ਹੈ ਔਰ ਅਕਾਲ ਪੁਰਖ ਦੀ ਦਰ੍ਗਾਹੇ ਉਸਦਾ ਮੂੰਹ ਉੱਜਲਾਂ ਹੋਵੇਗਾ ॥ ਦੋਹਰਾ ਤਨਖਾਹ ਬਖਸ਼ਣ ਕਾ ਫਲ ਸੁਣ ਸਿੰਘ ਪਰੇਮੀ ਦਾਸ ॥ ਆਗਯਾ ਮਾਨੀ ਸਬਨ ਨੇ ਧਰ ਗੁਰ ਚਰਨ ਨ ਆਸ ॥ ੧ ॥ ਸਿਖਾਂ ਪੁਛਿਆ ਅਗੇ ਜੀ ਗੁਰਾਂ ਪਾਸੋਂ ਕਿਸੇ ਪੁਛਿਆ ਸੀ ਕਿ ਨਹੀਂ ? ਤਾਂ ਬਚਨ ਹੋਇਆ ਸ੍ਰੀ ਗੁਰੂ ਨਾਨਕ ਜੀ ਪਾਸੋਂ ਸਿੱਖਾਂ ਪੁੱਛਿਆ ਸੀ ਗੰਗਾ ਕਾਸ਼ੀ ਮਰਨੇ ਸੇ ਗਤੀ ਹੋਤੀ ਹੈ? ਤਾਂ ਬਚਨ ਹੋਯਾ ਸੀ ਕਿ 'ਦਰ ਲਏ ਲੇਖਾ ਪੀੜ ਛੂਟੈ ਨਾਨਕਾ ਜਿਉਂ ਤੇਲ ॥' ਸਿੱਖੋ ਬਿਨਾਂ ਭਜਨ ਥੋਂ ਕਦੀ ਨਹੀਂ ਛੁਟਦਾ, ਕਾਇਆਂ ਦਾ ਨ ਮ ਕਾਂਸ਼ੀ ਹੈ ਬੁਧ ਰੂਪੀ ਗੰਗਾ ਹੈ, ਸਿੰਘੋ ਤੁਹਾਡੇ ਵਾਸਤੇ ਸ੍ਰੀ ਗੁਰੂ ਅਰਜਨ ਸਾਹਿਬ ਜੀ ਮਲਾਹ ਹੈ ਤੁਸੀ ਭਜਨ ਸਿਮਰਨ ਜਪ ਨੇਮ ਰਹਿਤ ਕੀ ਮਜੂਰੀ ਦੇਵੋ ਪਾਰ ਹੋ ਜਾਵੋਗੇ ਗੁਰੂ ਕੀ ਬਾਣੀ ਸ੍ਰੀ ਮੁਖਵਾਕ ਦਾ ਸੂਰਜ ਜੈਸਾ ਪ੍ਰਕਾਸ਼ ਹੈ ਹੋਰ ਖਟ ਸਾਸਤ੍ਰ ਨੌ ਵਯਾਕਰਨ ਅਠਾਰਾਂ ਪੁਰਾਣ ਚਾਰ ਬੇਦ ਸ੍ਰਤੀ ਸਿਮ੍ਰਤੀਆਂ ਉਪਨਿਸਦਾਂ ਦਾ ਟਟਾਣਿਆਂ ਜੈਸਾ ਤੇਜ ਹੈ ਸਿੱਖੋ ਸੰਸਾਰ ਕੇ ਲੋਕ ਭੁਲਕੇ ਪਿਛਲਯਾਂ ਸਾਸਤ੍ਰਾਂ ਦੀ ਰੀਤ ਮੰਨਦੇ ਹੈਨ ਤਾਂ ਕਲਜੁਗ ਦੇਖਕੇ ਪ੍ਰਸੰਨ ਹੋਤਾ ਹੈ ਅਬ ਮੇਰੇ ਨਰਕ ਭਰਨ ਦੀ ਤਿਆਰੀ ਕਰਦੇ ਹੈਨ ॥ 'ਸਾਧ ਕੀ ਮਹਿਮਾ ਬੇਦ ਨਾ ਜਾਨੈ ॥ ਜੇਤਾ ਸੁਨੈ ਤੇਤਾ ਬਖਿਆਨਾ ॥ ਸਾਧ ਕੀ ਮਹਿਮਾ ਤਿਹੁ ਗੁਨ ਤੇ ਦੂਰ ॥ ਸਾਧ ਕੀ ਮਹਿਮਾ ਰਹੀ ਭਰਪੂਰ ॥ ਸਾਧ ਕੀ ਸੋਭਾ ਕਾ ਨਾਹੀ ਅੰਤ ॥' ਸ੍ਰੀ ਗੁਰੂ ਨਾਨਕ ਜੀ ਸੁਚੇ ਅਵਤਾਰ ਹੈਨ ਕਿਸੇ ਦੇ ਕੀਤੇ ਹੂਏ ਨਹੀਂ ॥ ੧ ॥ ਚੌਪਈ ॥ ਗੁਰ ਨੇ ਕਲਜੁਗ ਦੀ ਕਥਾ ਸੁਨਾਈ। ਸਿਖ ਸਿੰਘ ਕੇ ਮਨ ਮੈਂ ਆਈ। ਬਕਤ ਸਿੰਘ ਨੇ ਸੋਧ ਸੁਣਾਈ । ਤਬ ਸ੍ਰੀ ਗੁਰ ਨੇ ਮੋਹਰ

ਲਗਾਈ ॥੧॥੨੩॥

## ਆਗੇ ਸਾਖੀ ਚੌਬੀਸਵੀਂ ਪ੍ਰਾਰੰਭ ਹੋਈ

ਦੋਹਰਾ ॥ ਕੂਚ ਵਹਾਂ ਸੇ ਸ੍ਰੀ ਗੁਰੂ ਕੀਆ ਚਲੇ ਮੌਜ ਕੇ ਸਾਥ । ਨਿਰਮੋਹ ਗੜ੍ਹ ਮੈਂ ਪਹੁੰਚੇ ਹੈਂ ਲੈ ਸਿੰਘ ਸਾਧੂ ਸਾਥ ॥ ੧ ॥ ਚੌਪਈ ॥ ਡੇਰੇ ਤੰਬੂ ਲਗਾਏ ਭਾਰੀ । ਜਰੀਦਾਰ ਕਨਾਤ ਸਵਾਰੀ । ਬੈਠੇ ਗੁਰ ਦੀਵਾਨ ਮਝਾਰੀ । ਸਿਖ ਕਹੇ ਰਖ ਪੱਜ ਹਮਾਰੀ ॥ ੨ ॥ ਤਾਂ ਸ੍ਰੀ ਗੁਰੂ ਜੀ ਨਿਰਮੋਹ ਗੜ੍ਹ ਵਿਖੇ ਦਿਵਾਨ ਲਗਾਇ ਸੋਭਤੇ ਭਏ ਸਿੰਘਾਂ ਅਰਜ਼ ਕੀ ਜੀ ਸਚੇ ਪਾਤਿਸ਼ਾਹ ਧੀ ਦਾ ਮੰਗੇਵਾ ਤੇ ਵਿਆਹ ਦੀ ਰੀਤ ਮਰਯਾਦਾ ਦਸੋ, ਬਚਨ ਹੂਆ ਜਦ ਵਰ ਘਰ ਤੁਹਾਡੇ ਪਸੰਦ ਆ ਜਾਵੇ ਲੜਕੀ ਦਾ ਮਾਂ ਤੇ ਪਿਓ ਰਹੇ ਤਿੰਨ ਰੋਜ਼ ਕੁੜਮਾਂ ਦੇ ਘਰ, ਜੈਸਾ ਅੰਨ ਪਕੇ ਖਾਓ ਫੇਰ ਕੁੜਮ ਕੁੜਮਨੀ ਕੋ ਬੁਲਾਓ ਅਪਨੇ ਘਰੇ ਤਿੰਨ ਦਿਨ ਰੱਖੋ ਜਬ ਆਪਸ ਵਿਚ ਮਨ ਪੱਕਾ ਹੋ ਜਾਵੇ ਦਿਰੜ ਚਿਤ ਹੋ ਜਾਵੇ ਪਰ ਕੋਈ ਕਪਟ ਕੀ ਬਾਤੇਂ ਨਾ ਹੋਵੇ ਕੋਈ ਤਰਾਂ ਦੀ ਸ਼ੇਖੀ ਝੂਠ ਬੋਲਨਾ ਨਹੀਂ ਕਰਨਾ ਆਗਯਾ ਮਾਨ ਸਿਖ ਸਿਖਣੀ ਸਬ ਦੇਖ ਕਰ ਕੁੜਮਾਂ ਦੇ ਘਰ ਜਾ ਕੇ ਰਹੇ, ਕੁੜਮ ਕੁੜਮਣੀ ਕੋ ਬੁਲਾਕਰ ਤਿੰਨ ਦਿਨ ਰਖਿਆ, ਲੜਕੀ ਦਿਖਲਾਈ ਤੇ ਗਰੀਬੀ ਸੇ ਕਹਾ ਸਾਨੂੰ ਕਬੂਲ ਕਰੋ ਜੀ ਕੁੜਮ ਕੁੜਮਨੀ ਮੰਨ ਮਨਾਕੇ ਗੁਰੂ ਕੇ ਦੀਦਾਰ ਕਰ ਖੁਸ਼ੀ ਸੇ ਘਰ ਕੋ ਗਏ ਫੇਰ ਸਿਖ ਸਿਖਣੀ ਆਨ ਕਰ ਅਰਜ਼ ਕੀਤੀ ਬਚਨ ਹੂਆ ਸਵਾ ਰੁਪਯਾ ਤੇ ਗੁੜ ਦੀ ਰੋੜੀ ਗੁਰਦੁਆਰੇ ਬੈਠਕੇ ਦੇਵੇ ਸਾਹੇ ਚਿਠੀ ਭੀ ਸਾਥ ਹੀ ਦੇਵੇ ਫੇਰ ਕੜਾਹ ਪ੍ਰਸ਼ਾਦਿ ਕਰਕੇ ਪੰਚਾਂ ਕੋ ਬੁਲਾਕੇ ਭਾਈਓ ਕੇ ਸਾਹਮਣੇ ਗੁੜ ਦੀ ਰੋੜੀ ਤੇ ਸਾਹੇ ਚਿਠੀ ਦਿਤੀ ਖੁਸ਼ ਹੋਕੇ

ਕੁੜਮ ਕੁੜਮਣੀ ਹਥ ਜੋੜਕੇ ਗੁਰੂ ਜੀ ਕੇ ਚਰਨਾਂ ਕਾ ਧਿਆਨ ਧਾਰ ਕੇ ਅਰਦਾਸ ਕਰਕੇ ਕੜਾਹ ਪ੍ਰਸ਼ਾਦਿ ਵਰਤਾਯਾ ਨੀਂਗਰ ਨੂੰ ਖੁਲਾਯਾ ਰੋੜੀ ਝੋਲੀ ਪਾਈ ਰਾਗੀ ਨੂੰ ਅਰਦਾਸ ਕਰਾਈ ਅਰ ਲਾਗੀ ਨੂੰ ਲਾਗ ਦੀਆ ਖਿਲਾਕੇ ਰੁਖਸਤ ਕੀਆ ਲਾਗੀ ਮਥਾ ਟੇਕਕੇ ਚਲਤਾ ਭਯਾ ਫੇਰ ਸਿਖ ਅਰਜ ਕੀਤੀ ਜੀ ਵਿਆਹ ਕਿਸਤਰਾਂ ਕਰੀਏ ਵਿਆਹ ਥੀਂ ਪੈਲਾਂ ਪਾਠ ਗੁਰੂ ਗਰੰਥ ਜੀ ਕਾ ਰਖਾਓ ਢੋਲ ਨਹੀਂ ਵਜਾਓ ਅਤਿਥ ਬਿਹੰਗਮ ਨੂੰ ਭੋਜਨ ਛਕਾਓ ਫੇਰ ਜਦ ਜੰਝ ਆਵੇ ਲੜਕੀ ਨੂੰ ਘੋੜੀ ਹੇਠੋਂ ਨਹੀਂ ਲੰਘਾਵਣਾ ਚੂੜਾ ਦੰਦ ਦਾ ਨਹੀਂ ਪਾਵਣਾ ਜਥਾ ਸ਼ਕਤ ਚਾਂਦੀ ਦਾ ਚੂੜਾ ਪਾਉਨਾ ਤੇਲ ਚੜਾਉਣਾ ਗਾਨਾ ਬਨੋ ਸਿਖ ਆਗਿਆ ਕਰੀ ਪਾਇ ਕਰ ਘਰ ਕੋ ਗਇਆ ਸਭ ਕਾਰਜ ਖੁਸ਼ੀ ਸੇ ਅਨੰਦ ਸੇ ਲਗਾ ਕਰਨ ਇਕ ਓਰ ਚਾਰ ਸਿੰਘ ਪਰੇਮ ਸੇ ਸ੍ਰੀ ਗੁਰੂ ਗਰੰਥ ਸਾਹਿਬ ਜੀ ਕੇ ਸ਼ਬਦ ਮੀਠੀ ਸਤਰਸੇ ਪੜੇਂ ਪੀਛੇ ਮਾਈ ਬੀਬੀਆਂ ਲੜਕੀਆਂ ਪ੍ਰੀਤ ਸੇ ਸ਼ਬਦ ਪੜਨ ਐਸਾ ਸੁੰਦਰ ਗੀਤ ਭਾਸੇ ਸਾਰੀ ਰਾਤ ਜਲਦੀ ਬੀਤ ਜਾਵੇ ਕੁੜਮ ਜੰਞ ਬੰਨ ਕੇ ਨੀਂਗਰ ਨੂੰ ਘੋੜੀ ਪਰ ਚੜਾਕੇ ਲੈ ਆਏ ਗਾਉਂਕੇ ਲੋਗ ਅਗੋਂ ਲੈਨ ਗਏ ਬੜੀ ਪਰੀਤ ਸੇ ਡੇਰਾ ਕਰਵਾਇਆ ਸਿਖ ਦੇ ਘਰ ਗੁਰੂ ਮਹਾਰਾਜ ਆਪ ਆਏ ਬਚਨ ਕੀਤਾ ਘੋੜੀ ਹੇਠੋਂ ਲੜਕੀ ਨੂੰ ਨ ਲੰਘਾਉਣਾ ਉਸ ਵਕਤ ਲੜਕੇ ਲੜਕੀ ਨੂੰ ਅੰਮ੍ਰਿਤ ਛਕਾਇਆ ਵੇਦੀ ਗੱਡੀ ਗਰੀ ਦੇ ਘਿਉ ਸਾਥ ਹਮਨ ਕਰੇ ਕੜਾਹ ਪ੍ਰਸ਼ਾਦਿ ਛਕਾ ਇਆ ਲਾਵਾਂ ਗੁਰੂ ਗਰੰਥ ਸਾਹਿਬ ਦੀਆਂ ਪੜਕੇ ਚਾਰ ਫੇਰੇ ਦੀਏ ਫੇਰ ਗੁਰਾਂ ਅਗੇ ਮਥਾ ਟੇਕਿਆ ਸਵਾ ਰੁਪਯਾ ਗਰੰਥੀ ਨੂੰ ਭੇਟਾ ਦਿਤੀ ਰਾਗੀਆਂ ਨੂੰ ਭੇਟਾ ਦਿਤੀ ੧।) ਸਵਾ ਰੁਪਯਾ। ਹੋਰ

ਯਥਾ ਸਕਤ ਭੇਟ ਦੇਣੀ ਲਾਗੀਆਂ ਨੂੰ ਕੁੜਮਾਂ ਨੇ ਹੋਰ ਦਾਜ ਗਹਿਣਾ ਬਰਤਨ ਕੁੜਮਾਂ ਨੂੰ ਗੁਪਤ ਦਿਤਾ ਯਥਾ ਸ਼ਕਤ ਜਾਂਞੀਆਂ ਨੂੰ ਘਰ ਹੁੰਦਾ ਪ੍ਰਸਾਦਿ ਛਕਾਵਣਾ ਯਥਾ ਸ਼ਕਤ ਬਿਹੰਗਮਾਂ ਨੂੰ ਪ੍ਰਸ਼ਾਦਿ ਛਕਾਯਾ ਸੇਵਾ ਕਰੀ ਸਤਿਗੁਰਾਂ ਕਹਿਆ ਤੁਸਾਡੀ ਗਤੀ ਹੋਈ ਹੈ ਮਹਾਰਾਜ ਜੀ ਗੋਤ ਕੁਨਾਲਾ ਕਰਣਾ ਹੈ ਕੜਾਹ ਪ੍ਰਸ਼ਾਦਿ ਕਰਾਓ ਜਿਨ੍ਹਾਂ ਤਾਂ ਅੰਮ੍ਰਿਤ ਛਕਿਆ ਹੈ ਓਹ ਤਾਂ ਬੇਸੱਕ ਕੱਠਿਆਂ ਬੈਠਕੇ ਛਕ ਲੈਣ ਬਾਕੀ ਵਖੋ ਵਖ ਖਾਵਣ ਫੇਰ ਡੋਲਾ ਲੈ ਕੇ ਬੜੀ ਖੁਸ਼ੀ ਨਾਲ ਤੁਰੇ ਕੋਈ ਸਿਖਣੀ ਨੇ ਰੁਦਨ ਨਾ ਕੀਆ ਗੁਰੂ ਜੀ ਡੇਰੇ ਆਏ ਅਰਾਮ ਕੀਆ ਸਿਖਾਂ ਫੇਰ ਅਰਜ਼ ਕੀਤੀ ਜੀ ਜੇਹੜੀ ਸਾਹੇ ਚਿਠੀ ਭੇਜੀ ਸੀ ਉਸ ਵਿਚ ਕੀ ਲਿਖਕੇ ਭੇਜਿਆ ਸੀ ਏਹ ਭੀ ਕਿਰਪਾ ਕਰਕੇ ਦਸੋ ਜੀ, ਬਚਨ ਕੀਤਾ 'ਪੰਚ ਪਰਵਾਨ ਪੰਚ ਪਰਧਾਨ ॥ ਪੰਚੇ ਪਾਵਹਿ ਦਰਗਹਿ ਮਾਨ ॥ ਪੰਚ ਸੋਹਹਿ ਦਰ ਰਾਜਾਨ ॥ ਪੰਚਾ ਕਾ ਗੁਰ ਏਕ ਧਿਆਨ ॥' ਏਹ ਸਾਰੀ ਪੌੜੀ ਲਿਖੀ ਸੀ ਇਸ ਦਾ ਕੀ ਮਹਾਤਮ ਹੈ ਕੁੜਮ ਨੂੰ ਬੇਨਤੀ ਸੁਜੁਗਤ ਕਹਾ ਜਾਂਦਾ ਹੈ ਵਿਤ ਸਮਾਨ ਜਾਂਞੀ ਲਿਆਵਣੇ ਜਿਸ ਤਰ੍ਹਾਂ ਕੁੜਮ ਦੀ ਪਤ ਰਹੇ ਏਹ ਬਾਰਤਾ ਮੰਨ ਕਰ ਸਿਖ ਚਲੇ ਆਏ ਫੇਰ ਸਾਹਿਬਾਂ ਦਿਵਾਨ ਲਗਾਇਆ ਪ੍ਰਾਤਾ ਕਾਲ ਸਤਿਗੁਰੂ ਜੀ ਤਖਤ ਪਰ ਬਿਰਾਜੇ ਰਾਗੀ ਉਚੀ ਸੁਰ ਸੇ ਕੀਰਤਨ ਲਗੇ ਕਰਨ ਆਸਾ ਦੀ ਵਾਰ ਦਾ ਭੋਗ ਪਾਇਆ ਪ੍ਰਸ਼ਾਦਿ ਵਰਤਾਯਾ ਪੀਛੇ ਸਿਖਾਂ ਅਰਜ਼ ਕੀਤੀ ਜੀ ਗਰੀਬ ਦੇ ਵਿਆਹ ਦੀ ਏਹ ਰੀਤ ਹੈ ਤੇ ਧਨੀ ਕੀਕੁਰ ਵਿਆਹ ਕਰਨਗੇ ਗੁਰੂ ਬਚਨ ਕੀਤਾ ਪੁਤ੍ਰ ਦੇ ਵਿਆਹ ਤੇ ਜੇਕਰ ਬਹੁਤ ਲਾਗਤ ਲਗਦੀ ਹੈ ਧਨੀ ਧੀ ਦਾ ਵਿਆਹ ਬਹੁਤੀ ਲਾਗਤ ਲਗਾ ਕੇ ਕਰੇ ਤਾਂ ਗਰੀਬ

ਦੁਖੀ ਹੋਵਤੇ ਹੈਨ ਊਨਾ ਕੋ ਹਾਣ ਹੋਤੀ ਹੈ ਏਸੇ ਲਈ ਗਰ,ਬ
ਧੀਆਂ ਕੋ ਮਾਰ ਦਿੰਦੇ ਹੈਨ ਇਸ ਪਾਪ ਕਰਨ ਸੇ ਓਹਨਾਂ ਦੀ
ਕੁਲ ਮਾਰੀ ਜਾਂਦੀ ਹੈ ਧੀ ਨੂੰ ਘੋੜੀ ਹਠੋਂ ਲੰਘਾਵਣਾ ਦੋਸ ਹੈ
ਮਾਨੁਖ ਨਾਲ ਧੀਆਂ ਦਾ ਸੰਜੋਗ ਹੈ ਪਸੂ ਸਾਥ ਨਹੀਂ ਹੋਤਾ
ਸਿਖੋ ਏਹ ਪੂਰੀ ਮਰਯਾਦਾ ਹੈ ਜੇ ਕੋਈ ਇਸ ਕੋ ਤੋੜੇਗਾ ਉਸ
ਕੋ ਧੀਆਂ ਮਾਰਨ ਵਾਲਿਆਂ ਦੀ ਹਤਿਆ ਲਗੇਗੀ ਐਸੇ ਹੀ
ਗੁਪਤ ਧੀ ਜਵਾਈ ਕੁੜਮ ਨੂੰ ਦੇਵੇ ਬਹੁਤ ਪੁੰਨ ਹੋਵੇਗਾ
ਦਖਲਾ ਕੇ ਪੁੰਨ ਨਹੀਂ ਹੈ ਸਿਖੋ ਗਰੀਬਾਂ ਨੂੰ ਸਤਾਵਣਾ ਨਹੀਂ
ਗਰੀਬਾਂ ਦੇ ਸਾਹਮਣੇ ਧੀਆਂ ਨੂੰ ਦਾਤ ਦੇਕੇ ਬਡਾ ਨਾਮ ਕਰਕੇ
ਜਲਾਉਣਾਂ ਦੋਸ ਹੈ। ਜ ਨਹੀਂ ਮੰਨੇਗਾ ਉਸ ਨੂੰ ਗੁਰੂ ਕੇ ਹੁਕਮ
ਦਾ ਦੋਸ਼ ਲਗੇਗਾ। ਜਦੋਂ ਧੀ ਵਿਆਹੀ ਜਾਏ ਫੇਰ ਜਦ ਪੇਕੇ ਮਿਲਨ
ਆਵੇ ਲਾਰੀ ਦੇ ਨਾਲ ਧੀ ਨੂੰ ਨਹੀਂ ਤੋਰਨਾ।

ਦੋਹਿਰਾ—ਗੁਰੂ ਜੀ ਪਰ ਉਪਕਾਰ ਕਰ ਬਿਆਹ ਕੀ ਦਸੀ ਰੀਤ ॥
ਬਦਲਾਈ ਸ੍ਰੀ ਗੁਰੂ ਜੀ ਮਾਨੀ ਸੁ ਸਿਖ ਧਰ ਪ੍ਰੀਤਿ ॥ ੧ ॥

ਆਗੇ ਸਾਖੀ ਪਚੀਸਵੀਂ ਚਲੀ ॥

ਇਕ ਦਿਨ ਗੁਰੂ ਜੀ ਅਗੇ ਸਿਖਾਂ ਹਥ ਜੋੜ ਕੇ ਅਰਦਾਸ
ਕਰਕੇ ਕਹਾ ਜੋਗੀ ਕੰਨ ਪਾੜਦੇ ਹੈਨ ਅਰ ਤੁਰਕ ਸੁੰਨਤ ਕਰਦੇ
ਹੈਨ ਅਰ ਧੀਆਂ ਦੇ ਕੰਨ ਵਿੰਨੀਂ ਦੇ ਹੈਨ ਇਸਦਾ ਕੀ ਮਹਾਤਮ
ਹੈ ਬਚਨ ਹੂਆ ਏਕ ਸਮੇਂ ਇਕ ਰਾਜੇ ਅਣਵਿਧ ਧੀ ਕਾ ਵਿਆਹ
ਬੜੇ ਪ੍ਰੇਮ ਸੇ ਕੀਤਾ ਸੀ ਉਸ ਕੋ ਸ੍ਵਰਗ ਕਾ ਸੁਖ ਮਿਲਾ ਸੀ ਦੇਵ
ਪੁਰੀ ਮੇਂ ਇੰਦ੍ਰ ਕੇ ਨੀਚੇ ਉਸ ਕਾ ਹੁਕਮ ਹੂਆ ਸੀ ਫੇਰ ਉਸਨੇ
ਸਮਾਂ ਪਾਇਕੇ ਤਪ ਕੀਤਾ ਵਹਾਂ ਹੀ ਇੱਛਾ ਕਰੀ ਮੇਰੇ ਘਰ
ਬਹੁਤ ਧੀਆਂ ਹੋਣ ਮੈਂ ਸਭਨਾਂ ਦਾ ਵਿਆਹ ਪਰੇਮ ਸੇ ਕਰਾਂ ਐਸਾ ਹੀ
ਵਰ ਮਿਲਾ ਏਕ ਰਾਜਾ ਦੇ ਘਰ ਜਨਮ ਹੂਆ ਬੜਾ ਹੋਯਾ ਸੇ

ਵਿਆਹ ਕੀਆ ਉਸ ਮੇਂ ਏਕ ਹਜ਼ਾਰ ਧੀਆਂ ਉਸਕੇ ਘਰ ਮੇਂ ਹੋਈ ਵਡੀਆਂ ਹੋਈਆਂ ਤੋ ਵਿਆਹ ਕਰਨੇ ਕਾ ਫ਼ਿਕਰ ਕੀਆ ਬਡਾ ਸਾਮਾਨ ਬਾਂਧਾ ਦੇਸ ਦੇਸ ਕੇ ਰਾਜੇ ਆਏ ਇੰਦ੍ਰ ਕੋ ਫਿਕਰ ਪੜਾ ਇਨ ਅਗੇ ਇਕ ਅਨਵਿਧ ਲੜਕੀ ਦਾ ਵਿਆਹ ਕੀਆ ਸੀ ਤੋਂ ਸੁਰਗਵਾਸੀ ਭਇਆ ਸੀ ਅਬੀ ਤੋ ਮੇਰੇ ਰਾਜ ਕੀ ਇਸ ਕੋ ਇਛਾ ਹੈ ਤਬ ਨਾਰਦ ਜੀ ਕੋ ਬੁਲਾਯਾ ਅਰੁ ਕਹਾ ਤੁਸੀ ਏਹ ਕ੍ਰਿਪਾ ਕਰਕੇ ਕਹੋ ਏਸ ਨੇ ਕੀ ਬੜਾ ਪੁੰਨ ਕੀਆ ਹੈ ਜੋ ਇਸ ਕੋ ਸੁਰਗ ਦਾ ਰਾਜ ਮਿਲਦਾ ਹੈ ਨਾਰਦ ਜੀ ਕਹਾ ਏਸਨੇ ਏਹ ਬੜਾ ਪੁੰਨ ਕੀਆ ਹੈ ਜੋ ਪਰਮੇਸ਼ਰ ਦਾ ਹੁਕਮ ਮਨਜ਼ੂਰ ਕੀਆ ਹੈ ਇਸ ਕਰਕੇ ਬੈਕੁੰਠ ਦਾ ਰਾਜ ਮਿਲਣੇ ਕੀ ਤਿਆਰੀ ਹੋ ਰਹੀ ਹੈ ਇੰਦ੍ਰ ਨੇ ਕਹਾ ਮੇਰੀ ਸਹਾਇਤਾ ਕਰੋ ਰਾਜਾ ਦੇ ਸਯੰਬਰ ਮੇਂ ਜਾਓ ਭੋਜਨ ਛਕੋ ਜਬ ਦਖਨਾ ਦੇਵੇਗਾ ਤਬ ਤੁਸਾਂ ਕੈਹਨਾ ਜਿਸ ਕਾਰਨ ਤੂੰ ਜਗ ਕਰ ਰਹਾ ਹੈ ਸੋ ਕਾਰਜ ਤੇਰਾ ਸੁਤੇ ਹੀ ਹੋ ਜਾਵੇਗਾ ਤੂੰ ਬਚਨ ਮਾਨ, ਰਾਜਾ ਨੇ ਕਹਾ ਕਹੀਏ ਨਾਰਦ ਜੀ ਕਹਿਨ ਲਗੇ ਰਾਜਾ ਜੀ ਧੀਆ ਜੋ ਹੋਂਵਦੀ ਹੈ ਏਹ ਬਿਗਾਨਾ ਧਨ ਹੋਂਵਦਾ ਹੈ ਏਸ ਨੂੰ ਤੁਸੀਂ ਕੰਨ ਛੇਦਕੇ ਭੂਪਨਾ ਸਹਿਤ ਬਿਆ ਕਰੋ ਕਿਉਂ ਜੋ ਧੀਅ ਦੇ ਕਬਜ਼ੇ ਵਿਖੇ ਤੇਰਾ ਧਨ ਰਹੇਗਾ ਵਕਤ ਸਿਰ ਕੰਮ ਆਵੇਗਾ ਰਾਜਾ ਨੇ ਬਚਨ ਮਾਨ ਲੀਆ ਇੰਦ੍ਰ ਬਡਾ ਖੁਸ਼ੀ ਹੂਆ ਦੇਖਕੇ ਸ੍ਵਯੰਬਰ ਵਿਖੇ ਵਿਘਨ ਪੈ ਗਿਆ ਹੈ ਰਾਜੇ ਧੀਆ ਭੁਖਨਾ ਸਹਿਤ ਵਿਆਹੀ ਰਾਜਾ ਸੁਰਗ ਸੇ ਗਿਰਾ ਦੀਆ ਤਬ ਰਾਜਾ ਬਡਾ ਅਸਚਰਜ ਹੂਆ ਏਹ ਕੀ ਸਬਬ ਹੂਆ ਲਗਾ ਮਹਾਰਾਜ ਨੂੰ ਯਾਦ ਕਰਨੇ ਤਾਂ ਅਕਾਸ਼ ਬਾਣੀ ਹੋਈ ਰਾਜਨ ਤੂੰ ਪਰਮੇਸ਼ਰ ਦੀ ਆਗਿਆ ਨੂੰ ਮੋੜ ਦੀਆ ਹੈ ਆਪ ਕਿਰਪਾ ਕਰਕੇ ਸ਼ਾਂਤ ਕਰੋ ਅਬ ਕੁਛ

ਨਹੀਂ ਹੋ ਸਕਦਾ ਏਸ ਰਾਜੇ ਥੋਂ ਦੇਖਕੇ ਕਲਯੁਗੀ ਜੀਵ ਸਭ ਕਰਨ ਲਗ ਪਏ ਹੈਨ ਪ੍ਰਮਾਣ 'ਜਗ ਕੀ ਭੇਡਾ ਚਾਲ ਚਲਤੇ ਕੇ ਪਾਛੇ ਚਲੇ ॥ ਪ੍ਰਮਾਰਥ ਨਾਂ ਸੰਭਾਲ ਦੇਖੋ ਜਗ ਕੀ ਮੂੜ੍ਹਤਾ ॥' ਗਊਆਂ ਅਕਾਲ ਪੁਰਖ ਕੋ ਬਹੁਤ ਪਯਾਰੀਆਂ ਹੈਨ ਆਪ ਸਮਝੋ ਜਿਸ ਦਾ ਕੰਨ ਛੇਦਾ ਹੂਆ ਹੋਵੇ ਓਸ ਕਾ ਪੁੰਨ ਨਹੀਂ ਲਗਦਾ ਇਸ ਵਾਸਤੇ ਹੁਕਮ ਵਿਚ ਚਲਨਾ ਮਨਜ਼ੂਰ ਹੈ, ਗਊ ਤੋ ਧੀ ਮੂੰਹ ਸੇ ਏਹ ਨਹੀਂ ਕੈਂਹਦੀ ਜੋ ਮੈਨੂੰ ਕਿਥੇ ਭੇਜਨ ਲਗੇ ਹੋ ਇਸ ਦਾ ਪੁੰਨ ਅਰ ਪਾਪ ਦਾ ਫਲ ਮਾਪਯਾਂ ਨੂੰ ਹੋਂਵਦਾ ਹੈ ਫੇਰ ਸਿਖਾਂ ਅਰਜ਼ ਕੀਤੀ ਜੀ ਮੁਸਲਮਾਨ ਸੁੰਨਤ ਕਿਉਂ ਕਰਦੇ ਹੈਨ ਇਕ ਦਿਨ ਮੁਹੰਮਦ ਸਾਹਿਬ ਆਪ ਔਰਤ ਨਾਲ ਅਕਰਾਰ ਕੀਆ ਸੀ ਕੇ ਤੇਰੇ ਬਿਨਾਂ ਮੈਂ ਹੋਰ ਔਰਤ ਨੂੰ ਬੁਰੀ ਨਜ਼ਰ ਨਾਲ ਨਹੀਂ ਦੇਖਾਂਗਾ ਇਕ ਦਿਨ ਪੈਗੰਬਰ ਨੂੰ ਕਾਮ ਨੇ ਬਹੁਤ ਲਾਚਾਰ ਕੀਆ ਆਪਨੀ ਇਸਤ੍ਰੀ ਮੌਜੂਦ ਨਹੀਂ ਸੀ ਦੂਸਰੀ ਔਰਤ ਪਰ ਮਨ ਚਲਾ ਗਯਾ ਓਸ ਨੇ ਦੂਸਰੀ ਔਰਤ ਨਾਲ ਸੰਗ ਕੀਆ ਜਦ ਆਪਣੀ ਔਰਤ ਆਈ ਤੇ ਓਸ ਨੇ ਸੁਣਾ ਕਿ ਮੁਹੰਮਦ ਸਾਹਿਬ ਦੂਜੀ ਔਰਤ ਨਾਲ ਸਗ ਕੀਆ ਹੈ ਓਸ ਨੇ ਮੁਹੰਮਦ ਸਾਹਿਬ ਨੂੰ ਪੂਛਾ ਓਸ ਨੇ ਸਚ ਸਚ ਕਹਿ ਦੀਆ ਤਬ ਮੁਹੰਮਦ ਦੀ ਔਰਤ ਕਹਿਨੇ ਲਗੀ ਮੁਹੰਮਦ ਸਾਹਬ ਏਹ ਕੀ ਕੰਮ ਕੀਤਾ ਹੈ ਮੁਹੰਮਦ ਸਾਹਬ ਕਹਿਣ ਲਗੇ ਜੋ ਤੇਰੀ ਮਰਜੀ ਆਵੇ ਤੂੰ ਦੰਡ ਸਾਨੂੰ ਲਾ ਅਸੀਂ ਮਨਜ਼ੂਰ ਕਰਾਂਗੇ ਮੁਹੰਮਦ ਸਾਹਬ ਦੀ ਔਰਤ ਨੇ ਕਹਾ ਤੈਨੂੰ ਮੈਂ ਡੰਡ ਨਹੀਂ ਦੇਂਵਦੀ ਜਿਸ ਜਿਸ ਨੇ ਖੋਟਾ ਕਰਮ ਕੀਆ ਹੈ ਓਸਨੂੰ ਡੰਡ ਦੇਵਣਾ ਯੋਗ ਹੈ ਜਿਸ ਨਾਲ ਤੂੰ ਓਸ ਦਾ ਮੂੰਹ ਚੁੰਮਿਆਂ ਹੈ ਓਸਦਾ ਡੰਡ ਏਹ ਮੁੱਛਾਂ ਮਨਾ ਦੇਣੀਆਂ ਦੂਜਾ ਛਾਤੀ ਨਾਲ ਤੂੰ ਲਗਾਯਾ ਸੀ ਛਾਤੀ ਦੇ ਵਾਲ ਮੁਨਾ ਦੇਵਣੇ ਤੀਜਾ

ਇੰਦ੍ਰੀ ਨਾਲ ਤੂੰ ਭੋਗ ਕੀਆ ਹੈ ਓਸਦਾ ਡੰਡ ਏਹ ਸੁੰਨਤ ਕਰਨੀ ਇਹ ਤਿੰਨ ਡੰਡ ਮੁਹੰਮਦ ਦੀ ਔਰਤ ਨੇ ਦੀਏ ਥੇ ਮੁਹੰਮਦ ਨੇ ਉਸ ਸ਼ਰਮਿੰਦਗੀ ਦੇ ਸਬਬ ਸੁੰਨਤ ਤੋਰ ਦਿਤੀ ਹੈ ਮੁਸਲਮਾਨਾਂ ਮਨਜ਼ੂਰ ਕਰ ਲੀਤੀ ਹੈ ਹੋਰ ਮਤਲਬ ਏਸ ਦਾ ਕੁਛ ਨਹੀਂ, ਖੁਦਾ ਨੂੰ ਤਾਂ ਓਹੀ ਪਯਾਰਾ ਹੈ ਜੋ ਬੰਦਗੀ ਕਰੇਗਾ। ਜੋਗੀ ਲੋਕ ਪਹਿਲੇ ਅਉਘੜ ਬਨਾਂਵਦੇ ਸਨ ਕੁਛ ਦਿਨ ਪਿਛੇ ਫੇਰ ਮਿਲਦੇ ਸਨ ਤਾਂ ਅਉਘੜ ਆਪਣੇ ਗ੍ਰਿਹਸਤ ਮਾਰਗ ਵਿਚ ਮਿਲ ਜਾਂਦੇ ਸਨ ਇਸ ਵਾਸਤੇ ਜੋਗੀ ਹਿਰਾਨ ਹੂਏ ਅਰ ਕਹਿਣੇ ਲਗੇ ਸਾਡੇ ਪੰਥ ਦਾ ਨਿਸ਼ਾਨ ਕੋਈ ਨਹੀਂ ਜੋਗੀਆਂ ਆਪਣੇ ਪੰਥ ਦੇ ਨਿਸ਼ਾਨ ਲਈ ਕੰਨ ਪਾੜਨੇ ਸ਼ੁਰੂ ਕਰ ਦੀਏ ਮੁੜ ਕੇ ਘਰ ਨਾ ਜਾੜੇ ਅਰ ਦੂਜਾ ਕੰਨ ਪਾਟੇ ਨੂੰ ਦਰਗਾਹ ਮੇਂ ਜਾਨੇ ਕਾ ਹੁਕਮ ਨਹੀਂ, ਸਚੇ ਪਾਤਿਸ਼ਾਹ ਜੀ ਇਨਾਂ ਨੂੰ ਕੰਨ ਪਾੜਨ ਦਾ ਕੀ ਫਲ ਮਿਲਿਆ ਇਹਨਾਂ ਨੇ ਆਪਣਾ ਪੰਥ ਚਲਾਇਆ ਹੈ। ਹੇ ਸਿਖੋ! ਆਪ ਸੁਣੋ ਸ੍ਰੀ ਗੁਰੂ ਨਾਨਕ ਦੇਵ ਜੀ ਟਹਿਲ ਵਾਲਿਆਂ ਸਮੇਤ ਹੀ ਸਚੀ ਦਰਗਾਹ ਨੂੰ ਗਏ ਹੈਨ ਜੋਗੀ ਉਰੇ ਹੀ ਰਹੇ ਹੈਨ। ਸਿੰਘੋ ਇਹ ਜੋ ਤੀਨੇ ਕਰਮ ਹੈਨ ਸੋ ਨਰਕ ਦੇ ਅਧਿਕਾਰੀ ਹਨ, ਸਿੱਖਾਂ ਅਰਜ਼ ਕੀਤੀ ਜੀ ਤੀਵੀਆਂ ਗੈਣਾ ਕੀਕੂੰ ਪਾਵਨਗੀਆਂ ਸਿਖੋ ਪਿਆਰਿਓ ਗਹਿਣਾ ਤੇ ਪਤਿ ਪਰਤੀਤ ਹੈ ਆਪਣੇ ਪਤੀ ਸੰਗ ਪ੍ਰੀਤ ਕਰਨੀ ਸੇਵਾ ਕਰਨੀ ਉਸ ਪਰ ਪਰਤੀਤ ਰਖਨੀ ਯੇਹੀ ਗੈਹਣਾ ਹੈ, ਇਸਤ੍ਰੀ ਕੇ ਗਲੇ ਮੈਂ ਗਹਿਨਾ ਪਾਓ ਹੱਥ ਮੇਂ ਪਾਓ, ਪੀਛੇ ਸੌਰੇ ਜਾਕੇ ਦੋ ਕੰਨੋ ਮੇਂ ਏਕ ਵਾਲਾ ਪਾਵਣਾ ਹੇਠਲੀ ਪਾਪੜੀ ਮੈਂ ਪਾਓ ਨੱਕ ਤੇ ਕੰਨ ਵਿੰਨਣੇ ਦਾ ਬਹੁਤ ਦੋਸ਼ ਹੈ ਦੂਸਰਾ ਜਨਮ ਪਾ ਕੇ ਵੇਸ਼ਵਾ ਬਣਨਾ ਪੈਂਦਾ ਹੈ ਜੋ

ਗੁਰੂ ਦੀ ਆਗਿਆ ਨਹੀਂ ਮੰਨਦੇ ॥ ਦੋਹਰਾ ॥ ਸ੍ਰੀ ਗੁਰ ਅੰਮ੍ਰਿਤ ਬਚਨ ਕਹਿ ਦੇ ਸਿਖਾਂ ਉਪਦੇਸ਼। ਦੇਸ ਦਿਰੜਾਯੋ ਕੰਨ ਛਿਦਨ ਕੇ ਹੁਨਤ ਜੋਗੀ ਭੇਸ ॥ ੧ ॥ ਗੁਰੂ ਕੇ ਹਜ਼ੂਰ ਸਿਖਾਂ ਅਰਜ਼ ਕੀਤੀ ਸਾਨੂੰ ਸੁਭ ਬਯਾਹ ਦੀ ਗੱਲ ਦਸੋ ਜੀ ਜਿਸ ਮੈਂ ਕੋਈ ਵਿਘਨ ਨਾਂ ਹੂਆ ਹੋਵੇ ਜੀ ਬਚਨ ਹੂਆ ਇਕ ਰਾਜੇ ਦੇ ਅੰਸਾ ਨਹੀਂ ਸੀ ਹੁੰਦੀ ਓਸਨੇ ਦੇਵਤਾ ਕਾ ਸਿਮਰਨ ਕੀਆ ਪੁਤਰ ਨਾ ਹੂਆ ਫੇਰ ਬ੍ਰਹਮਾ ਦੀ ਇਸਤਰੀ ਕਾ ਅਵਾਹਨ ਕੀਆ ਤਾਂ ਉਹ ਕਹਿਆ ਤੁਹਾਡੇ ਐਸਾ ਨਹੀਂ ਤੁਮਾਰੇ ਕੰਨਿਆ ਹੋਵੇਗੀ ਤੁਸੀ ਨਾਮ ਉਸਦਾ ਸਤੀ ਰਖੀਓ ਤਾਂ ਉਨਕੇ ਕਹਣੇ ਸੇ ਗਰਭ ਹੂਆ ਲੜਕੀ ਪੈਦਾ ਹੋਈ, ਜਬ ਸੋਲਾਂ ਬਰਸ ਕੀ ਬੇਟੀ ਹੋਈ। ਤਬ ਰਾਜਾ ਨੇ ਸਤੀ ਕੇ ਬਿਆਹ ਕਰਨੇ ਕੋ ਨਾਰਦ ਸੇ ਕਹਾ ਕੇ ਐਸਾ ਵਰ ਵੇਖੋ ਜੋ ਨਾਸਤਕ ਕਰੋਧੀ ਆਲਸੀ ਮੂਰਖ ਨਾ ਹੋਵੇ ਗਯਾਨੀ ਹਰੀ ਭਗਤ ਹੋਵੇ ਤਾਂ ਨਾਰਦ ਕਿਹਾ ਇਕ ਰਾਜਾ ਰਾਜ ਤਿਆਗਕੇ ਰਾਣੀ ਪੁਤਰ ਸੰਗ ਲੈਕੇ ਨਰਬਦਾ ਨਦੀ ਕੇ ਕਨਾਰੇ ਜੰਗਲ ਮੈਂ ਤਪਸਯਾ ਕਰਤਾ ਹੈ; ਵੁਹ ਲੜਕਾ ਸਰਬ ਗੁਨ ਸੰਪੰਨ ਹੈ। ਤਾਂ ਰਾਜੇ ਰਾਣੀ ਕਿਹਾ ਅੱਛਾ ਉਸਦੇ ਨਾਲ ਹੀ ਬਿਆਹ ਕਰੋ, ਨਾਰਦ ਕਹਯਾ ਇਕ ਵਰੇ ਦੀ ਉਸਦੀ ਉਮਰ ਬਾਕੀ ਹੈ, ਰਾਜੇ ਕਹਯਾ ਤਬ ਉਥੇ ਨਹੀਂ ਕਰੋ, ਸਤੀ ਨੇ ਕਹਿਆ ਮੇਰੇ ਵਿਵਾਹ ਕੋ ਔਰ ਦੂਸਰਾ ਨਹੀਂ ਖੋਜਨਾ ਓਸਦੇ ਨਾਲ ਹੀ ਕਰੋ ਹੋਰ ਥ ਮੈਂ ਨਹੀਂ ਕਰਨਾ ਨਾਰਦ ਕਿਹਾ ਤੁਸੀਂ ਸ਼ੁਭ ਵਿਵਾਹ ਕਰੋ ਹੋਰ ਕਿਸ਼ੇ ਕੋ ਖਬਰ ਭੀ ਨਾ ਕਰੋ। ਨਾਰਦ ਜ਼ਾਕਰ ਲੜਕੇ ਕੋ ਸਾਥ ਲੈ ਆਯਾ ਬੇਦੀ ਗਡੀ ਨਲੀਯੇਰ ਤੇ ਘਿਓ ਦੀ ਹੂਤੀਆ ਪਾਉਨੇ ਕੋ ਕਹਾ ਮੰਤਰ ਪੜਕੇ ਚਾਰ ਲਾਵਾਂ ਦਿਤੀਆਂ ਰਾਮ ਰਾਮ ਸਤਿ ਰਾਮ ॥ ੧ ॥ ਰਾਮ

ਰਾਮ ਸਤਿ ਰਾਮ ੪ ਤਾਂ ਸਤੀ ਬਹੁਤ ਅਨੰਦ ਸੇ ਆਪਨੇ ਪਤੀ ਕੇ ਚਰਨੋਂ ਮੇਂ ਲਗੀ ਸਤੀ ਉਸ ਦਿਨ ਥੋਂ ਪੂਰਨਮਾਸੀ ਕਾ ਵਰਤ ਰਖਤੀ ਭਾਈ ਅਰ ਰੋਜ ਬਰੋਜ ਅੰਨ ਥੋੜਾ ਖਾਣੇ ਲਗੀ ਜਬ ਕੁਛ ਦਿਨ ਬੀਤੇ ਵੁਹ ਦਿਨ ਆਇਆ ਤਬ ਸਤੀ ਕੇ ਧਰਮ ਦ੍ਰਿਸਟੀ ਸੇ ਜਮ ਦਿਖਾਈ ਦੀਏ ਔਰ ਵੁਹ ਸੋਇਆ ਰਹਿ ਗਿਆ ਜਮਾਂ ਨੇ ਜਿੰਦ ਕੱਢ ਲਈ ਸਤੀ ਜਮਾਂ ਦੇ ਮਗਰ ਲਗ ਤੁਰੀ ਭੁੱਖੀ ਤਿਹਾਈ ਤਬ ਜਮ ਕਹਿਨੇ ਲਗੇ ਤੁਸੀਂ ਜਾਓ ਅਸੀਂ ਇਸ ਕੋ ਨਹੀਂ ਛੋੜੇਂਗੇ ਤਬ ਸਤੀ ਕਹਾ ਮੈਂ ਕਹਾਂ ਜਾਊਂ ਬਹੁਤ ਹਠ ਕਰਤੀ ਭਈ ਜਮਾਂ ਨੇ ਬੀ ਦੇਖਾ ਸਤੀ ਨੇ ਬਹੁਤ ਹਠ ਕੀਆ ਹੈ ਤਾਂ ਜਮ ਬੋਲੇ ਤੂੰ ਵਰ ਮਾਂਗ ਅਸੀਂ ਖੁਸ਼ ਹਾਂ ਸਤੀ ਬੋਲੀ ਮੇਰੇ ਬਾਪ ਦੇ ਘਰ ਸਤ ਪੁਤਰ ਹੋਵਣ ਮੇਰਾ ਸੌਹਰਾ ਰਾਜਾ ਹੋਵੇ ਅਰ ਮੇਰੇ ਭੀ ਚਾਰ ਪੁਤਰ ਹੋਵਨ ਮੈਂ ਦੂਸਰਾ ਪਤੀ ਨਾ ਦੇਖ ਜਮਾਂ ਕਹਾ ਸਤੀ ਐਸੇ ਹੀ ਹੋਵੇਗਾ ਉਸ ਕੇ ਪਤੀ ਕੋ ਛੋਡ ਦੀਆ ਅਰ ਕਹਿਨੇ ਲਗੇ ਤੂੰ ਬੈਠ ਜਾ ਪਰਮੇਸ਼ਰ ਦਾ ਧਿਆਨ ਕਰ ਅਸੀਂ ਵਿਸ਼ਨੂੰ ਪਾਸੋਂ ਅੰਮ੍ਰਿਤ ਲੈ ਆਈਏ ਅੰਮ੍ਰਿਤ ਲਿਆ ਕਰ ਛਿਟਾ ਮਾਰਿਆ ਲੜਕਾ ਸਾਵਧਾਨ ਹੋ ਗਿਆ ਘਰ ਆਇ ਪ੍ਰਾਪਤ ਭਈ ਸਰਬ ਦੁਧ ਪੁਤਰ ਧਨ ਸਾਥ ਹੀ ਲੈ ਆਈ ਪਤਿ-ਬ੍ਰਤਾ ਕਾ ਏਹੀ ਧਰਮ ਹੈ ਏਹ ਜੋ ਸਿੰਘ ਪੰਥ ਹੈ ਖਾਲਸਾ ਏਹ ਤੀਜਾ ਪੰਥ ਹੈ ਖਾਲਸਾ ਜੀ ਆਪ ਨੂੰ ਚਾਹੀਏ ਲੜਕੇ ਲੜਕੀ ਕਾ ਸਿਰ ਨਹੀਂ ਮੁੰਨਣਾ ਬੜੀ ਭਾਰੀ ਦੋਸ਼ ਹੈ ॥ ਦੋਹਰਾ ॥ ਗੁਰ ਕੀ ਸਿਖਿਆ ਸਰਵਣ ਕਰ ਹੋਏ ਪਤਿਤ ਪੁਨੀਤਿ ॥ ਭਾਈ ਹਰੀ ਸਿੰਘ ਲਿਖਾਰੀ ਨੇ ਸਾਖੀ ਲਿਖੀ ਵਾਚੋ ਕਰਕੇ ਪਰੀਤ ॥ ਅਰ ਪਤੀਬਰਤਾ ਇਸਤਰੀ ਹੋਏ ਤਾਂ ਐਸਾ ਹੀ ਧਰਮ ਕਰਨਾ ਚਾਹੀਏ ਜੋ ਇਸ ਸਾਖੀ ਕੋ ਪੜੇਗਾ ਉਸਕੋ ਪਤਿਬਰਤਾ ਧਰਮ

ਕਾ ਫਲ ਪ੍ਰਾਪਤ ਹੋਵੇਗਾ। ਬੋਲੋ ਭਾਈ ਜੀ ਵਾਹਿਗੁਰੂ।

ਆਗੇ ਸਾਖੀ ਛਬੀਸਵੀਂ ਚਲੀ ॥

ਭਾਈ ਮਨੀ ਸਿੰਘ ਮਾਨ ਸਿੰਘ ਮਲਾਗਰ ਸਿੰਘ ਗੁਰਬਖਸ਼ ਸਿੰਘ ਆਦਿਕ ਸਭ ਸਿੰਘਾਂ ਅਰਜ ਕੀਤੀ ਸਚੇ ਪਾਤਿਸ਼ਾਹ ਆਪ ਕ੍ਰਿਪਾ ਕਰਕੇ ਦਸੋ ਜੀ ਸ੍ਰੀ ਗੁਰੂ ਨਾਨਕ ਸਾਹਿਬ ਜੀ ਥੋਂ ਲੈਕੇ ਦਸ ਅਵਤਾਰ ਕਿਥੇ ਰਹਿਨਗੇ ਅਰ ਸਿਖਾਂ ਨੂੰ ਕਿਥੇ ਮਿਲੋਗੇ? ਗੁਰੂ ਜੀ ਬਚਨ ਕੀਆ। ਝਿਲੀ ਮਿਲ ਕਾਰ ਦਿਸੰਤਾ ॥ ਤਹ ਅਨਹਦ ਸਬਦ ਬਜੰਤਾ ॥ ਊਹਾਂ ਜੋਤੀ ਜੋਤ ਸਮਾਣੀ ॥ ਤਹ ਗੁਰਪ੍ਰਸਾਦਿ ਜਾਣੀ ॥ ਹੇ ਸਿਖੋ ਪਿਆਰਿਓ ਅਖੈ ਬਟ ਬੈਕੁੰਠ ਪੁਰੀ ਮੇਂ ਬ੍ਰਿਛ ਹੈ ਓਥ ਅਕਾਲ ਪੁਰਖ ਸੂਖਮ ਰੂਪ ਹੋਕਰ ਬਿਰਾਜੇਗਾ ਹੋਰ ਸਾਰਾ ਸੰਸਾਰ ਪਰਲੈ ਹੋ ਜਾਵੇਗਾ ਬਰਖਾ ਹੋਣੇ ਥਾਂ ਹਟ ਜਾਏਗੀ। ਬਾਰਾਂ ਸੂਰਜ ਚੜ੍ਹਨਗੇ ਸਗਰੀ ਧਰਤੀ ਭਸਮ ਹੋ ਜਾਇਗੀ ਫੇਰ ਡਾਢੀ ਬਰਖਾ ਹੋਵੇਗੀ ਸਾਰੇ ਜੀ ਮ੍ਰਿਤੂ ਹੋ ਜਾਵਣਗੇ ਕਈ ਜੁਗ ਧੁੰਦੂ ਕਾਰ ਹੀ ਰਹਿੰਦਾ ਹੈ ਫੇਰ ਅਕਾਲ ਪੁਰਖ ਦੇ ਹੁਕਮ ਨਾਲ ਉਤਪਤੀ ਹੋਂਦੀ ਹੈ ਸ਼ਬਦ 'ਹਰਨ ਭਰਨ ਜਾਕਾ ਨੇਤ੍ਰ ਫੇਰ॥ ਤਾਂਕਾ ਮੰਤ੍ਰ ਨ ਜਾਨੈ ਹੋਰ॥' ਤਹਾਂ ਅਧਭੁਤ ਮੰਦਰ ਵਿਖੇ ਸ੍ਰੀ ਗੁਰੂ ਗਰੰਥ ਸਾਹਿਬ ਔਰ ਦਸੇ ਅਵਤਾਰ ਔਰ ਸਿਖ ਪਿਆਰੇ ਭਰੋਸੇ ਵਾਲੇ ਖਟ ਚਾਰ ੬, ੪ ਸਾਧਣਾਂ ਵਾਲੇ ਸਾਡੇ ਪਾਸ ਰਹਿਣਗੇ। ਜਿਨ੍ਹਾਂ ਨੇ ਗੁਰੂ ਕੇ ਚਰਨਾਂ ਪਾਸ ਹਾਜਰ ਹੋਣੇ ਦੀ ਚਾਹ ਰਖਣੀ ਹੋਵੇ ਓਹ ਏਹ ਸਾਧਨ ਚਾਰ ਕਰੇ ਗੁਰੂ ਜੀ ਓਸਨੂੰ ਆਪਣੇ ਪਾਸ ਸੁਤੇ ਹੀ ਬੁਲਾ ਲੈਣਗੇ ੧ ਝੂਠ ੨ ਚੋਰੀ ੩ ਦਗਾ, ੪ ਕਾਮ, ੫ ਕਰੋਧ, ੬ ਨਿੰਦਾ, ਏਹ ਛੇ ਸਾਧਨ ਜੀਵ ਨੂੰ ਛੋਡਨੇ ਯੋਗ ਹੈਨ ਪੁਨ: ਇਹ ਚਾਰ ਸਾਧਨ ਗ੍ਰਹਿਣ ਕਰਨ ਯੋਗ ਹਨ ਨਾਮ ਜਪੇ ੧ ਮਿਠਾ ਬੋਲੇ, ੨ ਦਾਨ, ੩ ਇਸ਼ਨਾਨ, ੪

ਨਿਤ ਨੇਮ ਬਾਣੀ ਗੁਰੂ ਕੀ ਪੜੇ ਐਸੇ ਸਿੰਘ ਸਾਡੇ ਅੰਗ-ਸੰਗ ਰਹਿਣਗੇ ਸਾਰੇ ਹੀ ਸ੍ਰੀ ਗੁਰੂ ਨਾਨਕ ਜੀ ਕਾ ਹੁਕਮ ਹੈ ਸਿਖੋ ਸਾਡੇ ਸਿਖ ਸੰਤ ਦੇਹ ਤਿਆਗਣ ਸਮੇਂ ਸਸਕਾਰ ਵੇਲੇ ਕੜਾਹ ਪ੍ਰਸ਼ਾਦਿ ਕਰੇ, ਓਸ ਕੇ ਨਮਿੱਤ ਗੁਰੂ ਗ੍ਰੰਥ ਸਾਹਿਬ ਜੀ ਕਾ ਪਾਠ ਕਰੇ ਉਨ੍ਹਾਂ ਸਿੱਖਾਂ ਨੂੰ ਗੁਰੂ ਸਾਹਿਬ ਆਪਣੇ ਪਾਸ ਬੈਠਾ ਲੈਣਗੇ ਅਰ ਬੜੇ ਸੁਖ ਨੂੰ ਪ੍ਰਾਪਤ ਹੋਣਗੇ ਤਾਂ ਸਿੰਘਾਂ ਪੁਛਿਆ ਹੇ ਗੁਰੂ ਮਹਾਰਾਜ ਜੀ ਸ੍ਰੀ ਗੁਰੂ ਨਾਨਕ ਜੀ ਦੀ ਔਲਾਦ ਹੁੱਕਾ ਪੀਂਦੇ ਹੈਨ ਅਰ ਕੁੜੀਆਂ ਮਾਰਦੇ ਹੈਨ ਗੁਰੂ ਦੀ ਅੰਸ ਖੰਡੇ ਦਾ ਅੰਮ੍ਰਿਤ ਨਹੀਂ ਛਕਦੇ। ਤਾਂ ਗੁਰਾਂ ਬਚਨ ਕੀਤਾ ਨੌ ਪਾਤਸ਼ਾਹੀਆਂ ਤੱਕ ਖੰਡੇ ਦਾ ਅੰਮ੍ਰਿਤ ਨਹੀਂ ਛਕਿਆ ਚਰਣਾ ਘਾਲਿ ਹੀ ਰਹੇ ਹੈਨ ਜੇਹੜੇ ਹੁੱਕਾ ਪੀਂਵਦੇ ਹੈਨ ਕੁੜੀਆਂ ਮਾਰਦੇ ਹੈਨ ਓਹ ਗੁਰਾਂ ਦੀ ਅੰਸ ਨਾ ਸਮਝਣੀ ਚਾਹੀਏ, ਦਸਵੇਂ ਪਾਤਿਸ਼ਾਹ ਦੀ ਅੰਸ਼ ਜੋ ਖਾਲਸਾ ਹੈ ਏਹ ਸ਼ੇਰ ਦਾ ਰੂਪ ਹੈ ਪੁਨਾ ਗੁਰੂ ਜੀ ਹੁਕਮ ਦੀਆ ਪੰਜ ਸੋ ਦਾ ਕੜਾਹ ਪ੍ਰਸ਼ਾਦਿ ਸਜਾਇਆ, ਬਚਨ ਹੂਆ ਖਾਲਸਾ ਜੀ ਲੂਤ ਲਵੋ, ਸੰਗਤ ਲਗੀ ਲੂਟਨੇ ਅਰ ਬੁਢੇ ਦੀ ਸੰਗਤ ਗੁਰਬਖਸ ਸਿੰਘ ਨੇ ਨਾ ਲੁਟਿਆਂ ਤਾਂ ਗੁਰੂ ਜੀ ਬਚਨ ਕੀਤਾ ਤੁਸਾ ਕਿਉਂ ਨਹੀਂ ਲੁਟਿਆ ? ਸਿੱਖਾਂ ਅਰਜ਼ ਕਰੀ ਸਾਨੂੰ ਸੰਤੋਖ ਹੈ ਇਸ ਕਰਕੇ ਨਹੀਂ ਲੁਟਿਆ। ਬਚਨ ਕੀਤਾ 'ਸਿਖਾ ਤੂੰ ਕੋਈ ਨਿਰਮਲਾ ਹੈਂ, ਤੇਰਾ ਨਿਰਮਲ ਪੰਥ ਚਲੇਗਾ ॥ ੧ ॥ ਸਲੋਕ ਮਹਲਾ ੩ ॥ ਸਚ ਰਤੇ ਸੇ ਨਿਰਮਲੇ ਜੋਤੀ ਜੋਤ ਮਿਲਾਇ ॥ ਸਤਿਗੁਰ ਮਿਲਿਐ ਨਾਉ ਪਾਇਆ ਨਾਨਕ ਸੂਖ ਸਮਾਇ ॥ ਸਿਖ ਕਹਿਆ ਮੈਂ ਲਾਂਗਰੀ ਹਾਂ ਜੀ ਕਦੇ ਹਥਿਆਰ ਨਹੀਂ ਪਕੜਿਆ ਸਾਨੂੰ ਸਾਧ ਕਰੋ ਹੋਰਨਾਂ ਦੇਸਾਂ ਵਿਖੇ ਭੇਖ

ਪੂਜਾ ਹੋਂਦੀ ਹੈ। ਬਚਨ ਹੋਇਆ 'ਸਸਿਆ ਮੁਫੈਦ ਜ਼ਰਦ ਸੁਰਖਾਈ। ਜੋ ਲੈ ਪਹਿਰੇ ਸੋ ਗੁਰ ਭਾਈ।' ਤੁਸਾਂ ਗਰੰਥੀ ਕੋ ਅਰ ਲਾਂਗਰੀ ਕੋ ਭੇਖ ਨਹੀਂ ਦੇਵਣਾ ਅੰਮ੍ਰਿਤ ਖੰਡੇ ਕਾ ਛਕੋ ਸ੍ਰੀ ਗੁਰੂ ਗਰੰਥ ਜੀ ਕੀ ਬਾਣੀ ਪੜ੍ਹੋ, ਜਹਾਂ ਗੁਰੂ ਗਰੰਥ ਜੀ ਹੈਂ ਤਹਾਂ ਸਰਬ ਤੀਰਥ ਬਿਰਾਜਤੇ ਹੈਂ। ਸਿਖਾਂ ਪੁਛਿਆ ਗੁਰੂ ਜੀ ਭੇਖ ਦਾ ਕੀ ਭੇਦ ਹੈ? ਹੁਕਮ ਹੋਯਾ ਸਿੰਘੋ ਗ੍ਰਹਸਤੀ ਤੇ ਰਾਜਸੀ ਕੋ ਭੇਖ ਨਾਹੀ ਸੱਜਦਾ, ਪੁੰਨ ਬਜਰ ਦਾਨ ਹੈ ਅਤੀਤਾਂ ਕੋ ਖਾਣਾ ਜੋਗ ਹੈ। ਗੁਰੂ ਜੀ ਗੇਰੀ ਕਿਥੋਂ ਪੈਦਾ ਹੋਈ ਹੈ? ਬਚਨ ਹੂਆ ਧਰਤੀ ਦੀ ਖਾਣ ਹੈ ਪਾਰਬਤੀ ਦੀ ਭਗ ਥੋਂ ਗੇਰੀ ਹੋਣਾ ਪੈਦਾ ਝੂਠ ਹੈ, ਬੋਲੋ ਭਾਈ ਜੀ ਵਾਹਿਗੁਰੂ ॥੨੬॥

## ਆਗੇ ਸਾਖੀ ਸਤਾਈਸਵੀਂ ਚੱਲੀ

ਸਿੰਘਾਂ ਪੁਛਿਆ ਗੁਰੂ ਜੀ ਦਸਾ ਅਵਤਾਰਾਂ ਥੋਂ ਪਿਛੋ ਕਿਸ ਕੋ ਪੂਜੀਏ ਹੁਕਮ ਕੀਤਾ ਤੁਸੀ ਸਹ ਗੁਰਦੁਆਰੇ ਪੂਜੋ ਅਰ ਗੁਰੂ ਗਰੰਥ ਸਾਹਿਬ ਜੀ ਨਾਮ ਕਾ ਜਹਾਜ ਹੈ ਤੁਸੀ ਓਸ ਦੇ ਲੜ ਲਗੋ ਸਾਡਾ ਪਰਮੇਸਰ ਰੂਪੀ ਸ੍ਰੀ ਗੁਰੂ ਗਰੰਥ ਸਾਹਿਬ ਗੁਰੂਓਂ ਕਾ ਗੁਰੂ ਹੈ ਸਿਖਾਂ ਸੰਤਾਂ ਭਗਤਾਂ ਦੇ ਕਾਰਜ ਸਭ ਸਿੰਧ ਹੋਣਗੇ ਗੁਰੂ ਨਾਨਕ ਗਰੰਥ ਸਾਹਿਬ ਜੀ ਦਾ ਰੂਪ ਸਨ ਪੌਣ ਰੂਪ ਧਾਰ ਕਰ ਗੁਰੂ ਨਾਨਕ ਜੀ ਦਸੋ ਦਿਸਾ ਕਾ ਗਵਨ ਕੀਤਾ ਸੀ ਸਿਖੋ ਸਭ ਦੁਨੀਆਂ ਚਰਨੀ ਲਗੀ ਸੀ ਸਿਖਾਂ ਪੁਛਿਆ ਗੁਰੂ ਜੀ ਪੰਮੇ ਦਾ ਅਰਥ ਦਸੋ ਬਚਨ ਹੋਇਆ ਸਿਖੋ ਪਾਪੀ ਦਾ ਨਾਮ ਪੰਮਾ ਹੈ ਸਾਡੇ ਚਾਰ ਸਾਹਿਬਜ਼ਾਦੇ ਦੇਵਤਿਆਂ ਦੇ ਅਵਤਾਰ ਸੇ ਫਤੇ ਸਿੰਘ ਸ਼ਿਵਾਂ ਦੇ ਅਵਤਾਰ ਸੀ ਜ਼ੋਰਾਵਰ ਸਿੰਘ ਇੰਦ੍ਰ ਦਾ ਅਵਤਾਰ ਸੀ ਪਰੋਹਤ ਕੋ ਮਿਤਰ ਜਾਣਕੇ ਸਾਰੀ ਬੰਸ ਤੇ ਮਾਯਾ ਦਾ ਇਖਤਯਾਰ ਕੀਤਾ ਸੀ ਸਾਹਿਬਜ਼ਾਦੇ ਤੁਰਕਾਂ ਤੋਂ ਮਰਵਾਏ ਸੀ ਤੁਰਕਾ ਪਾਸੋਂ

ਰਾਜ ਲੈਣਾ ਕਰਕੇ ਤਾਂ ਗੁਰੂ ਜੀ ਸਰਾਪ ਦੀਆਂ ਜੋ ਇਨਾ ਦਾ ਵਿਸਾਹ ਖਾਏਗਾ ਇਨਾਂ ਦੇ ਬਚਨ ਨੂੰ ਮੰਨੇਗਾ ਓਸ ਦੀ ਕੁਲ ਨਸ਼ਟ ਹੋ ਜਾਏਗੀ ਇਨਾਂ ਦੀ ਖੋ ਚੁਮਿਆਰਾਂ ਥੋਂ ਬੀ ਨੀਚ ਹੈ ਸਿੱਖੋ ਜੋ ਇਨਾਂ ਨੇ ਕ੍ਰਮ ਕੀਆਂ ਖੋਟਾ ਕੀਆ ਹੈ ਸੋ ਆਪ ਗਰੰਥਾਂ ਵਿਚੋਂ ਸੁਨ ਰਹੇ ਹੋ। ਜੀਉ ਈਸਰ ਅਕਾਲ ਪੁਰਖ ਦਾ ਰੂਪ ਹੈ ਭੇਦ ਨਹੀਂ ਵਿਸ਼ੇ ਵਾਸਨਾਂ ਥੀਂ ਰਹਿਤ ਸੋ ਗਯਾਨੀ ਈਸ਼ਵਰ ਰੂਪ ਹੈ ਭੇਦ ਕੋਈ ਨਹੀਂ ਹਰਖ ਸੋਗ ਯੁਕਤ ਜੀਵ ਹੈ ਦੁਖ ਦੀ ਨਿਵਰਤੀ ਪ੍ਰਮਾਨੰਦ ਦੀ ਪ੍ਰਾਪਤੀ ਮੁਕਤੀ ਲਖਯਣ ਹੈ ॥ ੨੭ ॥

ਆਗੇ ਸਾਖੀ ਅਠਾਈਸਵੀਂ ਚਲੀ

ਕਲਗੀਧਰ ਪੰਥ ਕੇ ਵਾਲੀ ਜਗਤ ਗੁਰੂ ਪਾਸ ਅਰਦਾਸ ਕਰੀ ਗੁਰਬਖਸ਼ ਸਿੰਘ ਬੁਧ ਸਿੰਘ ਧਰਮ ਸਿੰਘ ਉਦੇ ਸਿੰਘ ਹੋਰ ਸੰਗਤ ਖਾਲਸਾ ਜੀ ਮਹਾਰਾਜ ਰਾਜੇ ਜਨਕ ਵਾਲੇ ਨਰਕ ਤੋਂ ਕਲਯੁਗ ਦਿਖਾਓ ਜੀ ਜੋ ਦੋਵੇਂ ਰਾਹ ਹਨੇਰੇ ਚਾਨਣ ਵਾਲੇ ਦੇਖ ਲਈਏ ਜੀ ਨਰਕ ਸੁਰਗ ਬੈਕੁੰਠ ਭਾਖ ਲਈਏ ਤਾਂ ਗੁਰੂ ਪੂਰੇ ਹੁਕਮ ਦਿਤਾ ਸਿਖੋ ਤੁਸੀਂ ਇਸ਼ਨਾਨ ਕਰੋ ਜਪੁਜੀ ਪੜੋ ਜਾਂ ਭੋਗ ਪਾਇਆ ਓਸੇ ਵਕਤ ਕਲਯੁਗ ਨੇ ਦਰਸ਼ਨ ਦਿੱਤਾ ਗੁਰੂ ਜੀ ਅਗੇ ਅਰਜ ਕਰੀ ਕੋਈ ਟਹਿਲ ਦੱਸੋ ਜੀ ਬਚਨ ਕੀਤਾ ਤੂੰ ਅਪਨੇ ਸਭ ਥਾਂ ਦਿਖਾ ਹਨੇਰੇ ਦੇ ਰਾਹੀ ਲੈ ਤੁਰਿਆ ਸਬਦ ਪੜਿਆ 'ਸਤਿਗੁਰ ਨਾਨਕ ਪ੍ਰਗਟਿਆ ਮਿਟੀ ਧੁੰਦ ਜਗ ਚਾਨਣ ਹੋਇਆ ॥' ਹਨੇਰਾ ਦੂਰ ਹੋ ਗਿਆ ਨਰਕ ਦੇਖੋ ਸੀਤ ਕੁੰਡ ਅਗਨ ਮੰਦਰ ਸੱਪ ਬਿੱਛੂ ਦੁਖ ਦੇਣ ਭੁੱਖੇ ਨੰਗੇ ਹਾਹਾਕਾਰ ਕਰਣ ਲਗੇ ਪੁਕਾਰਨ ਜੀਉ। ਹੋਰ ਕਰਮਾਂ ਦੇ ਕਰਨ ਵਾਲੇ ਦੇਖਾ ਦੇਖੀ ਦੀਵਾ ਕਿਰਿਆ ਏਨਾਂ ਕਰਮਾਂ ਦੇ ਕਰਨ ਵਾਲਿਆਂ ਨੇ ਹਾਹਾ ਕਾਰ ਪੁਕਾਰ ਕਰੀ ਸੁਣ ਕੇ ਗੁਰੂ ਗੋਬਿੰਦ ਸਿੰਘ ਜੀ ਏਥੇ

ਆਏ ਹੈਨ ਗੁਰੂ ਜੀ ਦੀ ਚਰਨੀਂ ਲਗੇ ਕਹਾ ਸਾਨੂੰ ਨਰਕੋਂ ਕਢੋ ਜੀ ਅਸੀਂ ਗੁਰੂ ਨਾਨਕ ਨਵਾਂ ਪਾਤਿਸ਼ਾਹੀਆਂ ਦੇ ਸਿਖ ਹਾਂ ਜੀ ਭੁਲਕੇ ਏਨਾਂ ਕਰਮਾਂ ਨੂੰ ਕਰ ਬੈਠੇ ਹਾਂ ਤਾਂ ਗੁਰੂ ਜੀ ਕਲ-ਜੁਗ ਥੋਂ ਪੁਛਯਾ ਤੈਨੂੰ ਗੁਰੂ ਨਾਨਕ ਜੀ ਕਾ ਹੁਕਮ ਹੈ ਸਾਡਿਆਂ ਸਿਖਾਂ ਕੋ ਛਡ ਦੇਣਾ ਅਬੀ ਅਕਾਲ ਪੁਰਖ ਜੀ ਕੋ ਆਖ ਕੇ ਹੋਰ ਕਿਸੇ ਕੋ ਰਾਜ ਦੇਵਾਨੇ ਹਾਂ ਤੂੰ ਬਚਨੋਂ ਫਿਰ ਗਿਆ ਹੈਂ ਸਾਡੇ ਸਿਖ ਸੰਤ ਨਰਕ ਵਿਚ ਕਿਉਂ ਪਾਏ ਹੈਨ ਕਲਜੁਗ ਡਰਿਆ ਤੇ ਹਥ ਜੋੜੇ ਗੁਰੂ ਜੀ ਜਦੋਂ ਰਾਜੇ ਜਨਕ ਜੀ ਨੇ ਨਰਕੋਂ ਕਢਿਆ ਸੀ ਧਰਮ ਰਾਜ ਜੀ ਨਰਕ ਵਲ ਦੇਖ ਕਰ ਕਹਾ ਸੀ ਜੇਹੜਾ ਨਰਕ ਭਰੇ ਰਾਜ ਲਵੇ ਮੈਂ ਕਹਯਾ ਸੀ ਦੇਵਤੇ ਤੀਰਥ ਸ਼ਾਸਤਰ ਮੇਰੀ ਆਗਿਆ ਵਿਚ ਰਹਿਣਗੇ ਤਾਂ ਮੈਂ ਨਰਕ ਭਰਾਂਗਾ ਤਦੋਂ ਧਰਮ ਰਾਇ ਕਹਯਾ ਸੀ ਗੁਰੂ ਨਾਨਕ ਦੇ ਸਿਖ ਸੰਤ ਭਗਤ ਬਾਣੀ ਗੁਰੂ ਦੀ ਛਡਕੇ ਹੋਰਨਾਂ ਸ਼ਾਸਤਰਾਂ ਦੀ ਕਥਾ ਸੁਣਨਗੇ ਕਿਰਿਆ ਕਰਮ ਕਰਨਗੇ ਓਨਾਂ ਕੋ ਨਰਕ ਲੈ ਜਾਇਓ ॥ ਸ਼ਬਦ ॥ ਕੂਰ ਕਿਰਿਆ ਉਰਝਿਓ ਸਭ ਹੀ ਜਗ ਸ੍ਰੀ ਭਗਵਾਨ ਕੋ ਭੇਦ ਧਾ ਪਾਇਓ। ਗੁਰ ਕੀ ਬਾਣੀ ਥੋਂ ਹੋਰ ਸਭ ਮੰਤਰ ਕੂੜੇ ਹੈਨ, ਮੈਂ ਓਹਨਾਂ ਨੂੰ ਛਡਣਾ ਹੈ ਗੁਰੂ ਸਸਕਾਰ ਸਮੇ ਕੜਾਹ ਪ੍ਰਸ਼ਾਦਿ ਕਰਨਗੇ ਕਿਰਿਆ ਦੇ ਥਾਂ ਗੁਰੂਆਂ ਸਿਰ ਗੁਰੂ ਸ੍ਰੀ ਗਰੰਥ ਸਾਹਿਬ ਜੀ ਦਾ ਪਾਠ ਕਰਨਗੇ ਮੰਤਰ ਗਰੰਥ ਸਾਹਿਬ ਜੀ ਕੇ ਪੜਨਗੇ ਨੜੀ ਮਾਰ ਕੁੜੀ ਮਾਰ ਨਾਲ ਨਾ ਵਰਤਣਗੇ, ਹੋਰ ਕਿਸੇ ਇਸ਼ਟ ਨੂੰ ਨਾ ਪੂਜਨਗੇ ਮੈਂ ਓਨਾਂ ਕੋ ਨਰਕ ਮੇਂ ਨਹੀਂ ਪਾਵਣਾਂ ਗੁਰੂ ਜੀ ਗੁਰੂ ਗਰੰਥ ਸਾਹਿਬ ਜੀ ਦੀ ਬਾਣੀ ਜੋ ਪਰੇਮ ਸੇ ਸੁਣਨਗੇ ਸੋਈ ਨਰਕੋਂ ਬਚਨਗੇ ਹੋਰ ਮੈਂ ਕਿਸੇ ਨੂੰ ਨਹੀਂ ਛੱਡਣਾ। ਗੁਰੂ ਨਾਨਕ ਜੀ ਦਸ

ਅਵਤਾਰ ਧਾਰਕੇ ਬਾਣੀ ਉਚਾਰੀ ਹੈ ਜੋ ਪਰੇਮ ਸੇ ਪੜਦਾ ਹੈ ਓਸ ਥੋਂ ਮੈਂ ਡਰਦਾ ਹਾਂ ਜੀ ਗੁਰੂ ਜੀ ਕਲਜੁਗ ਥੋਂ ਤੇ ਧਰਮ ਰਾਜ ਥੋਂ ਪੁਛਿਆ ਨਰਕਾਂ ਵਿਚ ਖਾਣੇ ਨੂੰ ਕੀ ਮਿਲਦਾ ਹੈ, ਓਹਨਾਂ ਕਹਿਆ ਜੇਹੜੇ ਮਾਤ ਲੋਕ ਵਿਚ ਹਿੰਦੂ ਹਲਾਲ ਖਾਂਦੇ ਹਨ ਤੇ ਹੁੱਕਾ ਪੀਦੇ ਹਨ ਓਹਨਾਂ ਨੂੰ ਕੁਤੇ ਖੋਤੇ ਗਿਦੜ ਇਨਾਂ ਦਾ ਵਿਸਟਾ ਖਾਣੇ ਨੂੰ ਮਿਲਦਾ ਹੈ ਹਲਾਲ ਖਾ ਕੇ ਜੇਹੜੀ ਓਸ ਬੀਰਜ ਥੀਂ ਅੰਸ਼ ਪੈਦਾ ਹੋਂਦੀ ਹੈ ਓਹ ਮੁਸਲਮਾਨ ਸਰੀਖ ਹੁੰਦੇ ਹੈਨ ਜੇਹੜੇ ਮਾਤ ਲੋਕ ਵਿਚ ਹਿੰਦੂ ਝਟਕਾ ਖਾਂਦੇ ਹਨ ਓਹਨਾਂ ਨੂੰ ਮਾਂਹ ਪ੍ਰਸ਼ਾਦਿ ਮਿਲਦਾ ਹੈ, ਤਾਂ ਸਿਖਾਂ ਪੁਛਿਆ ਗੁਰੂ ਜੀ ਐਸਾ ਦੋਸ਼ ਹੈ ਜੂਠਾ ਤੇ ਹਲਾਲ ਹੁਕਾ ਹਿੰਦੂ ਕਿਉਂ ਵਰਤਦੇ ਹਨ ? ਸਿੰਘੋ ਜੂਠਾਂ ਖਾਣਾ ਬਹੁਤ ਦੋਸ਼ ਹੈ ਬਚਨ ਹੂਆ ਅਗੇ ਸਭ ਹਿੰਦੂ ਝਟਕਾ ਛਕਦੇ ਸਨ ਜਬ ਸੇ ਤੁਰਕਾ ਦਾ ਰਾਜ ਹੋਇਆ ਹੈ ਓਹਨਾਂ ਨੇ ਨਜੂਮੀਆਂ ਪਾਸੋਂ ਪੁਛਿਆ ਸੀ ਕਿ ਹਿੰਦੂਆਂ ਨੂੰ ਕਿਸ ਤਰ੍ਹਾਂ ਰਲਾਈਏ ਕਾਜੀਆਂ ਨਜੂਮੀਆਂ ਕਹਿਆ ਜੋ ਹਲਾਲੀ ਔ ਕਲਮੇ ਦੀ ਦਰੂਦੀ ਖਾਣਗੇ ਤਾਂ ਮੁਸਲਮਾਨ ਜੈਸੇ ਹੋ ਜਾਣਗੇ ਤਾਂ ਤੁਰਕਾਂ ਹੁਕਮ ਦਿਤਾ ਜੇਹੜੇ ਝਟਕਾ ਕਰਨ ਓਹਨਾਂ ਨੂੰ ਕਤਲ ਕਰੋ ਡਰਦੇ ਹਿੰਦੂ ਹਟ ਗਏ ਜੇਹੜੇ ਮਾਸ ਅਹਾਰੀ ਸਨ ਓਹ ਕੁਠਾ ਖਾਣ ਲਗੇ ਥੋਕੇ ਮਸ਼ਕਾਂ ਹਲਾਲੀ ਪੈ ਗਏ ਹੇ ਸਿਖੋ ਏਹ ਰੀਤ ਤਬ ਸੇ ਚਲੀ ਹੈ ਤਾਂ ਫੇਰ ਕਲਜੁਗ ਨੇ ਕਹਾ ਹੇ ਗੁਰੂ ਜੀ ਜੇਹੜੇ ਬੈਲਾਂ ਨੂੰ ਘਸੀਟਦੇ ਹੈਨ ਅਰ ਕੁਟਦੇ ਹਨ ਜੇਹੜੇ ਜੀਉ ਮਾਰਦੇ ਹੈਨ ਓਹਨਾਂ ਦੇ ਗਲ ਛੁਰੀਆਂ ਮਿਲਦੀਆਂ ਹੈਨ ਪਸੂ ਪੰਛੀ ਦੀ ਜੂਨ ਪਾਕੇ। ਜੋ ਬਿਨਾਂ ਅਨੰਦ ਥੋ ਨਰ: ਨਾਰੀ ਭੋਗਦੇ ਹਨ ਓਹਨਾਂ ਦੇ ਭੋਗ ਵਾਲੇ ਥਾਂ ਜਮਦੂਤ ਤੱਤਾ ਤੇਲ ਸਾੜ ਕੇ ਪਾਉਂਦੇ ਹਨ ਓਹ ਹਾ-ਹਾ-ਕਾਰ ਕਰਕੇ

ਪੁਕਾਰਦੇ ਹਨ ਕਹਿੰਦੇ ਹਨ ਕਿ ਅਸਾਂ ਨੂੰ ਖਬਰ ਨਹੀਂ ਸੀ ਇਥ
ਏਹੋ ਜੇਹਾ ਹਾਲ ਹੁੰਦਾ ਹੈ ਹੁਕੇ ਪੀਣ ਵਾਲਿਆਂ ਨੂੰ ਸੂਰਾਂ ਦਾ
ਮਨੁਖਾਂ ਬੈਲਾਂ ਦਾ ਗੋਹਾ ਤਮਾਕੂ ਦੇ ਥਾਂ ਪੀਣੇ ਨੂੰ ਮਿਲਦਾ ਹੈ
ਬੜੀ ਨਿਰਾਦਰੀ ਹੋਂਵਦੀ ਹੈ ਤਾਂ ਗੁਰੂ ਜੀ ਦਯਾ ਕਰਕੇ ਖੰਡੇ
ਸਾਥ ਅੰਮ੍ਰਿਤ ਛਕਾਇਆ ਸਾਰੇ ਨਰਕੀ ਲੋਗ ਸਵਰਗ ਗਏ
ਚਤੁਰ ਭੁਜ ਰੂਪ ਧਾਰ ਕਰ। ਉਹਨਾਂ ਉਚਾ ਸਬਦ ਪੜਿਆ।
ਕਢੇ ਨਰਕ ਥੋਂ ਧੂਹ ਸਤਿਗੁਰੂ ਪੂਰੈ ਜੀ। ਜੇ ਸਉ ਚੰਦਾ ਉਗਵੈ
ਸੂਰਜ ਚੜੇ ਹਜਾਰ॥ ਏਤੇ ਚਾਨਣ ਹੋਂਦਿਆਂ ਗੁਰ ਬਿਨ ਘੋਰ
ਅੰਧਾਰ॥ ਨਾਨਕ ਗੁਰੂ ਨ ਚੇਤਨੀ ਮਨ ਆਪਣੇ ਸੁਚੇਤ॥ ਛੁਟੇ
ਤਿਲ ਬੂਆੜ ਜਿਉਂ ਸੁੰਞੇ ਅੰਦਰ ਖੇਤ॥੧॥ ਬੋਲ ਵਾਹਿਗੁਰੂ

ਆਗੇ ਸਾਖੀ ਉਨੱਤੀਸਵੀਂ ਪ੍ਰਾਰੰਭ ਹੋਈ।

ਗੁਰੂ ਜੀ ਜਗਨ ਨਾਥ ਗਮਨ ਕਰ ਬੈਠੇ ਸਿਖਾਂ ਪੁਛਿਆਂ
ਜਨੇਊ ਦਾ ਪਾਪ ਪੁੰਨ ਦਸੋ ਜੀ ਬਚਨ ਕੀਤਾ ਜਨੇਊ ਹਿੰਦੂ
ਮੁਸਲਮਾਨ ਦੀ ਨਿਸ਼ਾਨੀ ਹੈ, ਸਿਖੋ ਜਨੇਊ ਦਾ ਪਾਪ ਪੁੰਨ
ਕੋਈ ਨਹੀਂ ॥ ਸ਼ਬਦ ॥ ਹਮ ਘਰ ਸੂਤ ਤਨੇ ਨਿਤ
ਤਾਨਾ ਕੰਠ ਜਨੇਊ ਤੁਮਾਰੇ ॥ ਤੁਮ ਤੋ ਪੜਹੁ ਬੇਦ ਗਾਇਤ੍ਰੀ
ਗੋਬਿੰਦ ਰਿਦੈ ਹਮਾਰੇ ॥ ਸੰਤ ਖਾਲਸਾ ਮੇਰੇ ਸਿੰਘ ਪਿਆਰ
ਮੇਰਾ ਰੂਪ ਹੈਨ ਅਕਾਲ ਪੁਰਖ ਜੀ ਕਾ ਹੁਕਮ ਹੈ ਜਿਸ ਤੋ
ਤੁਸਾਡੀ ਦਸਾਂ ਪਾਤਿਸ਼ਾਹੀਆਂ ਦੀ ਮੇਹਰ ਹੋਵੇਗੀ ਅਤੇ ਜੋ
ਪ੍ਰੀਤ ਸੰਯੁਕਤ ਖੰਡੇ ਦਾ ਅੰਮ੍ਰਿਤ ਛਕੇਂਗੇ ਗੁਰੂ ਗਰੰਥ ਸਾਹਿਬ
ਜੀ ਕਾ ਦੀਦਾਰ ਜਿਨੋਂ ਕੋ ਏਕ ਵਾਰ ਹੀ ਹੋਯਾ ਉਸ ਕੇ ਪਾਪ
ਬਖਸ਼ੇ ਜਾਣਗੇ, ਸਿਖਾਂ ਪੁਛਿਆ ਗੁਰੂ ਜੀ ਅੰਗ ਹੀਣ ਕਿਉਂ
ਹੋਂਦੇ ਹਨ । ਬਚਨ ਕੀਤਾ ਪਰਾਈ ਇਸਤ੍ਰੀ ਨੂੰ ਖੋਟੀ ਨਿਗਾਹ
ਸੇ ਦੇਖੇ ਓਹ ਨੇਪਰੇਂ ਕਾਣਾਂ ਹੁੰਦਾ ਹੈ ਚੋਰ ਦੇ ਹਥ ਪੈਰ ਲੂਲੇ

ਹੁੰਦੇ ਹੈਨ ਇਸਤ੍ਰੀ ਕੋ ਮਾਰੇ ਔਰ ਦੁਖ ਦੇਵੇ ਉਸਕਾ ਤੇਜ ਘਟ ਜਾਂਵਦਾ ਹੈ ਨਾਲੇ ਦੇਹੀ ਨੂੰ ਰੋਗ ਲਗਦਾ ਹੈ ਸਾਧ ਕੋ ਗੁਰੂ ਕੋ ਮਾਇ ਬਾਪ ਭੈਣ ਭਾਈ ਭਣਵਇਯੋਂ ਕੇ ਗਊ ਸਾਂਨ ਕੋ ਮਾਰੇ ਉਸਦੀ ਲੱਤ ਲੰਙੀ ਰਹਿਤੀ ਹੈ ਪਰਾਇਆ ਅੰਨ ਚੁਰਾ ਕੇ ਖਾਣ ਵਾਲਾ ਨੰਗਾ ਭੁਖਾ ਰਹਿੰਦਾ ਹੈ, ਜੇਹੜੇ ਪਰਾਇਆ ਕਪੜਾ ਚੁਰਾਉਂਦੇਂ ਹੈ ਓਹ ਪਾਲੇ ਨਾਲ ਮਰਦੇ ਹੈਨ ਦਗਾ ਕਰਨ ਵਾਲਾ ਅੰਧਾ ਹੁੰਦਾ ਹੈ, ਸਭ ਤੋਂ ਬੜਾ ਵਿਸ਼ੇਸ਼ ਪੁੰਨ ਏਹ ਹੈ ਗਰੰਥ ਪੱਕਾ ਭੋਜਨ ਯਥਾ ਸ਼ਕਤ ਬਸਤਰ ਜੈਸੇ ਦਰੋਪਤੀ ਸਾਧੂ ਕੋ ਲੀੜਾ ਦਿਤਾ ਸੀ ਉਸ ਕਾ ਨੰਗੇਜ ਨੰਗਾ ਨ ਹੂਆ ਗੁਰੂ ਮੰਦਰ ਖੂਹ ਤਾਲਾਬ ਬਨਾਇ ਗਰੰਥ ਸਾਹਿਬ ਜੀ ਕਾ ਨਿਵਾਸ ਕਰਵਾਏ ਗੁਰੂ ਕੀ ਸੁਆਮੀ ਕੀ ਸੇਵਾ ਕਰੇ ਬੜਾ ਪੁੰਨ ਹੈ। ਸਿਖਣੀ ਆਪਣੇ ਭਰਤੇ ਕਾ ਹੁਕਮ ਨ ਮੰਨੇ ਪੁਨ: ਨਿੰਦਾ ਕਰੇ ਮੁਖੋਂ ਕੌੜਾ ਬੋਲੇ ਉਹ ਗੁੰਗੀ ਬੋਲੀ ਹੁੰਦੀ ਹੈ ਆਪਣੇ ਸੱਕੇ ਛੱਡਕੇ ਹੋਰਨਾਂ ਸੰਗ ਪ੍ਰੀਤ ਕਰੇ ਉਹਨਾਂ ਕੋ ਪਾਪ ਬਹੁਤਾ ਲਗਦਾ ਹੈ ਮਨੁਖਾਂ ਤੋਂ ਤੰਗ ਰਹਿਣਗੇ ਧਨ ਦੱਬ ਛਡੇ ਬਪਾਰ ਨਾ ਕਰੈਂ ਉਹਨਾਂ ਕੋ ਭੀ ਪਾਪ ਲਗਦਾ ਹੈ ਸਿਖੋ ਪਿਆਰਿਓ ! ਇਕ ਦੂਜੇ ਦੇ ਵਾਰਨੇ ਜਾਓ ਸਭ ਕਿਸੇ ਨਾਲਪ੍ਰੀਤ ਰਖੋ ਸਾਧੂ ਸਿਖ ਵਿਹੰਗਮ ਕੀ ਸੇਵਾ ਕਰੋ ਵਿਦਿਆ ਪੜ੍ਹੋ ਤੇ ਪੜ੍ਹਾਓ ਨਾਮ ਜਪੋ ਤੇ ਜਪਾਓ ਹਰਿ ਚੰਦਉਰੀ ਥੋਂ ਰਾਜਾ ਹਰੀ ਚੰਦ ਸੁਣੇ ਨਗਰੀ ਪਰਮੇਸ਼ਰ ਪਾਸ ਗਈ ਸੀ, ਸਿਖੋ ਤੁਸੀਂ ਉਸ ਥੋਂ ਅਚੱਲ ਰਹੋਗੇ ਸਿਖਾਂ ਪੁਛਿਆ ਗੁਰੂ ਜੀ ਜਦੋਂ ਤੁਸੀਂ ਸ੍ਰੀ ਗੁਰੂ ਨਾਨਕ ਜੀ ਦਾ ਅਵਤਾਰ ਧਾਰਿਆ ਸੀ ਕੋਈ ਉਸ ਸਮੇਂ ਦਾ ਵਰਤੰਤ ਤਾਂ ਦਸੋ ਜੀ? ਗੁਰੂ ਜੀ ਬਚਨ ਕੀਤਾ ਸਤ ਬਰਸ ਕਾ ਬਾਲਕ ਰੂਪ ਸੀ ਇਕ ਮਾਤਾ ਜੀ ਔਰ ਦਾਸ ਦਾਸੀ ਲਭਣ

ਅਸੀਂ ਛਿਪਕੇ ਭਜਨ ਨਿਰੰਕਾਰ ਜੀ ਦਾ ਕਰੀਏ ਮਾਤਾ ਜੀ ਸਾਨੂੰ ਆਖਿਆ ਸੀ ਹੈ ਬੱਚਾ ਨਾਨਕਾ ਤੂੰ ਇਕੋ ਹੀ ਸਾਡੇ ਘਰ ਪੁਤ ਹੈਂ ਜਿਥੇ ਤੂੰ ਬੈਠਦਾ ਹੈਂ ਨਾ ਓਥੇ ਪਾਣੀ ਹੈ ਨਾ ਕੋਈ ਆਦਮੀ ਹੈ ਤੇਰਾ ਸਾਨੂੰ ਬੜਾ ਗੰਮ ਰਹਿੰਦਾ ਹੈ, ਬਚਨ ਹੂਆ ਮਾਤਾ ਜੀ ਏਸ ਥਾਂ ਦਾ ਨਾਮ ਮਾਲ ਸਾਹਿਬ ਹੈ ਏਸੇ ਧਰਤੀ ਵਿਖੇ ਦੇਸ਼ਾਂ ਦੇਸ਼ਾਤਰਾਂ ਦੀਆਂ ਸੰਗਤਾਂ ਦ ਮੇਲੇ ਜੋੜ ਸਮਾਗਮ ਹੋਯਾ ਕਰਨਗੇ ਏਸੇ ਚੰਦ੍ਰ ਭਗਾ ਝਨਾਇ ਨਦੀ ਦਾ ਜਲ ਆਵੇਗਾ ਪੁਨਃ ਗੰਗਾ ਜੀ ਤੁਲ ਇਸ਼ਨਾਨ ਦਾ ਫਲ ਹੋਵੇਗਾ ਅਰ ਈਹਾਂ ਸੰਗਤਾਂ ਆਇ ਕਰ ਅਖੰਡ ਪਾਠ ਗੁਰੂ ਗ੍ਰੰਥ ਸਾਹਿਬ ਜੀ ਦਾ ਕੀਤਾ ਕਰਨਗੀਆਂ ਇਸ ਵਿਖੇ ਸੁਧਾਸਰੀ ਲਵ ਪੁਰ ਮ੍ਰਿਗੇਸ ਦਾ ਹਰ ਸਮੇਂ ਅਰੰਭ ਥੋਂ ਭਾਰੀ ਉਪਯੋਗ ਰਹੇਗਾ ਜਪੁਜੀ ਕਾ ਉਚਾਰ ਕੀਆ।

੧ੴ ਸ੍ਰੀ ਮੁਖਵਾਕ ੧ ਨਾਨਕ ਨਿਰੰਕਾਰੀ ਜਪੁਜੀ ਸਾਰੀ ਉਚਰੀ ਮਾਲ ਸਾਹਿਬ ਇਕੋਤ੍ਰ ਸੋ ਪਾਠ ਕੀਆ ਅਕਾਲ ਪੁਰਖ ਪ੍ਰਸੰਨ ਹੋਇ ਦਰਸ਼ਨ ਦਿਤਾ ਆਗਯਾ ਹੋਈ ਇਕੋਤਰ ਸੌ ਪਾਠ ਜਪੁਜੀ ਕਰੈ ਕਰਾਵੈ ਓਸ ਕੋ ਦੀਵਾ ਕਰੈ, ਗੰਗਾ ਗਇਆ ਕੁਰਖੇਤ੍ਰ ਗਤੀ ਕਰਨੀ ਨਾ ਰਹੇਗੀ ਹੋਰ ਮੰਤ੍ਰ ਦੇਵਤੇ ਤੀਰਥ ਪਰਲੋਕ ਜਾ ਕੇ ਲੁਕੇ ਰਹਿਨਗੇ ਕਲੂ ਮੈਂ ਇਸ ਕੇ ਪੜਨੇ ਸੇ ਗਤੀ ਹੈ ਤਮਾਕੂ ਪੀਣੇ ਵਾਲੇ ਦੀ ਜੇਹੜਾ ਸੰਗਤ ਕਰੇ ਧੀਆਂ ਦੇਵੇਗਾ ਓਹ ਦੁਖ ਪਾਵੇਗਾ, ਜੋ ਸਿੰਘ ਤਮਾਕੂ ਬੀਜਾਵੇਗਾ ਸੋ ਨਰਕ ਨੂੰ ਜਾਵੇਗਾ । ਸਿੰਘ ਦਾ ਬੇਟਾ ਇਕ ਪੈਦਾ ਹੋਵੇਗਾ ਓਹ ਹਜ਼ਾਰੋਂ ਸ਼ੇਰਾਂ ਜੈਸਾ ਹੈ ਕਿਉਂ ਧਰਮ ਕੀ ਜੈ ਰੱਖੇਗਾ ॥੨੯॥

## ਆਗੇ ਸਾਖੀ ਤੀਹਵੀਂ ਚੱਲੀ ॥

ਸ੍ਰੀ ਗੁਰੂ ਨਾਨਕ ਜੀ ਦੀ ਬਾਵਲੀ ਸਮੁੰਦਰ ਉੱਪਰ ਦਰਬਾਰ ਪਰ ਗੁਰੂ ਜੀ ਹੁਕਮ ਦਿਤਾ ਅੰਮ੍ਰਿਤ ਵੇਲੇ ਸਿੰਘਾਂ ਨੂੰ ਦੇਖਦੇ ਹਾਂ ਅਸੀਂ ਤਾਂ ਸੁਖ ਹੋਤਾ ਹੈ ਸਿਖਾਂ ਕਹਿਆ ਗੁਰੂ ਜੀ ਤੁਸਾਂ ਪੁਨੀ ਗੋਤ ਨੂੰ ਸਲਾਹਿਆ ਹੈ। ਬਚਨ ਹੋਇਆ ਸਿਖ ਰਾਖਸ਼ਾਂ ਤੇ ਦੈਂਤਾਂ ਨੇ ਸਾਰੀ ਧਰਤੀ ਜਿੰਤ ਲਈ ਸੀ ਦੇਵਤੇ ਬੜੇ ਦੁਖੀ ਭਏ ਸੇ ਰਾਜਾ ਦਧੀਚ ਸਿਖ ਪੁੰਨੀ ਸੁਭ ਗੋਤ ਸੀ ਦੇਵਤਿਆਂ ਕਹਿਆ ਹੇ ਰਾਜਾ ਤੇਰਿਆਂ ਹੱਡਾਂ ਦੇ ਧਨਖਬਾਣ ਨਾਲ ਦੈਂਤ ਕਰਨਗੇ ਓਸ ਨੇ ਆਪਣੇ ਸਰੀਰ ਤੇ ਦਹੀਂ ਲਗਾ ਕੇ ਕਮਧੇਮਾ ਨੂੰ ਚਟਾਇਆ ਸੀ ਹਡ ਨੰਗੇ ਹੋ ਗਏ ਦੇਵਤਿਓ ਤੁਸੀਂ ਧਨਖ ਬਣਾ ਕੇ ਦੈਂਤਾਂ ਨੂੰ ਮਾਰ ਲਓ ਦੇਵਤਿਆਂ ਨੇ ਗਊਆਂ ਕੋ ਕਹਾ ਤੁਹਾਡਾ ਮੁਖ ਪਵਿਤ੍ਰ ਨਹੀਂ ਤੁਸਾਂ ਸਾਧੂ ਰਾਜਾ ਪਰ ਦਇਆ ਨਹੀਂ ਕੀਤੀ ਵਖਤ ਦੇਵਤਿਆਂ ਪਰ ਦਿਤਾ ਸੀ ਜੋ ਸਿਖ ਕਾ ਦਰਸ਼ਨ ਕਰੇ ਅਕਾਲ ਪੁਰਖ ਕੇ ਭਜਨ ਕਾ ਮਹਾਤਮ ਹੈ ਸ਼ਿੰਘ ਕੇ ਭੋਜਨ ਛਕਾਏ ਸੋ ਜਗ ਕਾ ਫਲ ਹੋਗਾ ਅੰਮ੍ਰਿਤਸਰ ਜੀ ਇਸ਼ਨਾਨ ਕਰਾਏ ਗੰਗਾ ਕੇ ਫਲ ਹੋਣਗੇ ਕਰੋੜ ਇਸ਼ਨਾਨ ਕੇ ਸਮਾਨ ਮਹਾਤਮ ਹੈ।

ਦੋਹਿਰਾ—ਸਿਖ ਗੁਰੂ ਕੇ ਬਚਣ ਸੁਣ ਹੋਏ ਪਰਮ ਉਦਾਰ ॥
ਆਪਸ ਮੇਂ ਗੁਰ ਕੀ ਕਥਾ ਕਰਨੇ ਲਗੇ ਆਰ ॥੧॥੩੦॥

## ਆਗੇ ਸਾਖੀ ਇਕੱਤਸਵੀਂ ਚਲੀ

ਸਚੇ ਪਾਤਿਸ਼ਾਹ ਗੁਰੂ ਅੰਤਰਜਾਮੀ ਜੀ ਹੁਕਮ ਦਿਤਾ ਸ੍ਰੀ ਗੁਰੂ ਗਰੰਥ ਸਾਹਿਬ ਜੀ ਦਾ ਭੋਗ ਪਾਉਣਾ ਹੈ ਸਤਲੁੱਦ੍ਰ ਤੇ ਚੌਦਹ ਕਾ ਇਸ਼ਨਾਨ ਕਰਕੇ ਕੜਾਹ ਪ੍ਰਸਾਦਿ ਵਰਤਾਓ ਗੁਰੂ ਜੀ ਪੁਨ: ਦਰਬਾਰ ਲਗਾਇਆ ਦੇਵਤਿਆਂ ਆਨ ਕੇ ਅਰਦਾਸ ਕਰੀ

ਅਰ ਕਹਾ ਜੀ ਇਥੇ ਆਪਦੇ ਚਰਨ ਪਏ ਹਨ ਗੁਰਾ ਬਖਸ਼ੀਸ਼ ਕੀਤੀ ਤੇ ਵਰ ਦਿਤਾ ਹ ਸਿਖੋ ਚੌਦਸ ਦੇ ਦਿਨ ਇਸ਼ਨਾਨ ਕਰਿਆ ਕਰੇ ਤਾਂ ਸੁਖ ਪਾਵੇਗੇ ਵਰ ਦਿਤਾ ਜੋ ਸਤਲੁੱਦਰ ਤੇ ਖੰਡੇ ਦਾ ਅੰਮ੍ਰਿਤ ਛਕਨਗੇ ਪਰੇਮ ਪੂਰਬਕ ਤਾਂ ਉਨ੍ਹਾਂ ਦੀਆਂ ਸਰਬ ਇੱਛਿਆ ਪੂਰੀਆਂ ਹੋਣਗੀਆਂ ਤਾਂ ਇਕ ਸਿਖ ਹਥ ਜੋੜ ਕਰ ਅਰਦਾਸ ਕਰੀ ਜੀ ਸਿੰਘਾਂ ਕੇ ਪੁਤਰ ਮੋਨੇ ਹੋ ਜਾਂਦੇ ਹਨ ਹਿਦੂ ਓਨਾਂ ਨੂੰ ਲਾਲਚ ਦੇਕੇ ਸਹਜਧਾਰੀ ਬਨਾ ਕੇ ਧੀ ਦਾ ਸਾਕ ਕਰਦੇ ਹਨ ਤਾਂ ਗੁਰੂ ਬਚਨ ਕੀਤਾ ਜੋ ਮੋਨਾ ਸਿੰਘ ਹੋ ਜਾਏ ਓਸਦੀ ਜੜ ਹਰੀ ਜੋ ਸਿੰਘ ਦਾ ਪੁਤਰ ਮੋਨਾ ਹੋ ਜਾਏ ਓਸਦੀ ਜੜ੍ਹ ਸੁਕੀ ਫਿਰ ਸਿਖ ਕਹਾ ਸਚੇ ਪਾਤਿਸ਼ਾਹ ਮੇਰੇ ਪਾਸ ਪੰਜਾਹ ਹਜ਼ਾਰ ਰੁਪਯਾ ਹੈਜੀ ਸਾਹਿਬਜ਼ਾਦਿਆਂ ਦੇ ਪਰੇਮ ਨਾਲ ਮੰਦਰ ਬਣਾਉਨਾ ਹਾਂ ਜੀ ਸਾਹਿਬਜ਼ਾਦਿਆਂ ਦੇ ਨਾਮ ਪਰ ਸਦਾ ਵਰਤ ਲਗਾਉਂਦਾ ਹਾਂ ਜੀ ਤੁਸੀਂ ਆਗਯਾ ਕਰੋ ਜੀ ਤਾਂ ਬਚਨ ਹੋਇਆ ਵਿਰਾਗ ਵਾਨ ਹੋਕੇ ਘਲੇ ਆਏ ਨਾਨਕਾ ਸਦੇ ਉਠੀ ਜਾਇ ।' ਸਿਖਾਂ ਪਿਆਰਿਆ ਸਾਹਿਬ-ਜ਼ਾਦਿਆਂ ਦੇ ਮੰਦਰ ਆਪੇ ਬਣਾ ਲੈਣਗੇ ਸਿਖਾਂ ਅਰਜ ਕੀਤੀ ਗੁਰੂ ਜੀ ਸਾਹਿਬਜ਼ਾਦੇ ਚਾਰੇ ਸ਼ਹੀਦੀ ਪਾ ਗਏ ਹੈਨ ਫੇਰ ਓਹ ਕਦੋਂ ਆਵਣਗੇ ਮੰਦਰ ਕਿਸਤਰਾਂ ਬਣਾਵਣਗੇ ਗੁਰੂ ਜੀ ਬਚਨ ਕੀਤੀ ਓਹ ਮਾਤ ਲੋਕ ਦਾ ਰਾਜ ਕਰਨਗੇ ਸਿਖਾਂ ਪੁਛਿਆ ਪਾਤਿਸ਼ਾਹੋ ਓਹ ਕਦ ਤਕ ਤਾਂਈ ਰਾਜ ਕਰਨਗੇ ਤਾਂ ਬਚਨ ਹੋਇਆ ਸੰਮਤ ੧੯੩੦ ਥੋਂ ਪਿਛੇ ਅਵਤਾਰ ਲੈਣਗੇ ਜੋਰਾਵਰ ਸਿੰਘ ਕਪੂਰਬਲੇ ਦਾ ਰਾਜ ਕਰੇਗਾ ਸਿਖਾਂ ਪੁਛਿਆ ਪਾਤਿਸ਼ਾਹ ਓਹ ਕਿਥੋਂ ਤਾਂਈ ਰਾਜ ਕਰਨਗੇ ਤਾਂ ਬਚਨ ਹੋਇਆ ਉਦੇ ਅਸਤ ਤਕ । ਜੁਝਾਰ ਸਿੰਘ ਜੀ ਨਾਭੇ ਦਾ ਰਾਜ ਕਰਨਗੇ

ਸਤਵੀਂ ਪਾਤਿਸ਼ਾਹੀ ਕਾਲੇ ਸਿਦੇ ਕੋ ਰਾਜ ਦਿੱਤਾ ਸੀ ਚੌਧਰੀ ਕੋ ਗੁਰੂ ਕੀ ਸੇਵਾ ਤਨੋ ਹੋ ਕੇ ਕਰਨਗੇ ਅਰ ਰਾਜਸਾਜ ਸੁਖੀ ਹੋਕੇ ਕਰੇਂਗੇ ਫਤੇ ਸਿੰਘ ਜੀ ਸੰਗਰੂਰ ਕਾ ਰਾਜ ਕਰਨਗੇ ਧਰਮੀ ਹੋਵਨਗੇ ਅਜੀਤ ਸਿੰਘ ਜੀ ਪਟਯਾਲੇ ਦਾ ਰਾਜ ਕਰਨਗੇ ਸਿਖਾਂ ਅਰਜ ਕਰੀ ਗੁਰੂ ਜੀ ਰਾਜਿਆਂ ਨੂੰ ਖਬਰ ਕਿਸਤਰਾਂ ਹੋਵੇਗੀ ਬਚਨ ਹੋਇਆ ਜਬ ਸਾਖੀਆਂ ਸੁਨਣਗੇ ਫੇਰ ਆਪੇ ਪਰਤੀਤ ਕਰਨਗੇ ਓਨ੍ਹਾਂ ਨੂੰ ਵੈਰਾਗ ਉਪਜੇਗਾ ਕਲਜੁਗ ਦੀ ਉਮਰ ਥੋੜੀ ਹੈ ਸਿੰਘ ਧਰਮ ਕੀ ਰਹਿਤ ਰਖਨਗੇ ਅਸਥਾਨ ਅਪਨੇ ਸ਼ਹੀਦ ਹੋਨੇ ਕਾ ਦੁਆਰਾ ਭਾਲ ਕਰ ਐ ਸਦਾ ਵਰਤ ਲਗਾਏਂਗੇ ਗੁਰਦੁਆਰਿਆਂ ਮੇਂ ਪੁੰਨ ਧਨ ਭੇਜਿਆ ਕਰਨਗੇ ਰਾਜ ਬੰਸ ਸੁਖ ਵਸੇਗੀ ਦੇਹਾਂ ਅਰੋਗ ਰਹਿਣਗੀਆਂ ਕਤੇਂ ਦੀ ਪੂਰਨਮਾਸ਼ੀ ਦੇ ਮੇਲੇ ਨਨਕਾਣੇ ਸਾਹਿਬ ਜਾਇਆ ਕਰਨਗੇ ਗੁਰੂ ਨਾਨਕ ਸਾਹਿਬ ਜੀ ਦਾ ਜਨਮ ਉਤਸਵ ਕਰਨਗੇ ਏਹ ਜ ਕੋਈ ਸਿੱਖਯਾ ਮਨਮੁਖ ਮਨਮਤੀਏ ਕਹਿੰਦੇ ਹਨ ਕਿ ਗੁਰੂ ਨਾਨਕ ਜੀ ਵੈਸਾਖ ਦੀ ਤੀਜ ਨੂੰ ਅਵਤਾਰ ਧਾਰਯਾ ਹੈ ਸੋ ਵਾਦੀ ਹਨ ਅਰ ਝਖ ਮਾਰਦੇ ਹੈਨ ਸ੍ਰੀ ਗੁਰੂ ਨਾਨਕ ਜੀ ਕਤਕ ਸੁਦੀ ਪੂਰਨਮਾਸ਼ੀ ਨੂੰ ਹੀ ਅਵਤਾਰ ਲਿਆ ਹੈ ਸਬਦ ਅਨੰਦ ਹੋਣਗੇ ॥ ੩੧ ॥

ਆਗੇ ਸਾਖੀ ਬਤੀਸਵੀਂ ਪ੍ਰਾਰੰਭ ਹੋਈ

ਗੁਰੂ ਜੀ ਦੇ ਹਜ਼ੂਰ ਦੀਵਾਨ ਲਗਾ ਸਿੱਖ ਸੰਗਤਾਂ ਬਹੁਤ ਜੁੜੀਆਂ ਤਾਂ ਇਕ ਸਿੱਖ ਅਰਜ ਕਰੀ ਗੁਰੂ ਜੀ ਤੁਰਕਾਂ ਮੇਰੀ ਅੰਸ ਬੰਸ ਮਾਰ ਦਿਤੀ ਹੈ ਅਬੀ ਦਯਾ ਕਰਕੇ ਹੋਰ ਅੰਸ ਬੰਸ ਬਖਸ਼ੋ ਜੀ ਬਚਨ ਹੋਇਆ ਤੁਸੀ ਮਜੇ ਜਾਹੁ ਜਤੀਖੋ ਵਾਲੀ ਸਾਉਲ ਸਿੰਘ ਔਲਖ ਤੈਨੂੰ ਸਾਕ ਦੇਵੇਗਾ ਤਾ ਅੰਸ ਬੁਧ ਪੂਤ ਹੋਵੇ ਗਾ ਓਸ ਸਿਖ ਫੇਰ ਅਰਜ਼ ਕਰੀ ਜੀ ਮਰੇ ਪਾਸ ਸਾਹਿਬਜ਼ਾਦਿਆਂ

ਆਂ ਦੇ ਖੰਡੇ ਹੈਨ ਗੁਰ ਬਚਨ ਕੀਤਾ ਸਿੰਘਾਂ ਦੀ ਅਸਾਂ ਰਖਿਆ ਕੀਤੀ ਸੀ ਸਾਰੀ ਅੰਸ ਬੰਸ ਕੋ ਗੁਰਦੁਆਰਾ ਹਰਿਸਰ ਸ੍ਰੀ ਅੰਮ੍ਰਿਤਸਰ ਜੀ ਕਾ ਦਰਸ਼ਨ ਹੋਣਾ ਹੈ ਜੋ ਕੋਈ ਵਾਹਿਗੁਰੂ ਆਖ ਕੇ ਜਪੁਜੀ ਔ ਚੰਡੀ ਦਾ ਪਾਠ ਅਹਾਰ ਕਰ ਅਵੇਗਾ ਜੋ ਕੋਈ ਇਨ੍ਹਾਂ ਖੰਡਿਆਂ ਸਾਥ ਅੰਮ੍ਰਿਤ ਛਕੇਗਾ ਅਰ ਇਨ੍ਹਾਂ ਖੰਡਿਆਂ ਨੂੰ ਸ੍ਰੀ ਅਕਾਲ ਤਖਤ ਪਰ ਸਥਾਪਨ ਕਰ ਸੇਵਾ ਕਰੇਗਾ ਤਨਖਾਹ ਬਖਸ਼ਾਵੇਗਾ ਓਹ ਆਪਣੇ ਪਿਤਰਾਂ ਕਾ ਉਧਾਰ ਕਰੇਗਾ ਰਾਮ ਕੌਰ ਰਾਮਦਾਸ ਤੇ ਗੁਰਬਖਸ਼ ਸਿੰਘਾਂ ਆਦਿਕ ਸਿੱਖਾਂ ਬੇਨਤੀ ਕਰੀ ਜੀ ਸਚੇ ਪਾਤਿਸ਼ਾਹ ਏਹ ਖੰਡੇ ਕੌਨ ਰਖੇਗਾ ਏਹ ਸਿੰਘਾਂ ਪਾਸ ਰਹਿਨਗੇ ਬਚਨ ਹੋਆ ਸਿਖੋ ਅਕਾਲ ਪੁਰਖ ਦਾ ਹੁਕਮ ਐਸਾ ਹੈ ਗੁਰੂ ਕੀ ਸੰਗਤ ਨਾਮ ਦਾਨ ਇਸ਼ਨਾਨ ਧਿਆਨ ਕਰੋ ਪਾਠ ਕਰੋ ਸੁਖਮਨੀ ਸਾਹਿਬ ਦਾ ਪਾਠ ਕਰੋ ਕਲਜੁਗ ਦੀ ਉਮਰ ਥੋੜੀ ਹੈ ਹੰਕਾਰ ਕੋ ਤਿਆਗੋ ਭਜਨ ਕਰੋ ਜਿਚਰ ਤਾਂਈਂ ਪੁਰਖ ਦਾਤਨ ਨ ਕਰੇ ਅਸ਼ਨਾਨ ਨਾ ਕਰੇ ਓਹ ਪਰੇਤਵਤ ਹੈ ਸਿਖਾਂ ਬਚਨ ਕੀਤਾ ਦਾਤਨ ਗੁਣ ਕੀ ਕਰਦੀ ਹੈ ਮੁਖ ਉਨ ਕੇ ਉਜਲ ਕਰਤੀ ਹੈ ਨੇਤ੍ਰਾਂ ਦੀ ਜੋਤ ਬਖਸ਼ਦੀ ਹੈ ਸਿਖਾਂ ਅਰਜ ਕੀਤੀ ਗੁਰੂ ਸੋਢੀ ਹੈਨ ਬੇਦੀ ਹੈਨ ਬਚਨ ਹੋਇਆ ਗੁਰਿਆਈ ਦਾ ਚੌਰ ਛਤ੍ਰ ਗੁਰੂ ਨਾਨਕ ਜੀ ਨੇ ਗੁਰੂ ਅੰਗਦ ਜੀ ਤੇ ਫੇਰਿਆ ਸੀ ਗੁਰੂ ਜੀ ਦੇ ਬੇਟਿਆਂ ਨੇ ਹੁਕਮ ਨਹੀਂ ਮੰਨਿਆਂ ॥ ਸ਼ਬਦ ॥ ਪੁਤ੍ਰੀ ਕੌਲ ਨ ਪਾਲਿਓ ਕਰ ਪੀਰੋ ਕੰਨ ਮੁਰਟੀਏ ॥ ਤੁਧ ਡਿਠੇ ਸਚੇ ਪਾਤਿਸ਼ਾਹ ਮਲ ਜਨਮ ਜਨਮ ਦੀ ਕੱਟੀਏ ॥ ਸਿਰੀ ਚੰਦ ਸਾਧੂ ਜਟਾਂ ਜੂਟ ਰਹਿਆ ਸੀ ਸ਼ਬਦ ਜੋ ਸੰਗਤ ਤਾਰੀ ਹੈ ਗੁਰੂ ਹਰਿਕ੍ਰਿਸ਼ਨ ਜੀ ਬਚਨ ਕੀਤਾ ਬਾਬਾ ਬਕਾਲੇ ਗੁਰਿਆਈ ਦਾ ਚੌਰਛਤ ਗੁਰੂ ਤੇਗ ਬਹਾਦਰ ਦੇ ਸਿਰ ਤੇ ਫਿਰਾਇਆ ਸੀ ਗੁਰਿਆਈ ਗੁਰੂ ਗੋਬਿੰਦ

ਸਿੰਘ ਜੀ ਪਾਈ ਸਾਹਿਬਜ਼ਾਦਿਆਂ ਸ਼ਹੀਦੀ ਕਮਾਈ ਗੁਰਿਆਈ ਪਾਰਬ੍ਰਹਮ ਦੀ ਦਾਤ ਹੈ ਸਿਖਾਂ ਅਰਜ਼ ਕਰੀ ਅਸੀ ਕਿਸ ਕੋ ਪੂਜੀਏ ਸਿਖੋ ਸ੍ਰੀ ਗੁਰੂ ਗਰੰਥ ਸਾਹਿਬ ਮੁਕਤ ਭੁਕਤ ਕਾ ਦਾਤਾ ਹੈ ਸ਼ਬਦ ਜਹਾਜ ਹੈ ਨਾਮ ਜਪਣਾ ਗੁਰਦਵਾਰਿਆਂ ਦੇ ਦਰਸ਼ਨ ਕਰਨੇ ਏਹ ਤੁਹਾਡਾ ਕਰਮ ਹੈ ਜੋ ਸਿੰਘ ਧਰਮ ਦੇ ਵਿਰੁਧ ਹਨ ਓਹ ਤੁਹਾਡੇ ਮੁਕਬਰ ਹੈਨ ਤੁਹਾਡੇ ਸੀਸ ਦਾ ਸੌ ਰੁਪਯਾ ਤੁਰਕ ਪਾਸੋਂ ਮੁਲ ਲੈਂਦੇ ਹੈਨ ਧੰਨ ਓਹ ਸਿੰਘਾਂ ਦੇ ਪੁਤਰ ਸੇ ਜੋ ਮੁਕਬਰਾਂ ਥੋਂ ਚੰਗੀ ਸੋਲਾਂ ਬਰਸ ਦੀ ਉਮਰ ਤਕ ਕੁੜੀਆਂ ਦਾ ਪਹਿਰਾਵਾ ਰੱਖਕੇ ਪਲਦੇ ਸੀ ਫੇਰ ਸਭ ਬੜੇ ਹੋਕੇ ਤੁਰਕਾਂ ਸੇ ਲੜਨੋ ਮਰਨੋ ਨਹੀਂ ਡਰਦੇ ਸੀ ਜਿਸਦੇ ਸਿਰ ਕੇਸ ਕੱਛ ਰਹਿਤ ਮਰਯਾਦਾ ਸੇ ਦੇਖੋ ਓਸ ਨੂੰ ਮੇਰਾ ਰੂਪ ਜਾਣ ਕੇ ਸੇਵਾ ਕਰੋ ਭੇਦ ਨਾ ਰੱਖੋ, ਸਿੰਘ ਹੋ ਕਰ ਜੋ ਸਿੰਘ ਨਾਲ ਘਾਤ ਕਰੇ ਕੁੰਭੀ ਨਰਕ ਭੋਗੇਗਾ ਪਹੁੰਚ ਲਗੇ ਭੇਖੀ ਕੋ ਸਿੰਘ ਕਰੋ। ਗੁਰੂ ਜੀ ਸਿਰੀ ਚੰਦ ਭੇਖ ਜੋ ਧਾਰਿਆ ਸੀ ਸਿਖੋ ਓਸ ਸਮੇਂ ਅਕਾਲ ਪੁਰਖ ਖੰਡੇ ਦਾ ਅੰਮ੍ਰਿਤ ਨਹੀਂ ਸੀ ਭੇਜਿਆ ਤਦ ਚਰਨ ਘਾਲ ਸੀ ਜਦ ਹਰੀ ਅਵਤਾਰ ਧਾਰਦਾ ਹੈ ਤਦੋਂ ਸਿਖਿਆ ਨਾਲ ਹੀ ਆ ਜਾਂਦੀ ਹੈ ਖੰਡੇ ਦਾ ਅੰਮ੍ਰਿਤ ਮਹਾਂ ਵਿਸ਼ਨੂੰ ਭੇਸ ਜੈਸਾ ਹੈ ਹੋਰਨਾਂ ਜੁਗਾਂ ਵਿਖੇ ਹਜ਼ਾਰੋਂ ਬਰਸ ਤਪ ਕਰਦੇ ਸੇ ਤਾਂ ਗਤੀ ਹੁੰਦੀ ਸੀ, ਕਲਜੁਗ ਵਿਚ ਖੰਡੇ ਸਾਥ ਅੰਮ੍ਰਿਤ ਛਕੇ ਜਾਂ ਤਨਖਾਹ ਬਖਸ਼ਾਵੇ ਤਾਂ ਸ਼ੁਧ ਗਤੀ ਹੋਵੇਗੀ ਸਿਖੋ ਸੋਢੀ ਬੰਸ ਪੰਥ ਖਾਲਸਾ ਹੈ ॥੩੨॥

ਆਗੇ ਸਾਖੀ ਤੇਤਸਵੀਂ ਪ੍ਰਾਰੰਭ ਹੋਈ ॥

ਇਕ ਦਿਨ ਗੁਰੂ ਜੀ ਜੰਗਲ ਵਿਖੇ ਦੀਵਾਨ ਲਗਾਈ ਜੰਗਲ ਵਾਸੀਆਂ ਨੂੰ ਦਰਸ਼ਨ ਦਿਤਾ ਸਿੰਘਾਂ ਨੂੰ ਬੜਾ ਭੈ ਹੋਯਾ ਸੰਗਤ ਪੁਛਿਆ ਗੁਰੂ ਜੀ ਏਥੋਂ ਸਾਨੂੰ ਡਰ ਕਿਉਂ ਆਂਵਦਾ ਹੈ

ਜੁਧ ਵਿਚ ਹੀ ਸ਼ਹੀਦ ਹੋਣਗੇ ਅਸੀਂ ਉਸਕੇ ਵੈਰਾਂਗੀਆਂ ਗੁਰੂ ਜੀ ਮੈਂ ਬੜਾ ਜੁੱਧ ਕੀਤਾ ਸੀ ਓਨਾਂ ਮੇਰੇ ਮੂਖ ਸਾਬ ਅੰਮ੍ਰਿਤ ਲਗਾਯਾ ਸੀ ਮੇਰੇ ਪੈਰ ਵਿਚ ਜੁਵਾਰ ਦਾ ਮੁੱਢ ਲਗਾ ਮੈਂ ਹੈ ਕੀਤਾ ਓਨਾ ਅੰਮ੍ਰਿਤ ਹਟਾਇ ਲਿਆ ਮੈਂ ਅੰਮ੍ਰਿਤ ਨਾ ਪੀਤਾ ਜਦ ਹੁਣ ਮੈਨੂੰ ਮੁਖ ਤਰੇਹ ਲਗਦੀ ਹੈ ਤਾਂ ਮੈਂ ਹੋਠਾਂ ਤੇ ਜੀਭ ਲਾਵਨਾ ਹਾਂ ਜੀ ਬੜਾ ਰਸ ਆਂਵਦਾ ਹੈ ਜੀ ਗੁਰੂ ਜੀ ਮੈਂ ਬੜਾ ਤ੍ਰਿਪਤ ਹਾਂ ਅੰਨ ਪਾਣੀ ਦੀ ਲੋੜ ਨਹੀਂ ਰਹਿੰਦੀ ਗੁਰੂ ਜੀ ਬਚਨ ਕੀਤਾ 'ਸਿਖਾ ਨਿਹਾਲ, ਗੁਰੂ ਜੀ ਸਿਖ ਪਰ ਹੋਏ ਦਯਾਲ' ਬੋਲੋ ਜੀ ਵਾਹਿਗੁਰੂ ॥

ਆਗੇ ਸਾਖੀ ਪੈਂਤਸਵੀਂ ਪ੍ਰਾਰੰਭ ਹੋਈ ॥

ਗੁਰੂ ਜੀ ਦਮਦਮੇ ਸਾਹਿਬ ਦਰਬਾਰ ਲਗਾ ਬੈਠੇ ਤਾਂ ਸਿਖਾਂ ਪੁਛਿਆ ਗੁਰੂ ਜੀ ਗਰੰਥ ਸਾਹਿਬ ਦਾ ਨਿਸਚਾ ਤੇ ਭਰੋਸਾ ਜਿਨ ਕੋ ਹੈ ਤਿਨਾਂ ਦੇ ਲਖਣ ਕਥਾ ਹੈਨ ਜੀ ਬਚਨ ਹੋਯਾ ਸਿਖੋ ਜੋੜੇ ਸਿਵੇ ਦੋ ਸਸਕਾਰ ਦੇ ਉਪਰ ਉਸ ਦਿਨ ਕੜਾਹ ਪ੍ਰਸਾਦਿ ਕਰਨਗੇ ਸਿਖ ਨੇ ਨਮਿਤ ਸ੍ਰੀ ਗੁਰੂ ਗਰੰਥ ਸਾਹਿਬ ਜੀ ਦਾ ਪਾਠ ਕਰਨਗੇ। ਆਪਣੇ ਇਸ਼ਟ ਦੇਵ ਕੋ ਸਿਖ ਸਾਧ ਕੋ ਪਰਸ਼ਾਦ ਛਕਾਵਨਗੇ। 'ਜੀਵਤ ਕੋ ਜੀਵਤ ਮਿਲੇ ਮੂਏ ਕਉ ਮੂਆ।' ਪ੍ਰਾਣੀਆਂ ਦੇ ਨਾਮ ਦਾ ਪੁੰਨ ਗੁਰੂ ਗਰੰਥ ਸਾਹਿਬ ਜੀ ਅਗੇ ਰਖ ਕਰ ਧਰਸਾਲਾ ਦਿਓ ਧਰਮਸਾਲਾ ਗੁਰੂ ਹੈ ਜਾਂ ਲਾਂਗ-ਰੀਆਂ ਕਾ ਹੱਕ ਹੈ ਜੋ ਜੀਉਂਦਿਆਂ ਦੀ ਟਹਿਲ ਕਰਦੇ ਹਨ ਜੋ ਜੀਉਂਦੇ ਪਾਸ਼ ਕਦੀ ਨਹੀਂ ਆਏ ਓਹ ਮੁਇਆਂ ਕਦ ਆਕੇ ਪੁੰਨ ਲੈਣਗੇ। ਜੋ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀਆਂ ਲਾਵਾਂ ਨਾਲ ਵਿਆਹ ਕਰਨਗੇ ਆਨੰਦ ਪੜ੍ਹਨਗੇ ਸੋ ਸਿਖ ਮੁਕਤਿ ਕੋ ਪ੍ਰਾਪਤਿ ਹੋਵਨਗੇ ॥ ਰਾਗ ਧਨਾਸਰੀ ॥ ਤੀਨ

ਚੁੜੇਲ ਹੋ ਜਾਂਦੀ ਹੈ ਉਸਕੋ ਲੋਹੇ ਦੇ ਕਿੱਲ ਕਾਜੀ ਪਾਸੋਂ ਹਿੰਦੂ ਮਰਵਾਉਂਦੇ ਹਨ ਨਾਲੇ ਪਹੋਏ ਪੁਲਖੇਤਰ ਜਾਂਦ ਹਨ ਤਾਂ ਭੀ ਗਤੀ ਨਹੀਂ ਹੋਂਦੀ, ਜੇ ਗੁਰੂ ਗਰੰਥ ਸਾਹਿਬ ਦੀਆਂ ਲਾਵਾਂ ਪੜਨ ਤੇ ਵਯਾਹ ਹੋਵੇ ਓਹ ਭਾਵੇਂ ਪ੍ਰਸੂਤ ਕੀ ਮੌਤ ਮਰੇ ਅਹ ਤਾਂ ਭੀ ਚੁੜੇਲ ਨਹੀਂ ਹੁੰਦੀ ਹੈ ਓਹ ਸਭ ਗਤੀ ਨੂੰ ਪਰਾਪਤ ਹੋਤੀ ਹੈ ਅਸੀਂ ਸਭ ਪਛਾਨ ਰਖਦੀਆਂ ਹਾਂ ਮਾਪਿਆਂ ਸਾਹੁਰਿਆਂ ਕੋ ਦੁਖ ਦੇਂਦੀਆਂ ਹਨ, ਗੁਰੂ ਜੀ ਬਚਨ ਕੀਤਾ ਸਿਖੋ ! ਆਪ-ਨੀਆਂ ਧੀਆਂ ਦੀ ਰਛਯਾ ਕਰੋ ਗੁਰੂ ਗਰੰਥ ਸਾਹਿਬ ਜੀ ਦੀਆਂ ਲਾਵਾਂ ਅਨੰਦ ਸਾਹਿਬ ਪੜੇ ਜੋ ਗੁਰੂ ਦੀ ਬਾਣੀ ਪੜੇਗਾ ਗੁਰਾਂ ਦੀ ਬਾਣੀ ਤੇ ਨਿਸਚਾ ਕਰੇਗਾ ਓਹ ਕਦੀ ਭੂਤ ਪਰੇਤ ਨਾਂ ਬਣੇਗਾ ਇਕ ਰੁਪਯਾ ਗੁਰੂ ਗਰੰਥ ਜੀ ਕੀ ਪੂਜਾ ਕਰਕੇ ਛੱਟਾ ਦੇਵੋ ਜੋ ਏਹ ਹੁਕਮ ਮੰਨੇਗਾ ਸੁਖ ਪਾਵੇਗਾ ਜੋ ਕੋਈ ਇਸ ਮਿਰਯਾਦਾ ਤੋਂ ਤੁਹਾਨੂੰ ਪਾਪੀ ਲੋਕ ਰੋਕਣ ਤਾਂ ਉਨਾਂ ਦੇ ਤੇ ਗੁਰ ਦੋਖੀਆਂ ਦੇ ਕਹੇ ਨਹੀਂ ਲਗਣਾ ਤੁਸੀਂ ਸ਼ੇਰ ਹੋ ਕੁੱਤੇ ਬਹੁਤ ਭੌਂਕਦੇ ਹੈਨ ਜੋ ਗੁਰਾਂ ਦੇ ਬਮੁਖ ਹਨ ਉਨਾਂ ਕੋਈ ਬੇਦਾਂ ਸ਼ਾਸਤਰਾਂ ਦੀਆਂ ਤੁਹਾਨੂੰ ਭੁਲਵਟਾਂ ਦੇਣੀਆਂ ਹੈਨ ਪਰ ਤੁਸਾਂ ਆਪਣੇ ਧਰਮ ਨੂੰ ਨਹੀਂ ਤਿਆਗਨਾ ਉਸਦਾ ਸੌ ਵਾਰੀ ਮੂੰਹ ਫਿਟਕਾਰਨਾ ਉਸਨੂੰ ਚੂੜ੍ਹੇ ਦਾ ਰੂਪ ਜਾਣਕੇ ਮੂੰਹ ਨਹੀਂ ਲਾਵਣਾ ਓਹ ਤੁਹਾਡੇ ਨਾਲ ਘਾਤ ਕਰੇਗਾ ਵਿਸਾਹੁ ਨਹੀਂ ਕਰਨਾ ਆਪਣੇ ਗੁਰੂ ਥੀਂ ਬੇਮੁਖ ਕਰੇਗਾ । ਏਹ ਬਚਨ ਸੁਣਕੇ ਸਿਖਾਂ ਬੇਨਤੀ ਕਰੀ ਹੈ ਗੁਰੂ ਜੀ ਕਿਰਪਾ ਕਰੋ ਜੋ ਤੇਰਾ ਹੁਕਮ ਨ ਭੁਲੇ 'ਸਗਲ ਸ੍ਰਿਸਟਿ ਕੋ ਰਾਜਾ ਦੁਖੀਆ ॥ ਹਰਿ ਕਾ ਨਾਮ ਜਪਤ ਹੋਇ ਸੁਖੀਆ ॥ ਲਾਖ ਕਰੋਰੀ ਬੰਧਨ ਪਰੇ॥ ਹਰਿ ਕਾ ਨਾਮ ਜਪਤ ਨਿਸਤਰੇ' ॥ ੧ ॥ ੩੩ ॥

## ਆਗੇ ਸਾਖੀ ਚੌਤੀਸਵੀਂ ਚਲੀ

ਸ੍ਰੀ ਗੁਰੂ ਮਹਾਰਾਜ ਨਰਬਦਾ ਨਦੀ ਦੇ ਕਿਨਾਰੇ ਅਨੰਦ ਸੰਯੁਕਤ ਬੈਠ ਰਹੇ ਥੇ ਸਿਖਾਂ ਅਰਜ਼ ਕਰੀ ਗੁਰੂ ਜੀ ਸਹੰਸ ਕ੍ਰਿਤੀ ਚੰਗੀ ਹੁੰਦੀ ਹੈ ਯਾ ਗੁਰਮੁਖੀ । ਗੁਰੂ ਜੀ ਹੁਕਮ ਦਿਤਾ ਸਿਖੋ ਪਹਿਲੀ ਪਉੜੀ ਜਪੁਜੀ ਕਾ ਦਸ ਹਜ਼ਾਰ ਪਾਠ ਕਰੋ ਸੁਰਸਤੀ ਅਰਾਧੋ, ਜਾਂ ਵੇਦ ਦੇਵਤਾ ਪ੍ਰਸੰਨ ਹੂਆ ਓਸ ਨੇ ਕਹਾ ਕਲਜੁਗ ਮੇਂ ਜੋ ਕੋਈ ਸਹੰਸਕ੍ਰਿਤ ਪੜ੍ਹਗਾ ਓਸ ਕਾ ਮਨ ਨਾ ਵਸ ਰਹੇਗਾ, ਸੁਣਨੇ ਵਾਲਿਆਂ ਕੀ ਗਤੀ ਨਹੀਂ ਹੋਵੇਗੀ ਇਸ ਕੋ ਮੇਰਾ ਸਰਾਪ ਹੈ, ਸਹੰਸਕ੍ਰਿਤੀ ਕੀ ਬੋਲੀ ਹੈ, ਗੁਰਮੁਖੀ ਹੰਸ ਬੋਲੀ ਹੈ ਪੜ੍ਹਨੇ ਸੇਂ ਅਰਥ ਭਾਸ ਜਾਂਦਾ ਹੈ, ਮੁਗਧ ਭੀ ਸਮਝ ਲੈਂਦੇ ਹੈ, ਸਹੰਸਕ੍ਰਿਤ ਪਾਠ ਸੇ ਸਮਝ ਨਹੀਂ ਹੋਤੀ ਗੁਰੂ ਜੀ ਸਮੇਂ ਅਨੁਸਾਰ ਵਿਦਯਾ ਫਲਤੀ ਹੈ ਕਲੂ ਮੈਂ ਗੁਰਮੁਖੀ ਪਰਵਾਣ ਹੈ ਗੁਰੂ ਜੀ ਬਚਨ ਕੀਤਾ ਸਿਖੋ ਤੁਸੀਂ ਤਾਂ ਦੇਵਤੇ ਅਵਤਾਰ ਹੋ ਗੁਰਮਤ ਸਮਸ ਲੈ ਜੇਕਰ ਸਹੰਸਕ੍ਰਿਤੀ ਪੜ੍ਹਨ ਵਿਚ ਫੈਦਾ ਹੋਤਾ ਤੋ ਸ੍ਰੀ ਗੁਰੂ ਨਾਨਕ ਜੀ ਗੁਰਮੁਖੀ ਦਾ ਉਚਾਰ ਹੀ ਨਾ ਕਰਦੇ । ਤੁਸੀਂ ਗੁਰਮੁਖੀ ਪੜ੍ਹੋ ਸਾਡਾ ਧਰਮ ਹੈ ਸਤਜੁਗ ਦੁਆਪੁਰ ਤਰੇਤਾ ਸਹੰਸਕ੍ਰਿਤ ਪੜ੍ਹਨੇ ਸੇਂ ਭੇਦ ਨਹੀਂ ਖੁਲਦਾ ਸੀ ਸਾਰਿਆਂ ਜੀਵਾਂ ਦੀ ਮੂੜ੍ਹ ਮਤ ਰਹਿੰਦੀ ਸੀ ਫੇਰ ਅਕਾਲ ਪੁਰਖ ਦਾ ਹੁਕਮ ਹੋਇਆ ਨਾਨਕ ਨਿਰੰਕਾਰੀ ਗੁਰਮੁਖੀ ਉਚਾਰੀ ਸਭ ਜੀਵਾਂ ਕੋ ਪੜ੍ਹਨੇ ਸੁਣਨੇ ਸੇ ਅਰਥ ਭਾਸਣ ਲਗਾ ਬੇਦਾਂ ਸ਼ਾਸਤ੍ਰਾਂ ਦੇ ਪੜ੍ਹਨ ਵਾਲਿਆਂ ਕੋ ਈਰਖਾਂ ਭਈ ਭਾਸਾ ਸੂਦ੍ਰੀ ਬੋਲੀ ਕਾ ਨਾਮ ਹੈ ਭਾਈ ਗੁਰਦਾਸ ਜੀ ਦਾ ਸ਼ਬਦ 'ਤਬ ਸਹਿਜੇ ਰਚਿਓ ਖਾਲਸਾ ਸਾਬਤ ਮਰਦਾਨਾ। ਇਉਂ ਉਠੇ ਸਿੰਘ ਭਭਕਾਰ ਕਰ ਸਭ ਜਗ ਡਰਪਾਨਾ ॥' ਸਿਖੋ ਗੁਰੂ

ਗਰੰਥ ਸਾਹਿਬ ਜੀ ਦੀ ਬਾਣੀ ਪੜਨੇ ਤੇ ਵੈਰਾਗ ਵਧਦਾ ਹੈ ਸ਼ਾਸ਼ਤ੍ਰਾਂ ਦੇ ਪੜਨੇ ਸੇ ਵੈਰਾਗ ਘਟਦਾ ਹੈ ਸਿਖਾਂ ਪ੍ਰਸ਼ਨ ਕੀਤਾ ਇਸਤ੍ਰੀ ਵਿਧਵਾ ਰਖਣੀ ਕਿਸਨੇ ਲਿਖਿਆ ਹੈ ਸਿਖੋ ਅਗੇ ਕਰੇਵਾ ਹੋਤਾ ਸੀ ਕੇ ਨਹੀਂ ਸਿਖਾਂ ਨੇ ਕਹਾ ਬ੍ਰਹਮਾਂ ਨੇ ਬੇਟੀ ਕਾ ਸੁੰਦਰ ਰੂਪ ਦੇਖ ਮਨ ਚਲਾਇਮਾਨ ਕੀਆ ਸੀ ਬੇਟੀ ਨੇ ਹੁਕਮ ਨਾ ਮੰਨਿਆ ਤਉ ਕ੍ਰੋਧ ਸੇ ਕਹਾ ਓਹ ਉਡ ਗਈ ਹਾਥ ਨ ਆਈ ਉਸ ਨੇ ਲਿਖਿਆ ਰੰਡੀ ਬੰਡੀ ਦਾ ਕਰੇਵਾ ਕਰੋ ਓਸ ਨਾਲ ਨਹੀਂ ਵਰਤਣਾਂ ਸਿਖੋ ਇਸ ਪਾਪ ਥੋਂ ਰੰਡੀ ਵਿਧਵਾ ਨਾਲ ਅਨੰਦ ਨਹੀਂ ਕਰਦੇ ਤਾਂਹੀ ਹਿੰਦੂਆਂ ਦਾ ਤੇਜ ਵਧਦਾ ਜਾਂਦਾ ਹੈ ਜੁਬਾ ਅਵਸਥਾ ਕਾਮ ਦੇ ਵਸ ਹੈ ਜੋ ਰੇਤ ਅਹਾਰੀ ਹਨ ਓਹ ਭੀ ਕਾਮ ਥੋਂ ਡਰਦੇ ਪਏ ਹਨ ਅਰ ਪੁਕਾਰ ਰਹੇ ਹਨ ਚਾਰ ਸੌ ਚਾਰ ਚਲਿੱਤ੍ਰ ਕਾਮਦੇਵ ਦੇ ਵਰਤੰਤ ਕਾ ਲਿਖਿਆ ਹੈ ਨਾਰਦ ਸਾਰਦ ਕਾਮ ਨੇ ਮਾਰੇ । ਸੰਗਤ ਅਰਜ ਕੀਤੀ ਜੋ ਹਿੰਦੂ ਮੁਸਲੇ ਕਿਉਂ ਹੁੰਦੇ ਹੈਨ ਜੀ ਸਿਖੋ ਜੇਹੜੇ ਹਲਾਲ ਖਾਂਦੇ ਹਨ ਨਾਲੇ ਦਰੂਦੀ ਨਿਆਜ ਤੇ ਚੂਰਮਾਂ ਖਾਂਦੇ ਹਨ ਓਸ ਬੀਰਜ ਥੀਂ ਜੇਹੜੇ ਅੰਸ਼ ਪੈਦਾ ਕਰਦੇ ਹੈਨ ਓਹਨਾਂ ਦੀ ਅੰਸ਼ ਮੁਸਲਿਆਂ ਨਾਲ ਪ੍ਰੀਤੀ ਕਰਦੇ ਹੈਨ ਜਿਸ ਰੋਜ਼ ਤੀਵੀਂ ਖਾਵੰਦ ਸੰਗ ਪ੍ਰੀਤੀ ਕਰਤੀ ਹੈ ਉਸ ਰੋਜ ਗਰਭ ਠਹਿਰੇ ਤਬ ਇਸਤ੍ਰੀ ਕੇ ਮਸਤਕ ਕੇ ਸਾਹਮਣੇ ਜੈਸਾ ਪੁਰਸ਼ ਆਵੇ ਤੈਸਾ ਹੀ ਪੁਰਸ਼ ਪੈਦਾ ਹੋਤਾ ਹੈ ਅਥਵਾ ਮੁਸਲਮਾਨ ਹੋਵੇ ਅਥਵਾ ਚੰਡਾਲ ਹੋਵੇ ਸਿੰਘੋ ਤੁਰਕ ਦੀ ਸੰਗਤ ਨਹੀਂ ਕਰਨੀ ਫੇਰ ਸਿਖਨੀ ਨੇ ਗੁਰਾਂ ਪਾਸ ਅਰਜ ਕਰੀ ਮੇਰਾ ਖਾਵੰਦ ਮੇਰੇ ਹਥੋਂ ਅੰਨ ਨਹੀਂ ਖਾਂਦਾ ਹੁਕਮ ਹੋਇਆ ਸਿਖੋ ਏਹਦੇ ਹਥੋਂ ਨਹੀਂ ਖਾਂਦਾ ਅਰਜ ਕਰੀ ਗੁਰੂ ਜੀ ਏਹ ਤੁਰਕਣੀ ਹੈ ਬਚਨ ਹੋਯਾ ਇਸਦੇ ਬੇਟੇ ਬੇਟੀਆਂ ਨੂੰ

ਅੰਮ੍ਰਿਤ ਛਕਾਕੇ ਨਾਲ ਰਲਾ ਲਵੇ ॥ ਸ਼ਬਦ ॥ ਮੁਇਆਂ ਜੀਵ ਦਿਆਂ ਗਤ ਹੋਵੇ ਜਾਂ ਸਿਰ ਪਾਈਐ ਪਾਣੀ ॥ ਅੰਮ੍ਰਿਤ ਕਾ ਚੁਲਾ ਛਕਾਂਕੇ ਸੀਸ ਵਿਖੇ ਪਾ ਕੇ ਸਿਖਣੀ ਕਰ ਲਵੇ ਸਿਖੋ ਤੁਰਕਣੀ ਨਹੀਂ ਰਲਦੀ ਕਯੋਂਕਿ ਹਿਦੂ ਧਰਮ ਵਿਚੋਂ ਸਭ ਕਾਮ ਦੇ ਵਸ ਹੋਕਰ ਰੰਨਾਂ ਦੇ ਮਗਰ ਲਗਕੇ ਤੁਰਕ ਹੁੰਦੇ ਹੈਨ ਹੋਰ ਮੁਸਲਮਾਨਾਂ ਕੇ ਪਰਮੇਸ਼ਵਰ ਵਸ ਨਹੀਂ ਸਿਖ ਨੇ ਅਰਜ਼ ਕਰੀ ਹੇ ਗੁਰੂ ਜੀ ਮੇਰੀ ਬੇਟੀ ਕਾ ਸਿਖ ਸਾਕ ਨਹੀਂ ਲੈਂਦੇ ਬਚਨ ਹੋਯਾ ਸਿਖਾਂ ਦੇ ਬੇਟੇ ਬੇਟੀਆਂ ਸਾਡੇ ਹੀ ਬੇਟੇ ਬੇਟੀਆਂ ਹਨ ਸਿਖ ਦਾ ਬਚਨ ਸੁਣ ਕਰ ਇਕ ਸਿੰਘ ਨੇ ਓਸ ਸਿੰਘ ਦੀ ਬੇਟੀ ਨਾਲ ਵਿਆਹ ਕਰ ਦੀਆ ਸ੍ਰੀ ਗੁਰੂ ਗਰੰਥ ਸਾਹਿਬ ਜੀ ਕੀਆਂ ਲਾਵਾਂ ਪੜ ਅਨੰਦ ਪੜ ਪਰਵਾਨ ਕਰ ਦੀਆ ਅਰ ਏਹ ਬੀ ਕਹਾ ਸਿੰਘ ਦੀ ਬੇਟੀ ਅੰਸ਼ ਦਾ ਦੋਸ਼ ਨਹੀਂ ਰਖਣਾ ਤੀਵੀਂ ਦਾ ਮਜਬ ਕੋਈ ਨਹੀਂ, ਅੰਸਾ ਮਨੁਖ ਥੀਂ ਪੈਦਾ ਹੋਤੀ ਹੈ ਸਿਖੋ ਤੀਵੀਂ ਪਿਛੇ ਅਪਨਾ ਧਰਮ ਨਹੀਂ ਖੋਵੇ ਇਕ ਸਿਖਨੀ ਨੇ ਅਰਜ਼ ਆਇ ਗੁਰੂ ਜੀ ਪਾਸ ਕਰੇ ਮੇਰੇ ਖਾਵੰਦ ਕੋ ਸ਼ੁਭਾ ਪੜ ਗਿਆ ਹੈ ਹਰ ਵੇਲੇ ਆਪਣਿਆਂ ਹੋਠਾਂ ਤੇ ਜ਼ੁਬਾਨ ਫੇਰਦਾ ਹੈ, ਬਚਣ ਕੀਤਾ ਸਿਖਾ ! ਕਯੋਂ ਫੇਰਦਾ ਹੈ ਸਿਖ ਨੇ ਹਥ ਜੋੜ ਅਰਜ਼ ਕਰੀ ਤੁਸਾਂ ਹੁਕਮ ਕੀਤੀ ਸੀ। 'ਜਬ ਆਉ ਕੀ ਅਉਧ ਨਿਦਾਨ ਬਨੈ ਅਤਿ ਹੀ ਰਨ ਮੈਂ ਤਬ ਜੂਝ ਮਰੋ ॥' ਮੇਰੇ ਆਤਮੇਂ ਥੀਂ ਹਠ ਉਪਜਿਆ ਕਿ ਯੁਧ ਕਰਾਂ ਤਾਂ ਅਨੇਕ ਪ੍ਰਕਾਰ ਦੀਆਂ ਅਪੱਛਰਾਂ ਭੂਖਣ ਸੁੰਦਰ ਪਾ ਕੇ ਆਨ ਦਰਸ਼ਨ ਦੀਆ, ਮੈਂ ਕਹਿਆ ਇਥੋਂ ਆਪ ਹਟ ਜਾਵੋ ਯੁੱਧ ਹੋਣਾ ਹੈ ਓਨਾਂ ਕਹਿਆ ਸਾਡੇ ਹਥਾਂ ਤੇ ਅੰਮ੍ਰਿਤ ਦੇ ਕਟੋਰੇ ਭਰੇ ਹੋਏ ਹੈਨ ਨਾਲੇ ਫੁਲਾਂ ਦੀਆਂ ਮਾਲਾਂ ਹੈਨ ਜੇਹੜੇ ਸਨਮੁਖ

ਡੇਰਾ ਚੁਕ ਲੌ ਬਚਨ ਹੋਯਾ ਸਿਖੋ ਇਥੇ ਪਰੇਤ ਭੂਤ ਚੜੇਲ਼ਾਂ ਦਾ ਵਾਸ ਹੈ ਸਾਡਾ ਤੀਰ ਲੇ ਕੇ ਕਾਰ ਕਢੋ ਜਾਂ ਕਾਰ ਕਢੀ ਸੁਖ ਪ੍ਰਾਪਤ ਹੂਆ ਸਿੱਖਾਂ ਕਹਿਆ ਗੁਰੂ ਜੀ ਸਾਨੂੰ ਦਿਖਾਓ ਗੁਰੂ ਜੀ ਸ਼ਬਦ ਪੜਿਆ। 'ਸਰਬ ਭੂਤ ਆਪ ਵਰਤਾਰਾ॥ ਸਰਬ ਨੈਨ ਆਪ ਪੇਖਨ ਹਾਰਾ॥' ਭੂਤ ਪ੍ਰੇਤਿ ਚੁੜੇਲਾਂ ਦਿਸਨ ਲਗੇ ਆਨ ਗੁਰੂ ਪਾਸ ਅਰਦਾਸ ਕਰ ਪੁਕਾਰੇ ਗੁਰੂ ਜੀ ਸਾਡਾ ਬੁਰਾ ਹਾਲ ਹੈ ਸਾਡੀ ਗਤੀ ਤੈਥੋਂ ਬਿਨਾਂ ਹੋਰ ਕੋਈ ਨਹੀਂ ਕਰ ਸਕਦਾ ਗੁਰਾਂ ਪੁਛਿਆ ਤੁਸੀਂ ਆਪਣਾ ਹਾਲ ਦਸੋ ਐਸੀ ਜੂਨ ਕਿਉਂ ਪਾਈ ਹੈ ਉਨਾਂ ਆਖਿਆ ਗੁਰੂ ਜੀ ਹੁਣ ਸਾਡਾ ਪੰਥ ਘਟ ਗਿਆ ਹੈ ਜਦੋਂ ਦਾ ਗੁਰੂ ਨਾਨਕ ਜੀ ਅਵਤਾਰ ਧਾਰਿਆ ਹੈ ਜਦੋਂ ਤੋਂ ਗੁਰੂ ਗਰੰਥ ਸਾਹਿਬ ਦੀ ਬਾਣੀ ਪੜਨ ਲਗੇ ਹਨ ਜਿਸ ਪ੍ਰਾਣੀ ਦਾ ਸਿਸਕਾਰ ਤੇ ਕੜਾਹ ਪ੍ਰਸ਼ਾਦਿ ਨਹੀਂ ਕਰਦੇ ਪ੍ਰਾਣੀਆਂ ਨਮਿਤ ਪੁੰਨ ਧਰਮਸਾਲਾ ਨਹੀਂ ਭੇਜਦੇ ਓਹ ਪ੍ਰਾਣੀ ਪਰੇਤ ਹੋ ਜਾਂਦੇ ਹਨ ਪਿਤਰਾਂ ਦੇ ਨਮਿਤ ਗੁਰੂ ਗਰੰਥ ਸਾਹਿਬ ਜੀ ਦਾ ਪਾਠ ਕਰੋ ਯਾ ਕਰਾਵੈ ਤਾਂ ਗਤੀ ਹੁੰਦੀ ਹੈ॥ ਸ਼ਬਦ॥ ਦੀਵਾ ਬਲੈ ਹਨੇਰਾ ਜਾਇ॥ ਵੇਦ ਪਾਠ ਮਤ ਪਾਪਾਂ ਖਾਇ॥ ਭੂਤਾਂ ਕਹਿਆ ਜੋ ਸਿਖ ਸਿਖਣੀ ਖੰਡੇ ਦਾ ਅੰਮ੍ਰਿਤ ਨਹੀਂ ਛਕਦੇ ਗੁਰੂ ਕੀ ਬਾਣੀ ਕੰਠ ਔ ਪਾਠ ਮਾਤਰ ਭੀ ਨਹੀਂ ਕਰਦੇ ਨਾ ਗੁਰੂ ਕੀ ਕਛ ਕੇਸ ਦੀ ਰਹਿਤ ਰਖਦੇ ਹਨ ਓਹ ਮਰਕੇ ਭੂਤ ਹੋਂਦੇ ਹੈਨ ਚੁੜੇਲਾਂ ਕੜਿਆ ਜਿਸ ਕੰਨਯਾ ਦੇ ਵਿਆਹ ਦੀ ਤਿਆਰੀ ਹੁੰਦੀ ਹੈ ਤੇਲ ਚਾੜਦੇ ਹੈ ਢੋਲ ਵਜਾਂਵਦੇ ਹਨ ਸੈਂਤ ਪੈਂਦੀ ਹੈ ਜਾਂ ਪਾਂਧੇ ਲਾਵਾਂ ਪੜਦੇ ਹਨ ਓਸ ਵੇਲੇ ਅਸੀਂ ਕੰਨਯਾਂ ਦੇ ਸਿਰ ਦਾ ਇਕ ਵਾਲ ਪੁਟਕੇ ਪਾਸ ਰਖਦੀਆਂ ਹਾਂ ਜਾਂ ਦੇਵਨਨੇਤ ਸੇ ਓਹ ਪ੍ਰਸੂਤ ਸਮੇਂ ਮਰੇ ਓਹ

ਸੰਙਿਆ ਕਰ ਦੇਹੀ ਕੀਨੀ ਜਲ ਕੂਕਰ ਭਸਮੇਹੀ ॥ ਹੋਇ ਆਮਰੋ ਗ੍ਰਹਿ ਮੈਂ ਬੈਠਾ ਕਰਨ ਕਾਰਨ ਬਿਸਰੋਹੀ ॥ ਭਾਵੇਂ ਜਲ ਪਰਵਾਹ ਹੋਵੇ ਕੂਕਰ ਖਾਣ ਘੜ ਜਾਏ ਪ੍ਰਾਣੀ ਕੀ ਪ੍ਰਿਥਮੀ ਸੇ ਰਲ਼ ਜਾਏਗੀ ਮਰਨ ਮੁਕਤ ਬਾਲ ਰਚਨਾਂ ਹੈ ਸਿਖਾਂ ਅਰਜ ਕਰੀ ਗੁਰੂ ਜੀ ਜਿਹੜੇ ਇਹ ਮਿਰਯਾਦਾ ਨਹੀਂ ਕਰਦੇ ਉਨ੍ਹਾਂ ਦਾ ਕੀ ਹਾਲ ਹੋਵੇਗਾ ਗੁਰੂ ਜੀ ਬਚਨ ਕੀਤਾ ਸਿਖੋ ਸੰਤੋ ਭਗਤੋਂ ਓਹ ਪਾਖੰਡੀ ਤੇ ਲੋਭੀ ਹਨ ਲੋਕਾਂ ਕੋ ਵਿਖਾਕੇ ਪੋਥੀਆਂ ਗਰੰਥ ਪੜ੍ਹਦੇ ਹੈਨ ਗਿਆਨ ਲੋਕਾਚਾਰੀ ਕਰਦੇ ਹੈਨ ਆਪਣੀ ਉਪ- ਜੀਵਕਾ ਸਾਧਨ ਕਰਦੇ ਹੈਨ ਗੁਰੁ ਗਰੰਥ ਜੀ ਕਾ ਅੰਦਰ ਮਨ ਵਿਖੇ ਉਨਕੋ ਕੋਈ ਭਰੋਸਾ ਨਹੀਂ ਹੈ ਸੋ ਉਨਕਾ ਦਰਸ਼ਨ ਕਰਨਾ ਪਾਪ ਹੈ ਭਾਈ ਸਿਖੋ ਜਿਨਾਂ ਕੋ ਗ੍ਰੰਥ ਸਾਹਿਬ ਜੀ ਕਾ ਨਿਸਚਾ ਤੇ ਭਰੋਸਾ ਹੈ ਹੋਰ ਸਭ ਰੀਤੀਆਂ ਛਡਦੇ ਗੁਰੂ ਗਰੰਥ ਸਾਹਿਬ ਜੀ ਕਾ ਆਸਰਾ ਰਖਣਗੇ ਲੋਕਾਂ ਦੀ ਨਿੰਦਯਾ ਸਹਾਰਨਗੇ ਓਨਾਂ ਦੀ ਗੁਰੂ ਸਹਾਇਤਾ ਕਰੇਗਾ ਸਿਖੀ ਪ੍ਰਾਪਤ ਹੋਵੇਗੀ ਜਾਂ ਗੁਰੂ ਗਰੰਥ ਸਾਹਿਬ ਜੀ ਦੇ ਹਜੂਰ ਕੜਾਹ ਪ੍ਰਸ਼ਾਦਿ ਆਯਾ ਗੁਰੂ ਸਚੇ ਪਾਤਿਸ਼ਾਹ ਜੀ ਅਗੋਂ ਉਠ ਖੜੇ ਹੋਏ ਹਥ ਜੋੜਕੇ ਫੇਰ ਕੜਾਹ ਪ੍ਰਸ਼ਾਦਿ ਜੀ ਦੀ ਅਰਦਾਸ ਹੋਈ ਜਾਂ ਕੜਾਹ ਪ੍ਰਸ਼ਾਦਿ ਵਰਤਾਇਆ ਤੇ ਸੰਗਤ ਦੇ ਹਥਾਂ ਉਤੇ ਰਖਿਆ ਅਰ ਛਕਨ ਲਗੇ ਤਾਂ ਕਈਆਂ ਦੇ ਹਥ ਤੇ ਮੂੰਹ ਕਾਲੇ ਹੋ ਗਏ ਸਭ ਸੰਗਤ ਜੀ ਪਾਸੋਂ ਹਥ ਜੋੜਕੇ ਕਹਿਆ ਜੀ ਏਹ ਕੀ ਭਾਣਾ ਵਰਤਾਯਾ ਹੈ ਜੀ ਬਚਨ ਹੂਆ ਸਿਖੋ ਜੇਹੜੇ ਕੜਾਹ ਪ੍ਰਸ਼ਾਦਿ ਥੋਂ ਅਗੇ ਨਹੀਂ ਉਠਦੇ ਕੜਾਹ ਪ੍ਰਸ਼ਾਦਿ ਦੀ ਅਰਦਾਸ ਵੇਲੇ ਨਹੀਂ ਉਠਦੇ ਉਨ੍ਹਾਂ ਦੇ ਹਥ ਤੇ ਮੂੰਹ ਅਕਾਲ ਪੁਰਖ ਦੀ ਦਰਗਾਹੇ ਜਾਕੇ ਇਸੇ ਤਰਾਂ ਕਾਲੇ ਹੋਣਗੇ ਤੁਮੀਂ ਸੰਗਤ ਕੇ ਭਾਂਡੇ ਮਾਂਝੋ ਤੁਹਾਡੀ ਕਾਲਖ ਲਹਿ ਜਾਏਗੀ

ਗੁਰੂ ਕੇ ਬਚਨਾਂ ਨੂੰ ਜੋ ਮੰਨੇਗਾ ਸੋ ਸੁਖ ਪਾਵੇਗਾ ॥ ਚੌਪਈ ॥ ਤਿਹਾਵਲ ਤਾਈਂ ਅਦਬ ਬਤਾਇਆ ॥ ਰਸਨਾਂ ਤੇ ਸਤਿਗੁਰੂ ਅਲਾਇਆ ॥ ਧੁਰ ਦਰਗਾਹੋਂ ਲਿਖਿਆ ਆਇਆ ॥ ਗੁਰੂ ਖਾਲਸਾ ਪੰਥ ਸਜਾਇਆ ॥ ੧ ॥ ੩੫ ॥

ਆਗੇ ਸਾਖੀ ਛਤੀਸਵੀਂ ਪ੍ਰਾਰੰਭ ਹੋਈ ॥

ਗੁਰੂ ਸਚੇ ਪਾਤਿਸ਼ਾਹ ਦੀਵਾਨ ਲਗਾਏ ਬੈਠੇ ਥੇ ਜੋ ਬਾਬੇ ਰਾਮ ਰਾਇ ਜੀ ਆਇ ਕਰ ਕਹਾ ਮੇਰੀ ਦੇਹ ਮਸੰਦਾਂ ਸਾੜ ਦਿਤੀ ਹੈ ਅਗੇ ਮੇਰੀ ਆਰਜਾ ਬਹੁਤ ਸੀ ਹੁਣ ਮਸੰਦਾਂ ਕੋਲੋਂ ਮੇਰਾ ਬਦਲਾ ਤੁਸਾਂ ਲੈਣਾ ਤੇ ਮੇਰਿਆਂ ਸਿੱਖਾਂ ਨੂੰ ਖੰਡੇ ਦਾ ਅੰਮ੍ਰਿਤ ਛਕਾਕੇ ਪਿਛਲੀ ਤਨਖਾਹ ਬਖਸ਼ਣੀ ਅਰ ਉਨਾਂ ਦਾ ਉਧਾਰ ਕਰਨਾ ਜੋ ਮੇਰਾ ਸਿਖ ਤੁਹਾਡੇ ਪਾਸੋਂ ਖੰਡੇ ਦਾ ਅੰਮ੍ਰਿਤ ਛਕੇਗਾ ਓਹ ਬੜਾ ਅਨੰਦ ਪਾਵੇਗਾ ਉਸਕੇ ਸਰਬ ਪਾਪ ਦੂਰ ਹੋਵਹਿੰਗੇ ਕਲਜੁਗ ਵਿਖੇ ਹੋਰ ਸਾਧਨ ਮੁਕਤ ਦੇ ਨਹੀਂ ਹੋ ਸਕਦੇ ਮੇਰੀ ਭਾਵਨਾ ਆਪ ਖੰਡੇ ਦੇ ਅੰਮ੍ਰਿਤ ਛਕਨ ਦੀ ਸੀ ਮੇਰੇ ਸਿਖ ਖੰਡੇ ਦਾ ਅੰਮ੍ਰਿਤ ਛਕਨਗੇ ਸੰਸਾ ਨਹੀਂ ਰਖਨਗੇ ਤੇਰੀ ਮੇਰੀ ਇਕ ਜੋਤ ਹੈ ਪਰ ਪਾਤਸ਼ਾਹ ਦੀਨ ਦੁਨੀ ਦਾ ਹੈਂ ਮੈਂ ਤੇਰੀ ਬਰਾਬਰੀ ਨਹੀਂ ਕਰ ਸਕਦਾ ਮੈਂ ਤੇਰੇ ਅਗੇ ਵਜ਼ੀਰ ਕੇ ਮਾਫਕ ਹੂੰ ਜੋ ਕੋਈ ਮੇਰਾ ਸਿਖ ਤੁਹਾਡੇ ਮੇਰੇ ਵਿਚ ਭੇਦ ਸਮਝੇਗਾ ਓਹ ਮੇਰਾ ਸਿਖ ਨਹੀਂ ਹੋਵੇਗਾ ਤੁਰਕ ਬੇਮੁਖ ਹੈ ਸਿਖ ਨਹੀਂ ਤੁਸਾਂ ਮੇਰੇ ਫੂਲ ਗੁਰਦੁਆਰੇ ਹਰਿਸਰ ਭੇਜਣੇ ਆਪ ਜਪੁਜੀ ਸਾਹਿਬ ਕਾ ਪਾਠ ਕਰਾਉਣਾ, ਫੇਰ ਜਦ ਮੈਂ ਦਿਲੀ ਨੂੰ ਤੁਰਿਆ ਸਾਂ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਭੇਟਾ ਦੇਕਰ ਅਰਦਾਸ ਕਰਕੇ ਕੜਾਹ ਪ੍ਰਸਾਦਿ ਕਰਾਕੇ ਤੁਰੇ ਸਾਂ ਅਸਾਡੀ ਤੁਰਕ ਪਾਸੋਂ ਰਹਿ ਆਵੇ ਜੀ ਫੇਰ ਹੁਕਮ ਮੰਨਕੇ ਦਿੱਲੀ ਪਹੁੰਚ ਕਰ ਬੜੀ ਖੁਸ਼ੀ

ਨਾਲ ਬਾਦਸ਼ਾਹ ਦੇ ਦਰਬਾਰ ਵਿਖੇ ਜਾਕਰ ਬੈਠ ਗਏ ਸ੍ਰੀ ਗੁਰੂ ਮਹਾਰਾਜ ਨੂੰ ਯਾਦ ਕੀਆ ਬਾਦਸ਼ਾਹ ਮੁਲਾਣਿਆਂ ਅਰ ਵਜੀਰਾਂ ਦੇ ਕਹੇ ਕਰਾਮਾਤ ਦੇਖਣੇ ਦਾ ਸ਼ੌਕ ਕੀਆ ਬਾਬੇ ਰਾਮਰਾਇ ਜੀ ਲਗੇ ਕਰਾਮਾਤ ਦਿਖਲਾਵਣੇ ਸ਼ਬਦ 'ਨਾਨਕ ਮਨਮੁਖ ਅੰਧ ਪਿਆਰਾ। ਬਾਝ ਗੁਰੂ ਡੂਬਾ ਸੰਸਾਰਾ।' ਜਦ ਇਹ ਵਾਕ ਗੁਰਾਂ ਆਖਿਆ ਕੇ ਸਿਖ ਪੜਨਗੇ ਤਾਂ ਸ੍ਰੀ ਗੁਰੂ ਨਾਨਕ ਗੁਰੂ ਗੋਬਿੰਦ ਸਿੰਘ ਜੀ ਪੁਨਃ ਸ੍ਰੀ ਅਕਾਲ ਪੁਰਖ ਵਿਸ਼ਨ ਮਹਾਂ ਵਿਸ਼ਨ ਪਰਮੇਸ਼ਰ ਦੀ ਪੂਰਨ ਜੋਤ ਨੂੰ ਪ੍ਰਾਪਤ ਹੋਣਗੇ ਅਰ ਫੇਰ ਕਿਸੇ ਮਜਬ ਦਾ ਰਸਤਾ ਅਰ ਕਠਨ ਗ੍ਰਹਿ ਦਾ ਭੈ ਨਾ ਹੋਵੇਗਾ ਸਬ ਬੇਦ ਸ਼ਾਸਤ੍ਰ ਉਸਕੇ ਤੁੱਛ ਭਾਸਣਗੇ ਜੋ ਪਹਿਲੇ ਮੰਤਰ ਨੂੰ ਜੋ ਗਰੰਥ ਸਾਹਿਬ ਦੇ ਅਰ ਜਪੁਜੀ ਦੇ ਆਦਿ ਵਿਖੇ ਹੈ ਨਿਤਾ ਪ੍ਰਤਿ ਪੜਨਗੇ ਕਰ ਸਿਖੀ ਕਮਾਵਨਗੇ ਉਨ੍ਹਾਂ ਦੀ ਬੁਧ ਦਾ ਪ੍ਰਕਾਸ਼ ਵਧੇਗਾ ਜੋ ਗੁਰੂ ਪਰ ਭਰੋਸਾ ਰੱਖੇਗਾ। ਆਪ ਸਮਝੋ ਮਿਟੀ ਬੇਈਮਾਨ ਦੀ ॥ ਮਿਟੀ ਮੁਸਲਮਾਨ ਦੀ ਇਤਨਾ ਲਫਜ਼ ਕਹਿਣੇ ਦਾ ਨਤੀਜਾ ਨਿਕਲਿਆ ਸੀ ਭਰੋਸਾ ਜੋ ਰਖਣਗੇ ਓਨਾਂ ਦੇ ਅੰਗ ਸੰਗ ਅਕਾਲ ਪੁਰਖ ਹੈ ਬੋਲੇ ਭਾਈ ਜੀ ਸ੍ਰੀ ਵਾਹਿਗੁਰੂ ॥

## ਆਗੇ ਸਾਖੀ ਸੈਂਤੀਸਵੀ ਪ੍ਰੰਭ ਹੋਈ

ਗੁਰੂ ਜੀ ਪੰਥ ਕੇ ਵਾਲੀ ਕਲਗੀਧਰ ਦਿੱਲੀ ਆਏ ਬਹਾਦਰਸ਼ਾਹ ਪਾਤਿਸ਼ਾਹ ਆਨ ਚਰਨੀ ਲੱਗਾ ਇਕ ਹਿੰਦੂ ਮੁਸਾਹਿਬ ਹੈ ਸੀ ਅਰਜ਼ ਕੀਤੀ ਜੀ ਸਰਾਧ ਹੈਨ ਆਪ ਭੀ ਅੰਨ ਛਕੋ ਸਾਹਿਬਾਂ ਅਰਜ ਕੀਤੀ ਜੀ ਸਰਾਧ ਅਸੀਂ ਤੇ ਕਦੀ ਕੀਤੇ ਬੀ ਨਹੀਂ ਤੇ ਨਾ ਸਰਾਧਾਂ ਨੂੰ ਕਿਸੇ ਦੇ ਗ੍ਰਹਿ ਅੰਨ ਛਕਿਆ ਹੈ ਤਾਂ ਫੇਰ ਓਸਨੇ ਕਹਾ ਆਪ ਸਰਾਧ ਕਰੋ ਬ੍ਰਾਹਮਣਾਂ

ਕੋ ਬੁਲਾਕੇ ਅੰਨ ਛਕਾਓ ਕੜਾਹ ਪੂਰੀ ਮਿਠਾਈ ਅਨੇਕ ਤਰਹ ਕੇ ਭੋਜਨ ਤਿਆਰ ਕਰਹੁ। ਦਿੱਲੀ ਸ਼ਹਿਰ ਦੇ ਬ੍ਰਾਹਮਣ ਜੋ ਥੇ ਸੋ ਓਨਾਂ ਕੋ ਭੋਜਨ ਛਕਾਕੇ ਸਿੱਖਾਂ ਪੁਛਿਆ ਜੀ ਏਹ ਬ੍ਰਾਹਮਣ ਤੋ ਹੁੱਕੇ ਪੀਂਵਦੇ ਹੈ ਅਹੂਤੀਆਂ ਪਾਕੇ ਸੂਰਜ ਕੋ ਚੁਲੀਆਂ ਸੇ ਪਾਣੀ ਦੇਵਣੇ ਲਗੇ ਤੇ ਫੇਰ ਸਿਰ ਨੰਗੇ ਖਾਣ ਲਗੇ ਉਸ ਦਿਨ ਪਿਤਰ ਭੁਖੇ ਹੀ ਤੁਰ ਗਏ ਦੂਜੇ ਦਿਨ ਗੁਰੂ ਜੀ ਸਿੰਘਾਂ ਸੰਤਾਂ ਕੋ ਪ੍ਰਸ਼ਾਦ ਛਕਾਯਾ ਅਰਦਾਸ ਹੋਸੀ ਭੋਗ ਗੁਰੂ ਗ੍ਰੰਥ ਜੀ ਕੋ ਲਾਇਆ ਪਿਤ੍ਰ ਬੜੇ ਪ੍ਰਸੰਨ ਹੂਏ ਗੁਰੂ ਜੀ ਦੇ ਅੱਗੇ ਆਇ ਹਥ ਜੋੜ ਕਰ ਖੜੋਤੇ ਅਰਜ਼ ਕਰੀ ਜੀ ਕਲ ਸਾਨੂੰ ਅਹੂਤੀਆਂ ਦੇ ਕਰ ਅੰਧਿਆ ਕਰ ਦਿਤਾ ਸੀ ਨਾਲੇ ਕੱਲ ਅਸੀਂ ਭੁਖੇ ਹੀ ਗਏ ਸਾਂ ਅਬ ਆਪ ਸਿਖਾਂ ਸੰਤਾਂ ਕੋ ਏਹ ਬਚਨ ਆਖੋ ਹੁਕੇ ਪੀਣ ਵਾਲੇ ਦੇ ਹਥੋਂ ਅਹੂਤੀ ਨਾ ਪਵਾਓ ਸਿਰ ਨੰਗੇ ਰੋਟੀ ਨਹੀਂ ਖੁਵਾਲਣੀ ਨੜੀ ਮਾਰ ਨੂੰ ਵੀ ਰੋਟੀ ਨਹੀਂ ਖੁਵਾਲਣੀ ਨੜੀ ਮਾਰ ਤੇ ਮੁਸਲਮਾਨ ਏਹ ਦੋਨ ਇਕ ਜੈਸੇ ਹੈਨ ਇਨਾਂ ਨੂੰ ਅੰਨ ਖੁਆਣਾ ਤੇ ਦਾਨ ਦੇਣਾ ਭਲਾ ਨਹੀਂ 'ਨਾ ਕੁਛ ਬੀਜਣ ਨਾ ਕੁਛ ਖਾਣ । ਪੁਤਰਾਂ ਹੁੰਦਿਆਂ ਪਿਤਰ ਭੁੱਖੇ ਜਾਣ ॥' ਗੁਰਾਂ ਬਚਨ ਕੀਤਾ ਸਿਖੋ ਸਿੰਘੋ ਸੰਤੋ ਭਗਤੋ ਨਿਹੰਗਾਂ ਸਿੰਘਾਂ ਕੋ ਪ੍ਰਸ਼ਾਦਿ ਛਕਾਇਆ ਕਰੋ ਪਿਤਰ ਤਦ ਖੁਸ਼ੀ ਹੋਣਗੇ ਉਸ ਦਿਨ ਥੋਂ ਜਿਥੇ ਜਾਣ ਮਹਾਰਾਜ ਜੀ ਧਰਮ ਸਾਲਾਂ ਬਨਵਾਓ ਅੰਨ ਪਾਣੀ ਦੀ ਸੇਵਾ ਕਰੋ ਆਏ ਮੁਸਾਫਰ ਨੂੰ ਅੰਨ ਪਾਣੀ ਦੇਵੋ ਅਭਿਆਗਤ ਦੀ ਸ਼ੇਵਾ ਕਰੋ ਆਪਣੇ ਧਰਮ ਦੀ ਰਖਿਆ ਕਰੋ ਸ਼ਬਦ ਗੁਰੂ ਬਿਨਾਂ ਗਤ ਨਹੀਂ । ਸ਼ਾਹਿ ਬਿਨਾਂ ਪਤ ਨਹੀਂ । ਗੁਰੂ ਕੀ ਬਾਣੀ ਪੜੋ ਗੁਰ ਤੇ ਭਰੋਸਾ ਰਖੋ ਗੁਰੂ ਦੀ ਰਹਿਤ ਮਿਰਯਾਦਾ ਪਰ ਚਲੋ ਇਕ ਤੁਕ ਸਿਖੋਗੇ ਤਾਂ ਬਾਣੀ ਕੰਠ ਹੋ ਜਾਵੇਗੀ ਭਾਈ ਨੂੰ ਚਾਹੀਏ ਜਿਥੇ ਸਿੰਘ ਅਰ ਸਿਖਣੀ

ਕਹੇ ਓਥੇ ਹੀ ਜਾਕੇ ਬਾਣੀ ਸਿਖਲਾਵੇ ਜਿਸ ਤਰਾ ਸਭ ਮਾਣ ਤਾਣ ਛੋਡਕੇ ਭਿਛਿਆ ਨੂੰ ਜਾਦੇ ਹੋ ਉਸੀ ਤਰਾਂ ਬਾਣੀ ਸਿਖਾ ਲਾਵਣ ਜਾਵੋ ਤੁਸਾਡੀ ਸੇਵਾ ਹੋਵੇਗੀ ਜਬ ਤਕ ਸਿੰਘ ਕਿਰਤ ਕਰੇਗਾ ਧਰਮ ਸਾਲ ਦੀ ਕਰੇਗਾ ਜਿਸ ਤਰਾਂ ਮਹਮਦ ਪੈਗੰਬਰ ਦੀ ਸ਼ਰਾ ਵਾਲੇ ਜੋ ਮੁਸਲਮਾਨ ਹੈਨ ਓਹ ਪਿੰਡਾਂ ਵਿਚ ਜਾ ਕੇ ਉਪਦੇਸ਼ ਕਰਦੇ ਇਹੀ ਕਹਿੰਦੇ ਹੈਨ ਇਸ ਸ਼ਰਾ ਨੂੰ ਕਬੂਲ ਕਰੋ ਹਿੰਦੂਆਂ ਨੂੰ ਏਹ ਬਾਤ ਬੁਰੀ ਮਾਲੂਮ ਦਿੰਦੀ ਰਹੀ ਓਨਾਂ ਨੇ ਏਹ ਬਾਤ ਸਮਝ ਕੇ ਰੋਟੀ ਦੇ ਬਹਾਨੇ ਘਰ ਲਿਜਾਕੇ ਨਾਲੇ ਤਾੜਨਾ ਕ੍ਰੀਤੀ ਨਾਲੇ ਘਰੋਂ ਕੱਢ ਦੀਆ ਅਰੁ ਕਹਾ ਏਹ ਉਪਦੇਸ਼ ਤੁਸਾਂ ਫੇਰ ਨਹੀਂ ਕਰਨਾ ਉਸਨੇ ਇਕ ਨਾ ਮੰਨੀ ਰਜ਼ ਕਰਨੇ ਸੇ ਬਹੁਤ ਸਿੰਘ ਮੁਸਲਮਾਨ ਹੋ ਗਏ ਹੈਨ ਸਿੱਖਾਂ ਨੇ ਬਹੁਤ ਹਾਹਾ ਕਾਰ ਕਰੀ ਅਰ ਗੁਰੂ ਜੀ ਅਗੇ ਜਾ ਪ੍ਰਾਰਥਨਾ ਕੀਤੀ ਗੁਰੂ ਜੀ ਸੁਨਕੇ ਉਪਦੇਸ਼ ਕੀਆ ਆਪਣੀ ਧਰਮ ਸ਼ਾਲਾ ਵਿਚ ਜਾ ਕੇ ਗੁਰੂ ਗਰੰਥ ਸਾਹਿਬ ਜੀ ਖੋਲੇ ਤੇ ਭਾਈ ਨੂੰ ਆਖੋ ਉਪਦੇਸ਼ ਕਰੇ ਸਿਖਾਂ ਨੂੰ ਜਦ ਆਪਣੇ ਮਜ਼ਹਬ ਦੀ ਖਬਰ ਹੋਵੇਗੀ ਓਦੋਂ ਆਪ ਹੀ ਸਮਝ ਜਾਵਣਗੇ ਏਹ ਸਚਾ ਉਪਦੇਸ਼ ਹੈ ਸਚ ਅਗੇ ਝੂਠ ਆਪੇ ਹੀ ਲੁਕ ਜਾਵੇਗਾ ਜੋੜੇ ਸਾਧ ਫਕੀਰ ਹੈਨ ਸਿਰ ਮੁੰਨੇ ਇਨਾਂ ਦਾ ਕੁਛ ਉਪਦੇਸ਼ ਨਹੀਂ ਲਗੇਗਾ ਓਨਾਂ ਨੂੰ ਦਰਗਾਹੇ ਜਾਕੇ ਸਜ਼ਾ ਮਿਲੇਗੀ ਸੂਲੀ ਚੜ੍ਹਾਏ ਜਾਨਗੇ ਕਿਉਂ ਜੋ ਪਰਮੇਸ਼ਰ ਨੇ ਕੇਸ ਬਖਸ਼ੇ ਇਨ੍ਹਾਂ ਨੇ ਕਬੂਲ ਨਾ ਕੀਤੇ ਸ਼ਬਦ 'ਹੁਕਮ ਮੰਨ ਹੋਵੇ ਪਰਵਾਣ ਤਾਂ ਖਸਮੈ ਕਾ ਮਹਿਲ ਪਾਇਸੀ ॥' ਧਰਮ ਰਾਜ ਪਾਸ ਜਾਕੇ ਹਾਲ ਹਾਲ ਕਰਨਗੇ ਤਬ ਫੇਰ ਧਰਮ ਰਾਜ ਭੂਲ ਬਖਸ਼ੇਗਾ ਅਗੇ ਏਹ ਬਾਰਤਾ ਨਾ ਕਰਾਂਗੇ ਤੇ ਧਰਮ ਰਾਜ ਨੇ ਸਰਾਪ ਦੀਆ ਤੁਸੀਂ ਏਨਾਂ ਗ੍ਰਿਹਸਤੀਆਂ ਦੇ ਬੂਹੇ ਬੂਹੇ ਮੰਗਦੇ

ਫਿਰੋਗੇ ਅਰ ਸਿਖ ਨੂੰ ਏਹ ਹੁਕਮ ਕੀਤਾ ਗੁਰੂ ਜੀ ਨੇ ਏਹਨਾਂ ਦੀ ਸੰਗਤ ਕਰਨੀ ਨਹੀਂ ਏਹ ਲੂਣ ਹਰਾਮ ਹਨ ਜਿਸ ਦਾ ਖਾਂਦੇ ਹਨ ਉਸਦਾ ਬੁਰਾ ਕਰਦੇ ਹੈਨ ਓਹਨਾਂ ਦੇ ਪੁਤ੍ਰਾਂ ਨੂੰ ਸਿਰ ਮੂੰਹ ਮੂੰਨ ਕੇ ਫਕੀਰ ਕਰ ਲੈਂਦੇ ਹੈਨ ਜੇਹੜੇ ਸਿੰਘ ਹੋਕੇ ਆਪਣੇ ਗੁਰੂ ਨੂੰ ਛਡ ਕੇ ਦੂਜੇ ਦਾ ਉਪਦੇਸ ਗ੍ਰਹਿਣ ਕਰਦਾ ਹੈ ਓਹ ਸ੍ਵਾਨ ਕੀ ਨਿਆਈਂ ਭਰਮਦਾ ਫਿਰਦਾ ਹੈ ਉਪਦੇਸ਼ ਸਿੰਘਾਂ ਸੁਣ ਕੇ ਅਰਜ਼ ਕੀਤੀ ਸਾਨੂੰ ਬਖਸ਼ੋ ਜੀ ਗੁਰਾਂ ਬਚਨ ਕੀਤਾ ਉਪਦੇਸ਼ ਗੁਰੂ ਗਰੰਥ ਸਾਹਿਬ ਜੀ ਕਾ ਮੰਨੋ ਏਹ ਤੁਹਾਡਾ ਗੁਰੂ ਹੈ ਜੋ ਇਨ੍ਹਾਂ ਪਰ ਭਰੋਸਾ ਕਰੇਗਾ ਬਾਣੀ ਕਰਕੇ ਹਥਾਂ ਕਰਕੇ ਸੇਵਾ ਕਰੇਗਾ ਅਭਿਆਗਤ ਨੂੰ ਜਲ ਛਕਾਕੇ ਬਸਤਰ ਦੇਵੇ ਅੰਨ ਦੇਵੇ ਗੁਰੂ ਜੀ ਆਪ ਉਸ ਨੂੰ ਧਰਮ ਰਾਜ ਥੀਂ ਤੇ ਜਮਾ ਥੀ ਛੁਡਾਵਨਗੇ ਸ਼ਬਦ 'ਲੋਕ ਸੁਖੀ ਪ੍ਰਲੋਕ ਸੁਹੇਲੇ ॥ ਨਾਨਕ ਹਰਿ ਪ੍ਰਭ ਆਪੇ ਮੇਲੇ ॥' ਬੋਲੋ ਵਾਹਿਗੁਰੂ

ਅਗੇ ਸਾਖੀ ਅਠਤੀਸਵੀਂ ਚੱਲੀ

ਇਕ ਦਿਨ ਗੁਰੂ ਜੀ ਪਾਸ ਸਿਖਾਂ ਅਰਜ਼ ਕੀਤੀ ਤਰਨ ਤਾਰਨ ਸਾਹਿਬ ਜੀ ਦਾ ਮਹਾਤਮ ਦਸੋ ਅਮੱਸਿਆ ਜਾਣੇ ਦਾ ਬਚਨ ਹੁਆ ਸਿਖੋ ਅਮੱਸਿਆ ਵਾਲੇ ਦਿਨ ਜਿਤਨੇ ਤੀਰਥ ਹੈਨ ਦੇਵੀ ਦੇਵਤੇ ਹੈਨ ਓਹ ਆਨ ਕੇ ਇਸ਼ਨਾਨ ਕਰਦੇ ਹੈਨ ਤੇ ਨਾਲੇ ਗੁਰੂ ਅਰਜਨ ਦੇਵ ਜੀ ਜਦ ਬੀੜ ਬੱਧੀ ਹੈ ਸ੍ਰੀ ਗੁਰੂ ਗਰੰਥ ਸਹਿਬ ਜੀ ਦੀ ਰਾਮਸਰ ਜੀ ਵਿਖੇ ਤਦ ਸਬੀ ਦੇਵੀ ਦੇਵਤੇ ਆਏ ਸਨ ਦਰਸ਼ਨ ਕਰਨ ਨੂੰ ਓਹਨਾਂ ਨੇ ਵਿਦਿਆ ਹੋਵਨੇ ਵਕਤ ਅਰਜ਼ ਕੀਤੀ ਸੀ ਸਚੇ ਪਾਤਿਸ਼ਾਹ ਅਸੀਂ ਫੇਰ ਸਦੀਵ ਕਾਲ ਤੁਹਾਡਾ ਦਰਸ਼ਨ ਕਰਨਾ ਹੋਵੇ ਤਾਂ ਕਿਥੇ ਕਰੀਏ? ਗੁਰੂ ਜੀ ਹੁਕਮ ਦਿਤਾ ਸਾਡੇ ਦਰਸ਼ਨ ਦੀ ਚਾਹ ਆਪ ਨੂੰ ਹੋਵੇ ਤਾਂ ਤੁਸੀਂ ਅਮੱਸਿਆ ਦੀ ਮੱਸਿਆ ਤਰਨ ਤਾਰਨ ਸਾਹਿਬ ਜੀ

ਕਰੋ ਜਿਸਨੇ ਬਚਨ ਕਰਨਾ ਹੋਵੇ ਓਹ ਆਸਾ ਦੀ ਵਾਰ ਕੇ ਵਕਤ ਤੁਕ ਸੁਣੇ ਅਸੀਂ ਓਸਨੂੰ ਉਪਦੇਸ਼ ਕਰਾਂਗੇ ਪੁਤ੍ਰ ਵਾਲੇ ਨੂੰ ਪੁਤ੍ਰ ਮਿਲੇਗਾ ਧਨ ਵਾਲੇ ਨੂੰ ਧਨ ਮਿਲੇਗਾ ਰੋਗੀ ਦਾ ਰੋਗ ਦੂਰ ਹੋਵੇਗਾ ਕੁਸ਼ਟੀ ਦਾ ਕੁਸ਼ਟ ਦੂਰ ਹੋਵੇਗਾ ਜੋ ਮਨੋ ਤਨੋ ਇਛਾ ਕਰਕੇ ਦਰਸ਼ਨ ਕਰੇਗਾ ਇਸ਼ਨਾਨ ਕਰੇਗਾ ਉਸਦੀ ਆਸਾ ਗੁਰੂ ਜੀ ਆਪ ਪੂਰਨ ਕਰਨਗੇ ਅਰ ਜੋ ਰਾਮਸਰ ਜੀ ਦਾ ਦਰਸ਼ਨ ਕਰੈਗਾ ਉਹ ਗੁਰਾਂ ਦੇ ਦੀਵਾਨ ਦਾ ਦਰਸ਼ਨ ਕਰੇਗਾ ਜੋ ਇਸ਼ਨਾਨ ਕਰਕੇ ਉਸ ਜਗਾ ਬਾਣੀ ਪੜੇਗਾ ਸੁਖਮਨੀ ਸਾਹਿਬ ਦਾ ਪਾਠ ਕਰੇਗਾ ਚੌਰਾਸੀ ਸੇ ਛੁਟੇਗਾ ਗੁਰਾਂ ਦੇ ਚਰਨਾਂ ਵਿਖੇ ਨਿਵਾਸ ਕਰੇਗਾ ਗੁਰੂ ਜੀ ਨਿਹਾਲ ਹੋ ਕਰ ਉਸਦਾ ਜਨਮ ਮਰਨ ਸਫਲਾ ਕਰਨਗੇ ਅਮੱਸਿਆ ਦੇ ਤੇ ਰਾਮਸਰ ਜੀ ਦੇ ਚਾਰ ਭਾਗ ਫਲ ਮਿਲੇਗਾ ਸੰਪੂਰਨ ਇੱਛਾ ਪੂਰੀ ਹੋਵੇਗੀ ਕੜਾਹ ਪੂਜਾ ਅੰਨ ਧੰਨ ਤਿਲ ਕਾ ਮਾਨ ਫਲੇਗਾ ॥ ੩੮ ॥

## ਆਗੇ ਸਾਖੀ ਉਨਤਾਲੀਸਵੀਂ ਚਲੀ

ਸਚੇ ਪਾਤਿਸ਼ਾਹ ਮਾਛੀਵਾੜੇ ਦੀਵਾਨ ਲਗਾਇਆ ਸਿਖ ਸੰਗਤ ਦਰਸ਼ਨ ਕਰਨੇ ਨੂੰ ਆਈ ਸਿਖਾਂ ਅਰਜ ਕੀਤੀ ਸਚੇ ਪਾਤਿਸ਼ਾਹ ਜੀ ਅਸੀਂ ਆਪਣੇ ਘਰੋਂ ਗ੍ਰੰਥ ਪੁਸਤਕਾਂ ਦਾ ਇਕ ਊਠ ਲੱਦਕੇ ਲਿਆਏ ਸਾਂ ਗੁਰੂ ਕੇ ਹਜੂਰ ਹਾਜਰ ਕਰਨ ਵਾਸਤੇ ਉਹ ਊਠ ਸਾਡਾ ਰਾਹ ਵਿਚ ਮੁਸਲਮਾਨਾਂ ਖੋਹ ਲੀਤਾ ਹੈ ਲੈ ਕੇ ਨੱਸ ਭਜ ਗਏ ਹੈਨ ਬਚਨ ਕੀਤਾ ਮੌਤ ਕਾ ਪਿਆਲਾ ਉਨਾ ਪੀਤਾ ਹੈ ਹੁਣ ਤੁਰਕਾਂ ਦਾ ਕੁਛ ਨਹੀਂ ਰਹਿਣਾ ॥ਸ਼ਬਦ॥ ਰਾਮ ਗਇਓ ਰਾਵਨ ਗਇਓ ਜਾਕੋ ਬਹੁ ਪਰਵਾਰੁ ॥ ਕਹੁ ਨਾਨਕ ਥਿਰ ਕੁਛ ਨਹੀਂ ਸੁਪਨੇ ਜਿਉ ਸੰਸਾਰ ॥ ਜਿਨਾਂ ਨੇ ਗੁਰੂ ਕੀ ਬਾਣੀ ਦੀ ਬਿਅਦਬੀ ਕੀ ਹੈ ਗੁਰਾਂ ਦੀ ਆਗਿਆ ਕੀਤੀ ਹੈ ਉਨਾਂ ਨੇ ਆਪਣੀ ਕੁਲ

ਘਾਤ ਕੀਤੀ ਹੈ ਸਿਖਾਂ ਅਰਜ਼ ਕੀਤੀ ਸਚੇ ਪਾਤਿਸ਼ਾਹ ਜੀ ਸਾਖੀਆਂ ਦੀ ਪੋਥੀ ਇਕ ਰਹੀ ਹੈ ਜੇਹੜੀ ਮਾਤਾ ਗੰਗਾ ਜੀ ਨਾਲ ਗੋਸ਼ਟ ਹੋਈ ਸੀ ਅਰ ਹੋਰ ਗੁਰਾਂ ਦੀਆਂ ਕਥਾ ਬੀ ਹੈਨ ਗੁਰਾਂ ਵਰ ਦਿਤਾ ਆਪ ਪੜੇ ਗੰੂਬੀ ਪਾਸੋਂ ਪੜ੍ਹਾਵੇ ਇਹਨਾਂ ਵਿਚ ਗੁਰਾਂ ਦੀ ਕਲਾ ਰਹੇਗੀ ਜੋ ਪੜੇ ਸੁਣੇਗਾ ਉਸਨੂੰ ਅਸਮੇਧ ਜਗ ਦਾ ਫਲ ਮਿਲੇਗਾ, ਜਿਥੇ ਏਸ ਦੀ ਕਥਾ ਹੋਵੇਗੀ ਉਥੇ ਅਸੀਂ ਆਪ ਕਥਾ ਸੁਣਿਆ ਕਰਾਂਗੇ ਆਪ ਭਰੋਸਾ ਰਖੋ। ਬੋਲੋ ਜੀ ਸ੍ਰੀ ਵਾਹਿਗੁਰੂ।

ਆਗੇ ਸਾਖੀ ਚਾਲੀਸਵੀਂ ਚਲੀ

ਸਿਖਾਂ ਗੁਰੂ ਜੀ ਪਾਸ ਬੇਨਤੀ ਕੀਤੀ ਅਰ ਕਹਾ ਸਚੇ ਪਾਤਿਸ਼ਾਹ ਸਿਖ ਸਿਖਣੀ ਇਕ ਗੁਰੂ ਕੋਲੋਂ ਅੰਮ੍ਰਿਤ ਛਕਿਆ ਹੈ ਉਹ ਗੁਰ ਭਾਈ ਹੋਏ ਕੇ ਨਾ ਬਚਨ ਹੂਆ 'ਏਕ ਛੋਡ ਦੂਜੇ ਲਗੇ ਡੂਬੇ ਸੇ ਵਣਿਜਾਰਿਆ ॥' ਪੁਨਾ: ਸਿਖਾਂ ਪੁਤਾਂ ਭਾਈਆਂ ਭਾ ਇਕੋ ਜਹਾ। ਦਿਲੋਂ ਸੁਧ ਭਾਵਨਾ ਰੱਖੇ ਮਾਤਾ ਪਿਤਾ ਦੀ ਬਿੰਦ ਥੀਂ ਭੈਣ ਭਰਾ ਉਪਜਤੇ ਹੈਨ ਭੈਣ ਦੀ ਨਿਗਾ ਭੈਣ ਵੰਨੇ ਰਖੇ ਮਾਤਾ ਦੀ ਨਿਗਾਹ ਮਾਤਾ ਵਿਚ ਰਖੇ ਫੇਰ ਕੋਈ ਦੋਸ ਨਹੀਂ ਤੀਵੀਂ ਖਾਵੰਦ ਅਗੇ ਪਿਛੇ ਅੰਮ੍ਰਿਤ ਛਕੇ ਕੱਠਾ ਨਹੀਂ ਛਕਣਾ। ਏਕਤਾ ਵਾਕ ਸੁਣਕੇ ਸਿਖਾਂ ਮਨਜੂਰ ਕੀਤਾ ਬ੍ਰਾਹਮਣ ਸੁਣਕੇ ਲਗੇ ਵਿਖੇਪ ਕਰਨ ਸਿਖਾ ਨਾਲ ਆਪਸ ਵਿਚ ਲੜਾਈ ਕਰਨ ਲਗ ਪਏ, ਸਿਖਾਂ ਗੁਰਾਂ ਅਗੇ ਫਰਿਆਦ ਕੀਤੀ ਗੁਰਾਂ ਪੁਛਿਆ ਤੁਸੀਂ ਕਿਉਂ ਲੜਦੇ ਹੋ ? ਸਚੇ ਪਾਤਿਸ਼ਾਹ ਗੁਰੂ ਕੀ ਬਿਅਦਬੀ ਕਰਦੇ ਹੈਨ ਗੁਰੂ ਗਰੰਥ ਸਾਹਿਬ ਜੀ ਨੂੰ ਮੱਥਾ ਨਹੀਂ ਟੇਕਦੇ ਭੋਗ ਦਾ ਵਰਤਾਰਾ ਨਹੀਂ ਲੈਂਦੇ ਤੇ ਨਾ ਖਾਂਦੇ ਹੈਨ, ਬਚਨ ਹੂਆ ਜਿੰਨਾ ਜੂਠ ਖਾਧੀ ਹੈ ਉਨਾਂ ਦੀ ਮੱਤ ਮਾਰੀ ਜਾਂਵਦੀ ਹੈ, ਏਹ ਜਦ ਕਠੇ ਬੈਠਦੇ ਹੈਨ ਤਦ

ਕਠੇ ਹੋਕੇ ਨੜੀ ਮਾਰਦੇ ਹੈਨ ਜੂਠ ਸੁਚ ਦਾ ਭਰੋਜ ਨਹੀਂ ਰਖਦੇ ਏਹਨਾਂ ਨੇ ਕਦੀ ਆਪਣੇ ਇਸ਼ਟ ਨੂੰ ਸੀਸ ਨਹੀਂ ਨਿਜਾਯਾ ਗੀਤਾ ਭਾਗਵਤ ਆਦਿਕ ਕਥਾ ਕਰਦੇ ਹੈਨ ਤੇ ਪਤਰੇ ਚੁਕ ਕੇ ਮਥੇ ਨਾਲ ਲਾ ਛਡਦੇ ਹੈਨ । ਸਿਖੋ ਤੁਸੀਂ ਇਨ੍ਹਾਂ ਦਾ ਸਤਿਸੰਗ ਛੋਡ ਦੇਵੋ। ਜੇਹੜਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸੀਸ ਨਾ ਨਿਵਾਵੇਗਾ ਓਸ ਨੂੰ ਤੁਸੀਂ ਤੁਰਕ ਸਮਝੋ ਅਰ ਤੁਰਕ ਦੇ ਬੀਜ ਥੀਂ ਪੈਦਾ ਹੂਆ ਹੋਵੇਗਾ ਉਸ ਕੋ ਦਾਨ ਦੇਵਣਾ ਬਹੁਤ ਦੋਸ਼ ਹੈ ਜੋ ਕੋਈ ਆਪਣੇ ਮਾਂ ਬਾਪ ਦੀ ਨਿੰਦਾ ਕਰ ਆਪਣੇ ਗੁਰੂ ਦੀ ਨਿੰਦਾ ਕਰੇ ਓਸਦਾ ਦਰਸ਼ਨ ਕਰਨਾ ਮਹਾਂ ਪਾਪ ਹੈ, ਗੁਰੂ ਗਰੰਥ ਸਾਹਿਬ ਜੀ ਸਿਰ ਗੁਰੂਆਂ ਦਾ ਗੁਰੂ ਹੈ ਫੇਰ ਮਹਾਰਾਜ ਜੀ ਸ਼ਬਦ ਕਹਾ। 'ਲੂਣ ਹਰਾਮੀ ਗੁਨਹਗਾਰ' ਪਿਛੋਂ ਪਛੁਤਾਏ ਚਾਰੋ ਦਿਸਮੇ ਜਾਏ ਵੁਹ ਪਰ ਧਕੇ ਖਾਏ॥ ਸਿਖਾ ਅਰਜ ਕਰੀ ਜੀ ਗੁਰ ਮੁਖੀ ਦੀ ਨਿੰਦਿਆ ਕਰਦੇ ਹਨ ਸਹੰਕ੍ਰਿਤ ਦੇਵ ਬਾਣੀ ਦੇਵਤਿਆਂ ਦੀ ਆਖਦੇ ਹੈਨ, ਬਚਨ ਹੋਇਆ, ਸਹੰਸਕ੍ਰਿਤ ਦੇਵਤਿਆਂ ਦੀ ਅਰਾਧਨਾ ਕਰਕੇ ਪ੍ਰਗਟ ਹੋਈ ਹੈ ਗੁਰਮੁਖੀ ਸਿਖਾਂ ਪਜਾਰਿਆਂ ਕੇ ਪਰੇਮ ਵਾਸਤੇ ਪ੍ਰਗਟ ਹੋਈ ਹੈ ਦੇਵਤੇ ਅਵਤਾਰਾਂ ਕੋ ਪੂਜਤੇ ਹੈਨ ਅਵਤਾਰ ਦੇਵਤਿਆਂ ਕੋ ਤੁਛ ਜਾਨਤੇ ਹੈਨ ਸਿਖੋ ਪ੍ਰਮੇਸ਼ਵਰ ਸਰਬੱਗ ਹੈ ਦੇਵਤੇ ਅਲਪੱਗ ਹੈਨ ਸ੍ਰੀ ਗੁਰੂ ਨਾਨਕ ਜੀ ਸਰਬੱਗ ਹੈਨ ਐਸਾ ਜਾਣਕੇ ਗੁਰਮੁਖੀ ਰਚੀ ਹੈ ਤੁਛ ਮਤ ਵਾਲੇ ਪਸ਼ੂ ਮਨੁਖ ਹੈਨ ਅਰ ਮਨੁਖ ਦੀ ਬਾਣੀ ਆਖਦੇ ਹੈਨ ਏਹ ਦੇਵ ਬਾਣੀ ਹੈ ਗੁਰਮੁਖੀ ਅਖਰ ਸੁਖਾਲੇ ਹੈਨ ਗੁਰੂ ਜੀ ਮਾਈ ਬੀਬੀਆਂ ਬਾਲਕਾਂ ਦੇ ਸੁਖ ਲਈ ਏਹ ਗੁਰਮੁਖੀ ਅੱਖਰ ਬਣਾਏ ਹੈਨ ਕਲਜੁਗੀ ਜੀਵਾਂ ਦੇ ਉਧਾਰ ਲਈ ਮੁਕਤ ਭੁਗਤ ਦੇਵਣੇ ਵਾਲੇ ਹੈ ਆਪ ਇਸ ਪਰ ਭਰੋਸਾ ਰਖੋ ਇਹੀ ਸੰਸਾਰ ਤੋਂ

ਪਾਰ ਕਰਨਗੇ ਅਰ ਇਹ ਬਾਰਤਾ ਹੋਇ ਰਹੀ ਸੀ ਜੋ ਇਕ ਦੋ ਸਿੰਘ ਗੁਰੂ ਜੀ ਪਾਸ ਆਏ ਅਰ ਕਹਾ ਜੀ ਮੈਂ ਭੁੱਲ ਕੇ ਤੁਰਕ ਦੇ ਹਥੋਂ ਪਾਣੀ ਪੀ ਲੀਤਾ ਹੈ ਦੂਸਰੇ ਸਿੰਘ ਨੇ ਕਹਾ ਜੀ ਹੁੱਕੇ ਪੀਣ ਵਾ'ਲ ਦੇ ਹਥੋਂ ਪਾਣੀ ਪੀਤਾ ਗਿਆ ਹੈ ਗੁਰਾਂ ਬਚਨ ਕੀਤਾ ਇਹਨਾਂ ਨੂੰ ਕੇਸਾਂ ਸਣੇ ਅਸ਼ਨਾਨ ਕਰਾਓ ਪੰਜ ਪਾਠ ਜਪੁ ਸਾਹਿਬ ਦੇ ਕਰਾਓ ਗੁਰੂ ਕੇ ਸਿਖਾਂ ਦੀ ਸੇਵਾ ਕਰੇ ਇਸ ਦੀ ਤਨਖਾਹ ਬਖਸ਼ ਦੇਵੋ ਜੀ ਸਿਖਾਂ ਬਖਸ਼ ਦੀਆ ਅਰ ਏਹ ਭੀ ਪੁਛਿਆ ਸਚੇ ਪਾਤਿਸ਼ਾਹ ਮਾਸ ਸ਼ਰਾਬ ਦਾ ਵੀ ਕੁਛ ਦੋਸ਼ ਹੈ ਮਾਸ ਸ਼ਰਾਬ ਪੀਣ ਵਾਲੇ ਦੇ ਹਥੋਂ ਕਦੀ ਦਾਨ ਨਹੀਂ ਲਗਦਾ ਮਾਸ ਸ਼ਰਾਬ ਸ਼ਸਤ੍ਰ ਧਾਰੀ ਰਾਖਸ਼ੀ ਵਿਸ਼ਈਆਂ ਦਾ ਅਹਾਰ ਹੈ ਧਨ ਦਾ ਤੇ ਇੱਜਤ ਦਾ ਨੁਕਸਾਨ ਕਰਦੀ ਹੈ ਸੰਤਾਂ ਭਗਤਾਂ ਪਰਮੇਸ਼ਰ ਦੇ ਪਿਆਰਿਆਂ ਨੂੰ ਦੋਸ਼ ਹੈ। ਜੇ ਰਤ ਲਗੇ ਕਪੜੇ ਜਾਮਾਂ ਹੋਇ ਪਲੀਲ ॥ ਜੋ ਰਤ ਪੀਵੇ ਮਾਨਸਾ ਤਿਨਕਯੋ ਨਿਰਮਲ ਚੀਤਿ ॥ ਜ਼ੋ ਕੋਈ ਇਸ ਬਾਣੀ ਪਰ ਭਰੋਸਾ ਰਖੇਗਾ ਸੋ ਜੀਵਨ ਮੁਕਤ ਹੋਵੇਗਾ। ਬੋਲੋ ਜ਼ੀ ਸ੍ਰੀ ਵਾਹਿਗੁਰੂ ॥

ਅਗੇ ਸਾਖੀ ਇਕਤਾਲੀਸਵੀਂ ਚਲੀ ॥

ਗੁਰੂ ਸਚਾ ਪਾਤਿਸ਼ਾਹ ਕਲਗੀਧਰ ਪੰਥ ਕਾ ਵਾਲੀ ਜਗਤ ਗੁਰੂ ਮਨੂਮਾਜਰੇ ਦੀ ਰਿਆਸਤ ਵਿਖੇ ਗਏ ਅਰ ਦੀਵਾਨ ਲਗਾਇਆਂ ਸਿਖਾਂ ਅਰਜ਼ ਕੀਤੀ ਜੀ ਸਾਡੇ ਪਿੰਡ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨਹੀਂ ਹੈ ਜੀ ਪਿੰਡ ਵਿਚ ਲੜਾਈ ਝਗੜਾ ਮਾਂਦਗੀ ਤਾਪ ਬੁਖ਼ਾਰ ਰਹਿੰਦਾ ਹੈ ਸਚੇ ਪਾਤਿਸ਼ਾਹ ਜੀ ਸਾਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਬਖਸ਼ੋ ਮਹਾਰਾਜ ਜੀ ਕਹਾ ਧਰਮਸਾਲ ਬਨਵਾਓ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇਵਾਂਗੇ ਧਰਮਸਾਲ ਬਨਵਾਈ ਗੁਰੂ ਗ੍ਰੰਥ ਸਾਹਿਬ ਜੀ ਦਾ ਦੀਵਾਨ ਲਗਾਇਆ ਸਿਖ

ਲਗੇ ਪਾਠ ਕਰਨ ਭੋਗ ਪਾਵਨ ਕੜਾਹ ਪ੍ਰਸ਼ਾਦਿ ਵਰਤਾਵਨ ਜਿਤਨਾਂ ਰੋਗ ਪੀੜਾ ਲੜਾਈ ਸੀ ਸਬ ਦੂਰ ਹੋ ਗਈ ਸਿੱਖਾਂ ਅਰਜ ਕੀਤੀ ਭਗਵਾਨ ਗੀਤਾ ਮਹਾਂਭਾਰਤ ਹੋਰ ਪੁਰਾਣ ਸ਼ਾਸਤ੍ਰ ਕਈ ਪਏ ਹੈਨ ਨਾ ਕੋਈ ਪੂਜਦਾ ਹੈਨ ਨ ਮੱਥਾ ਟੇਕਦਾ ਹੈ ਬਚਨ ਕੀਤਾ ਸਿੰਘੋ ਵਸ਼ਿਸ਼ਟ ਹੋਰ ਚਾਰੇ ਬੇਦ ਆਤਮ ਬੋਧੀ ਹੈਨ ਹੋਰ ਸ਼ਾਸਤ੍ਰ ਪੁਰਾਣ ਜਿਤਨੇ ਹਨ ਰਾਜਿਆਂ ਗ੍ਰਿਹਸਤੀਆਂ ਵਿਸ਼ਈਆਂ ਕੇ ਹੈਨ ਚਰਿਤ੍ਰ ਅਰ ਉਨ੍ਹਾਂ ਕੇ ਹੀ ਪ੍ਰਸੰਨ ਕਰਨੇ ਲਈ ਉਚਾਰਨ ਕੀਏ ਹੈਨ ਆਪਣੀ ਅਪ ਜੀਵਕਾ ਲਈ ਵਿਸ਼ਈਆਂ ਨੇ। ਸੁਨਣ ਵਿਸ਼ਈ ਤੇ ਪੜ੍ਹਨ ਵਿਸ਼ਈ ਇਸ ਕਰਕੇ ਇਨਾਂ ਦੀ ਪੂਜਾ ਘੱਟ ਹੋਂਵਦੀ ਹੈ ਸਿਖੋ ਓਨਾਂ ਵਿਚ ਜੀਵਾਂ ਕੀ ਵਡਿਆਈ ਤੇ ਜਸ ਵਿਸ਼ੇ ਵਿਕਾਰਾਂ ਦੀਆਂ ਬਾਤਾਂ ਹੀ ਹੈਨ ਸ੍ਰੀ ਗ੍ਰੰਥ ਸਾਹਿਬ ਜੀ ਕੀ ਬਾਣੀ ਕੇਵਲ ਪਰਮੇਸ਼ਵਰ ਮਈ ਹੈ ਨਿਰਗੁਣ ਸਰਗੁਣ ਰੂਪੀ ਬਾਣੀ ਹੈ ਜਿਸ ਭਗਤ ਕੋ ਸਰਗੁਣ ਰੂਪੀ ਪਰਮੇਸ਼ਰ ਕਾ ਦਰਸ਼ਨ ਹੂਆ ਹੈ ਓਸੇ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕੇ ਵਿਖੇ ਹੈ। 'ਇਸ ਤਨ ਲਾਗੇ ਬਾਣੀਆਂ॥ ਸੁਖ ਸੁਖ ਹੋਵੇ ਸੇਵ ਕਮਾਣੀਆਂ॥' ਹੋਰ ਦੁਨੀਆਂ ਆਵਣ ਜਾਣੀਆਂ॥ ਤਾਂਹੀ ਪੜਨੇ ਸੇ ਅਨੇਕ ਕਾਰਜ ਜੀਵੋਂ ਕੇ ਰਾਸ ਕੀਏ ਹੈਨ। ਹੇ ਸਿੱਖੋ ਗੁਰੂ ਗ੍ਰੰਥ ਸਾਹਿਬ ਮੇਂ ਔ ਪਰਮੇਸ਼ਰ ਮੇਂ ਭੇਦ ਨਹੀਂ ਜਾਨਣਾ ਗੁਰੂ ਗ੍ਰੰਥ ਸਾਹਿਬ ਜੀ ਕੀ ਨਿੰਦਿਆ ਕਰਨੇ ਸੇ ਦੀਨ ਦੁਨੀਆਂ ਵਿਖੇ ਮੂੰਹ ਕਾਲਾ ਹੋਂਵਦਾ ਹੈ॥ ਸ਼ਬਦ॥ ਅਰੜਾਵੈ ਬਿਲਲਾਵੈ ਨਿੰਦਕੁ॥ ਪਾਰਬ੍ਰਹਮ ਪਰਮੇਸ਼ਰ ਵਿਸਰਿਆ ਆਪਣਾ ਕੀਤਾ ਪਾਵੈ॥ ਤੁਰਕਾਂ ਗੁਰੂ ਕੀ ਬਾਣੀ ਪੜ੍ਹਨੇ ਵਾਲੇ ਸਿਖ ਨੂੰ ਦੁਖਾਇਆ ਹੈ ਓਨਾਂ ਆਪਣਾ ਰਾਜ ਗਵਾ ਲੀਤਾ ਹੈ, ਸਿੱਖਾਂ ਅਰਜ਼ ਕੀਤੀ ਸਚੇ ਪਾਤਿਸ਼ਾਹ ਜੀ ਹੁਕਮ ਦੇਵੋ ਤਾਂ ਅਸੀਂ ਦਿੱਲੀਓਂ ਸੰਗਤ

ਕੱਢ ਦੇਵੀਏ ਤੁਸੀਂ ਆਪ ਰਾਜ ਕਰੋ ਬਚਨ ਕੀਤਾ ਗੁਰੂ ਤੇਗ ਬਹਾਦਰ ਜੀ ਦਾ ਹੁਕਮ ਹੈ ਤੁਰਕਾਂ ਦੀ ਸਫਾ, ਟੋਪੀ ਵਾਲੇ ਉਠਾਵਣਗੇ ਧਰਤੀ ਦਾ ਰਾਜ ਓਹ ਕਰਨਗੇ ਧਰਤੀ ਤੇ ਇਕ ਰਾਜ ਨਹੀਂ ਰਹਿੰਦਾ ਕਲਜੁਗ ਕੇ ਰਾਜੇ ਅਨਯਾਈ ਹੈਨ ਅਨਯਾਇ ਸੇ ਰਾਜ ਡੂਬਤਾ ਹੈ ਨਯਾਇ ਸੇ ਧਰਮ ਸੇ ਰਾਜ ਚਲਤਾ ਹੈ, ਸਾਡੇ ਸਿਖ ਪੰਜਾਬ ਦਾ ਰਾਜ ਕਰਨਗੇ ਔਰ ਸਰਬ ਖਾਲਸਾ ਦਿਨੋ ਦਿਨ ਬਲ ਧਾਰਕੇ ਚਾਰੋਂ ਤਰਫ ਆਨੰਦ ਕਰੇਗਾ ਨੌਕਰੀ ਅਰ ਸੁਦਾਗਰੀ ਅਰ ਜ਼ਿਮੀਦਾਰੀ ਖਾਲਸਾ ਕਰੇਗਾ ਸਾਰੀ ਪ੍ਰਿਥਵੀ ਤੇ ਖਾਲਸਾ ਰਹੇਗਾ, ਬਰਾਹਮਣ ਖੱਤ੍ਰੀ ਸਾਧਾਂ ਸੰਤਾਂ ਗ੍ਰਹਿਸਤੀ ਚਾਰ ਵਰਨੋਂ ਨੇ ਮਿਲਕੇ ਅਰਜ਼ ਕੀਤੀ ਸਚੇ ਪਾਤਿਸ਼ਾਹ ਆਪਕੇ ਸਿੱਖ ਗੰਗਾ ਗੁਦਾਵਰੀ ਕਾਂਸ਼ੀ ਕਯੋਂ ਨਹੀਂ ਜਾਂਵਦੇ ਜੀ ਬਚਨ ਹੋਇਆ ਕਿ 'ਕਤ ਜਾਈਐ ਰੇ ਘਰੁ ਲਾਗੋ ਰੰਗ ॥' ਸਾਡੇ ਸਿੱਖਾਂ ਸੰਤਾਂ ਕੋ ਸਭ ਕੁਛ ਨਜ਼ਰੀ ਆਂਵਦਾ ਹੈ ਗੰਗਾ ਗਾਇਆ ਤੀਰਥ ਸਭ ਹਰਿ ਸਰ ਤਰਨ ਤਾਰਨ ਅੰਮ੍ਰਿਤਸਰ ਜੀ ਵਿਚ ਆਨ ਰਹੇ ਹੈਂ, ਕੱਚੇ ਲੋਗ ਭੁੱਲਣਗੇ ਪਰ ਮੰਡਲ ਗੰਗਾ ਗਾਇਆ ਜੇੜ੍ਹੇ ਜਾਣਗੇ ਸੋ ਅਕਾਲ ਪੁਰਖ ਦੀ ਦਰਗਾਹੋਂ ਧੱਕੇ ਖਾਣਗੇ ਸਿਖੋ ! ਓਥੇ ਫੁਲ ਨਹੀਂ ਲੈ ਜਾਵਣੇ, ਓਥੇ ਗਤੀ ਕਿਸੇ ਦੀ ਨਹੀਂ ਹੋਂਦੀ ਜਿਸਦਾ ਪਹਿਰਾ ਹੋਂਵਦਾ ਹੈ ਓਸੇ ਨੂੰ ਗਤੀ ਦੀ ਖਬਰ ਰਖਣੀ ਪੈਂਦੀ ਹੈ। ਸਿੱਖੋ ਕਲਿਜੁਗ ਵਿਖੇ ਹੋਰਨਾਂ ਦੇਵਿਅਿਆਂ ਤੀਰਥ ਸ਼ਾਸਤ੍ਰਾਂ ਕਾ ਪਹਿਰਾ ਹਟ ਗਿਆ ਹੈ ਓਨਾਂ ਦੇ ਭਰਵਾਸੇ ਸੰਸਾਰ ਕਰਮ ਕਰਦਾ ਹੈ ਤੇ ਗਤੀ ਨਹੀਂ ਹੋਂਵਦੀ ਕਲਜੁਗ ਮੇਂ ਸ੍ਰੀ ਗੁਰੂ ਨਾਨਕ ਜੀ ਪੁਨਃ ਦਸਾਂ ਅਵਤਾਰਾਂ ਦਾ ਪਹਿਰਾ ਹੈ ਜੋ ਇਨਾਂ ਦਾ ਹੁਕਮ ਮੰਨੇਗਾ ਤਿਨਕੀ ਸੁਧਾਗਤੀ ਹੋਵੇਗੀ ॥ ਰਾਮਕਲੀ ਮਹਲਾ ੫॥

ਤੀਰਥ ਨਾਇ ਨ ਉਤਰਸਿ ਮੈਲ ॥ ਕਰਮ ਧਰਮ ਸਭ ਹਉਮੈ ਫੈਲ॥ ਲੋਕ ਪਚਾਰੇ ਗਤਿ ਨਹੀਂ ਹੋਇ ॥ ਨਾਮ ਵਿਹੂਣੇ ਚਲਸਹਿ ਰੋਇ ॥ ਬਿਨ ਹਰਿ ਨਾਮ ਨ ਟੂਟਸਿ ਪਟਲ ॥ ਸੋਧੇ ਸ਼ਾਸਤ੍ਰ ਸਿੰਮ੍ਰਿਤਿ ਸਗਲ॥

## ਆਗੇ ਸਾਖੀ ਬਤਾਲੀਸਵੀਂ ਪ੍ਰਾਰੰਭ ਹੋਈ

ਗੁਰ ਸਚੇ ਪਾਤਿਸ਼ਾਹ ਜਮਨਾ ਕਿਨਾਰੇ ਸ੍ਰੀ ਗੁਰੂ ਗਰੰਥ ਸਾਹਿਬ ਜੀ ਕੀ ਕਥਾ ਕਰੀ ਸ਼ਬਦ ਦਾ ਪ੍ਰਸੰਗ ਆਇਆ 'ਪਰ ਤ੍ਰਿਅ ਰੂਪ ਨ ਪੇਖੈ ਨੇਤ੍ਰ॥ ਸਾਧ ਕੀ ਟਹਿਲ ਸਤ ਸੰਗ ਹੇਤ॥' ਏਹ ਬਚਨ ਸੁਣ ਕੇ ਦੋ ਸਿਖ ਖੜੇ ਹੋ ਗਏ ਹੇ ਗੁਰੂ ਜੀ ਸੰਗ ਕੁਸੰਗ ਦੇ ਪਾਪੋਂ ਬਖਸ਼ ਲੌ ਜੀ ਤਾਂ ਬਚਨ ਹੋਇਆ ਸਚ ਕਹੋ ਤਾਂ ਬਖਸ਼ੇ ਜਾਵੋਗੇ ਇਕ ਨੇ ਕਹਿਆ ਮੈਂ ਬਾਮਣੀ ਵਿਧਵਾ ਸੀ ਓਸ ਨੂੰ ਆਪਣੇ ਘਰ ਲੈ ਆਂਦਾ ਹੈ ਤੇ ਦੂਜੇ ਨੇ ਕਹਾ ਜੀ ਮੈਂ ਨੈਣ ਆਪਣੇ ਘਰ ਆਂਦੀ ਹੈ ਬਚਨ ਹੋਇਆ ਸਿਖੋ ਤੁਸਾਂ ਕਿਸ ਕਾ ਕੁਸੰਗ ਕੀਆ ਹੈ ਗੁਰੂ ਜੀ ਭਾਗਵਤ ਵੀ ਕਥਾ ਪੰਡਤ ਸੇ ਕਰਾਈ ਸੀ ਓਸ ਤੋਂ ਸੁਣਿਆ ਸੀ ਦੈਂਤਾਂ ਦਾ ਗੁਰੂ ਸ਼ੁਕਰ ਦੀ ਬੇਟੀ ਜਿਸਦਾ ਦੇਵ ਜਾਨਕੀ ਨਾਮ ਸੀ ਪਾਂਡਵਾਂ ਦੇ ਵਡਿਆਂ ਛਤ੍ਰੀਆ ਉਸ ਨੂੰ ਗ੍ਰਿਹਣ ਕੀਆ ਸੀ ਉਸ ਤੋਂ ਪਾਂਡੋ ਰਾਜੇ ਸੁੱਕਰ ਬ੍ਰਾਹਮਣ ਦੇਵਤੇ ਹੂਏ ਜਦ ਇਹ ਬਾਤ ਸੁਣੀ ਤਬ ਮੇਰਾ ਮਨ ਨਿਰਭੈ ਹੂਆ ਨਾਲੇ ਕਥਾ ਵਿਚੋਂ ਅਸਾਂ ਸੁਣਿਆ ਸੀ ਜਦ ਇਸਤ੍ਰੀ ਮਨੁਖ ਦਾ ਪੱਲਾ ਫੜੇ ਅਰ ਉਸ ਕੋ ਪੁਰਸ਼ ਗ੍ਰਿਹਣ ਨ ਕਰੇ ਤਾਂ ਬ੍ਰਹਮ ਹੱਤਿਆ ਕਾ ਪਾਪ ਹੈ ਇਕ ਰੋਜ਼ ਇਸ ਬ੍ਰਾਹਮਣੀ ਨੇ ਤੇ ਨੈਣ ਨੇ ਸਾਡਾ ਪੱਲਾ ਪਕੜਿਆ ਸੀ ਇਸੀ ਪਾਪ ਸੇ ਡਰ ਕਰ ਗ੍ਰਿਹਣ ਕੀਆ ਸੀ ਮੈਂ ਲਿਹਾਜ ਕੇ ਮਾਰੇ ਏਹ ਕਰਮ ਕੀਆ ਹੈ ਖਾਲਸਾ ਜੀ ਵਿਧਵਾ ਇਸਤ੍ਰੀ ਤਬ ਗ੍ਰਿਹਣ ਕਰੋ ਚੱਦਰ ਪਾਕੇ

ਅਨੰਦ ਪੜਾ ਕੇ ਗੁਰੂ ਗਰੰਥ ਸਾਹਿਬ ਜੀ ਦੇ ਸਨਮੁਖ ਬੈਠਕੇ ਕੜਾਹ ਪ੍ਰਸਾਦਿ ਕਰਾਕੇ ਅਰਦਾਸਾ ਸੋਧਕੇ ਫੇਰ ਅੰਗੀਕਾਰ ਕਰੇ ਤਬ ਰਾਜ ਡੰਡ ਧਰਮ ਡੰਡ ਸੇ ਬਚੇਗੇ ਇਤਨੀ ਬਾਰਤਾ ਸੁਣ ਕਰ ਇਕ ਸਿੰਘ ਬੋਲ ਉਠਿਆ ਮਹਾਰਾਜ ਮੈਨੂੰ ਭੀ ਬਖਸ਼ੋ ਮੈਂ ਕਾਮ ਦੇ ਵਸ ਹੂਆ ਹੂਆ ਚੂਹੜੀ ਨੂੰ ਅੰਗੀਕਾਰ ਕੀਆ ਹੈ ਸਾਹਿਬਾਂ ਬਚਨ ਕੀਤਾ ਕਾਮ ਦੇ ਵਸ ਹੋਕੇ ਆਪਣਾ ਧਰਮ ਛੋੜਨਾ ਹਛਾ ਨਹੀਂ ਕੀਆ ਪਲ ਹਛਾ ਤੇਰੀ ਉਲਾਦ ਮਜ਼ੂਬੀ ਸਿੰਘ ਹੋਵੇਗੀ ਗੁਰੂ ਕੀ ਸੇਵਾ ਕਰੇਗੀ ਝਾੜੂ ਦੇਵੇਗੀ ਸੰਤਾਂ ਦੀ ਚਰਨ ਧੂੜ ਨਾਲ ਤੇਰੀ ਗਤੀ ਹੋਵੇਗੀ ਅਗੇ ਤੋਂ ਇਸ ਦਾ ਸੰਗ ਛਡ ਦੇ ਤੇ ਗੁਰਾਂ ਦੇ ਸਨਮੁਖ ਖੜਾ ਹੋਕੇ ਬਖਸ਼ਾ ਲਵੇ ਅਗੇ ਵਾਸਤੇ ਨਸੀਹਤ ਸਮਝੋ ਐਸਾ ਕੰਮ ਨਹੀਂ ਕਰਨਾ ਹਿੰਦੂ ਧਰਮ ਵਿਚ ਇਸਤ੍ਰੀਆਂ ਦਾ ਘਾਟਾ ਨਹੀਂ ਬੇਸ਼ੱਕ ਚਾਦਰ ਪਾਕੇ ਗ੍ਰਹਿਨ ਕਰ ਲਵੇ ਸਿਖਾਂ ਬਚਨ ਕੀਤਾ ਮਹਾਰਾਜ ਜੀ ਭਾਗਵਤ ਵਿਚ ਕੀ ਕੀ ਬਾਰਤਾਂ ਕਹੀਆਂ ਹੈਨ ਸਾਹਿਬਾਂ ਹੁਕਮ ਕੀਤਾ ਭਾਗਵਤ ਤੋਂ ਕੁਲ ੪ ਚਾਰ ਸਲੋਕ ਹੈਨ ਵਸ਼ਈਆਂ ਨੇ ਆਪਣੀ ਬਦਨਾਮੀ ਧੋਣ ਪਿਛੇ ਭਗਵਤ ਮੋਹਰੇ ਰਖ ਦਿਤਾ ਹੈ ਦੇਖ ਲਵੋ ਅਰ ਦੇਵਤਿਓ ਕੀ ਨਿੰਦਾ ਕਰਨੀ ਸ਼ੁਰੂ ਕਰ ਦਿਤੀ ਹੈ ਕ੍ਰਿਸ਼ਨ ਜੀ ਜਲ ਵਿਖੇ ਥਲ ਵਿਖੇ ਤੁਰੇ ਜਾਂਦੇ ਏਹੀ ਕਰਮ ਕਰਦੇ ਰਹੇ ਹੈਨ ਮੂਰਖਾਂ ਨੇ ਏਹ ਬਚਨ ਮਾਨ ਲੀਏ ਹੈਨ ਆਪ ਬਚਨ ਸਮਝੋ ਪੁਤ੍ਰ ਕੇ ਸਾਹਮਣੇ ਮਾਤਾ ਪਿਤਾ ਭੋਗ ਕਰਦੇ ਕਿਸੀ ਨੇ ਦੇਖੇ ਹੈਨ ਆਪ ਹਛੀ ਤਰ੍ਹਾਂ ਖਾਲਸਾ ਜੀ ਸਮਝੋ ਕੇਵਲ ਵਿਸ਼ਈਯੋਂ ਕੀ ਭੂਲ ਹੈ ਏਹ ਸਭ ਝੂਠ ਹੈ ਪੜ੍ਹਨੇ ਸੁਣਨੇ ਵਾਲੇ ਸਾਰੇ ਨਰਕ ਨੂੰ ਜਾਵਣਗੇ ਜੇਕਰ ਸਚ ਹੁੰਦਾ ਹੋਰ ਕ੍ਰਿਸ਼ਨ ਜੀ ਕਾ ਆਖਿਆ ਸਰਬ ਸੰਸਾਰ ਕਰਦਾ ਹੈ ਉਤਮ ਲੋਕ ਵਿਦਵਾਨ ਕਈ ਤਰ੍ਹਾਂ ਪੂਜਾ

ਕਰਦੇ ਹੈਨ ਰਾਸ ਹੋਲੀ ਹੋਰ ਸਭ ਕਰਮ ਕਰਦੇ ਹੈਨ ਕੋਈ ਨਗਰ ਹੋ ਕੇ ਬਜਾਰ ਵਿਚ ਜਲ ਵਿਚ ਕਿਸੇ ਦੇ ਦੇਖਦਿਆਂ ਆਪਣੀ ਪਰਾਈ ਇਸਤ੍ਰੀ ਪੜਦੇ ਥੋਂ ਬਿਨਾਂ ਮੂਰਖ ਭੀ ਨਹੀਂ ਭੋਗ ਕਰਦੇ ਸਿਖੋ ਕ੍ਰਿਸ਼ਨ ਭਗਵਾਨ ਜੀ ਕੋ ਬਿਆਸ ਤੇ ਸੁਖਦੇਵ ਜੀ ਨੇ ਪਸ਼ੂਆਂ ਜੈਸਾ ਸਿਧ ਕੀ ਹੈ। ਤੁਸੀਂ ਸਿਖੋ ਗੁਰੂ ਗਰੰਥ ਸਾਹਿਬ ਜੀ ਕੀ ਬਾਣੀ ਸੁਣੋ ਕਥਾ ਕਰੋ ਸ਼ਾਂਤੀ ਆਵੇਗੀ, ਸਿਖਾਂ ਅਰਜ ਕਰੀ ਗੁਰੂ ਜੀ ਅੰਮ੍ਰਿਤਸਰ ਜੀ ਚਲੋ ਦਰਸ਼ਨ ਕਰੀਏ ਸਰੋਵਰ ਦਾ ਇਸ਼ਨਾਨ ਕਰੀਏ । ਬਚਨ ਹੋਆ ਚਾਰ ਜੋਜਨ ਸਹਰ ਵੱਸੇਗਾ ਅੰਮ੍ਰਿਤਸਰ ਜੀ ਇਸ਼ਨਾਨ ਕਰਾਂਗੇ ਸਿਖਾਂ ਬਚਨ ਕੀਤਾ ਅਰ ਕਹਾ ਮਹਾਰਾਜ ਜੀ ਤੁਰਕਾਂ ਦੀ ਫੌਜ ਆਈ ਹੈ ਆਪ ਸਾਥ ਯੁੱਧ ਕਰਨੇ ਨੂੰ, ਅਸੀਂ ਥੋੜੇ ਸਿੰਘ ਹਾਂ, ਬਚਨ ਕੀਤਾ ਸਿਖੋ ਧਤੂਰੇ ਦੇ ਪੱਤਰ ਘੋਟਕੇ ਰਸਾ ਕਢੋ ਤੇ ਜੰਤਰ ਲਿਖੋ ਸਰਬ ਸਿੰਘਾਂ ਦੇ ਗਲ ਬੰਨ ਦੇਵੋ, ਸਿੱਖਾਂ ਬਚਨ ਮੰਨਕੇ ਬੰਨ ਦੀਆ ਹੁਕਮ ਹੂਆ ਇਕ ਸਿੰਘ ਵਿਚ ਲੱਖ ਸਿੰਘ ਦਾ ਬਲ ਹੋਵੇਗਾ ਕਰ ਸ਼ੇਰ ਦੀ ਨਿਆਂਈ ਗੱਜੇਗਾ ਕਿਧਰ ਹਾਰ ਨਾ ਆਵੇਗੀ ਸਿੰਘ ਸਰਬ ਤਿਆਰ ਹੂਏ ਲਗੇ ਯੁੱਧ ਕਰਨੇ ਤੁਰਕਾਂ ਕੋ ਜੀਤ ਲੀਆ ਸਬ ਨਸ ਗਏ। ਸਿੰਘਾਂ ਅਰਜ਼ ਕੀਤੀ ਤੁਰਕ ਨਸ ਗਏ ਹੈਨ ਗੁਰਾਂ ਬਚਨ ਕੀਤਾ ਖਾਲਸਾ ਜੀ ਅੰਮ੍ਰਿਤ ਛਕਕੇ ਗੁਰੂ ਗ੍ਰੰਥ ਸਾਹਿਬ ਜੀ ਕੇ ਹਜ਼ੂਰ ਬੇਨਤੀ ਕਰਕੇ ਜਦ ਚੜ੍ਹਾਈ ਕਰੋਗੇ ਕਿਧਰੇ ਹਾਰ ਨਾ ਆਵੇਗੀ ਗੁਰੂ ਕੀ ਰਹਿਤ ਮਿਰਯਾਦਾ ਪਰ ਚਲੋ ਭਰੋਸਾ ਰਖੋ ਓਨਾ ਪਰ ਗੁਰੂ ਜੀ ਪ੍ਰਸੰਨ ਹੋਣਗੇ ਜਦੋਂ ਸਿੰਘ ਜੁਧ ਕਰਨਗੇ ਅਪੱਛਰਾਂ ਬਿਦਾਨ ਲਈ ਖੜੀਆਂ ਰਹਿਣਗੀਆਂ ਜੇੜਾ ਸਿੰਘ ਸ਼ਹੀਦੀ ਪਾਂਵਦਾ ਹੈ ਬਿਬਾਨ ਪਰ ਝੜਾ ਕੇ ਬੈਕੁੰਠ ਨੂੰ ਲੈ ਜਾਂਵਦੀਆਂ ਹਨ ਜੋ ਕੋਰ

ਹ ਜਾਂਵਦੇ ਹੈਨ ਓਨ੍ਹਾਂ ਨੂੰ ਗਿਦੜ ਕੁੱਤੇ ਖਾਂਦੇ ਹੈਨ ਸਿੰਘ ਡਰ ਗਏ ਗੁਰਾਂ ਬਚਨ ਕੀਤਾ ॥ ਸਤ੍ਰ ਅਨੇਕ ਚਲਾਵਤ ਘਾਵ ਤਊ ਤਨ ਏਕ ਨ ਲਾਗਨ ਪਾਵੈ ॥ ਹੇ ਸਿੰਘੋ ਤੁਸੀਂ ਕਿਸੇ ਕੋ ਨਾ ਦਿਸੋਗੇ ਤੁਹਾਨੂੰ ਸਭ ਕੁਛ ਨਜਰੀ ਆਵੇਗਾ ਜੇਹੜਾ ਸਿੰਘ ਜ਼ਖਮੀ ਹੋਵੇ ਓਸਕੋ ਕਰੀਰ ਕੇ ਪਤੇ ਘੋਟਕੇ ਪਿਲਾ ਦੇਣ ਤੁਰੰਤ ਸਿੰਘ ਉਠ ਖੜਾ ਹੋਵੇ, ਗੁਰੂ ਸਚੇ ਪਾਤਿਸ਼ਾਹ ਜੀ ਜੁੱਧ ਥੋਂ ਫਤੇ ਪਾਈ ਤੁਰਕ ਨੇ ਹਾਰ ਖਾਈ ॥ ੪੨ ॥

ਬੋਲੋ ਭਾਈ ਜੀ ਵਾਹਿਗੁਰੂ

ਏਹ ਜੰਤ੍ਰ ਜੁੱਧ ਵੇਲੇ ਗਲ ਬੰਨੇ ਹਾਰ ਨਾਂ ਆਵੇਗੀ।

| ਸ | ਤਿ | ਨਾ |
|---|---|---|
| ਮ | ਸ੍ਰੀ | ਵਾ |
| ਹਿ | ਗੁ | ਰੂ |

## ਆਗੇ ਸਾਖੀ ਤਿਰਤਾਲੀਸਵੀਂ ਚਲੀ

ਚੌਧਰ ਗੁਰੂ ਜੀ ਦਰਬਾਰ ਲਗਾਇਆ ਬਚਨ ਕੀਤਾ ਰਾਗੀ ਸਿੰਘੋ ਤੁਸੀਂ ਕਾਫੀ ਮੇਂ ਸ਼ਬਦ ਪੜੋ ਕੀਰਤਨ ਕੀਤਾ ਕਰੋ ਸੁਣਕੇ ਸਿੰਘ ਮਸਤਾਨੇ ਭਏ ਕਿਸੇ ਕੋ ਆਪਣੇ ਸਰੀਰ ਦੀ ਹੋਸ਼ ਨਾ ਰਹੀ ਗੁਰੂ ਸਚਾ ਪਾਤਿਸ਼ਾਹ ਗਹਿਰ ਗੰਭੀਰ ਹੋਇ ਸ਼ਬਦ ਮੈਂ ਲੀਨ ਭਏ ਜਾਂ ਭੋਗ ਪਾਇਆ ਤਾਂ ਸਿੱਖਾਂ ਅਰਜ਼ ਕਰੀ ਹੇ ਗੁਰੂ ਜੀ ਇਹ ਕੀ ਕਾਰਨ ਹੈ ? ਹੁਕਮ ਹੋਯਾ ॥ 'ਜੋ ਰਤੇ ਰੰਗ ਏਕ ਕੈ ਨਾਨਕ ਗੂੜਾ ਰੰਗ ।' ਸਿੱਖੋ ਨਾਮ ਦਾ ਰੰਗ ਕਦੇ ਨਹੀਂ ਲਹਿੰਦਾ ਗੁਰੂ ਅੰਗਦ ਜੀ ਮਹਾਰਾਜ ਨਾਮ ਕੇ ਰੰਗ ਵਿਚ ਮਸਤਾਨੇ ਹੂਏ ਸਨ ਸਾਤ ਦਿਨ ਨਹੀਂ ਬੋਲੇ ਸੁਲਤਾਨ ਦੇ ਚੇਲੇ ਮਕਰੀਏ ਹਨ ਇਕ ਦੋ ਘੜੀ ਨਚ ਟੱਪਕੇ ਲੋਕਾਂ ਮੂਰਖਾਂ ਨੂੰ ਵੱਸ ਕਰ ਲੈਂਦੇ ਹੈਨ ਅਰ ਆਪਣੀ

ਸੇਵਾ ਪੂਜਾ ਕਰਾਉਂਦੇ ਹਨ॥ ਸਬਦ॥ ਨਚਣ ਕੁਦਣ ਮਨਿ ਕਾ ਚਾਉ॥ ਨਾਨਕ ਜਿਨਿ ਮਨਿ ਭਉ ਤਿਨਾ ਮਨਿ ਭਾਉ॥ ਨਚਣ ਟਪਣ ਸੇ ਤਮੋਂ ਗੁਣੀ ਬ੍ਰਿਤੀ ਹੋ ਜਾਂਦੀ ਹੈ॥ਸਬਦ॥ 'ਉਡ ਉਡ ਰਾਵਾ ਝਾਟੈ ਪਾਇ॥ ਵੇਖੇ ਲੋਕ ਹਸੇ ਘਰ ਜਾਇ॥' ਤਾਂ ਸਿਖਾਂ ਅਰਜ ਕੀਤੀ ਗੁਰੂ ਜੀ ਵਿਆਹ ਕੁੜਮਾਈ ਮੰਗਲਾਚਾਰ ਦੇ ਸ਼ਬਦ ਮਰਯਾਦਾ ਨਾਲ ਲਿਖਵਾਓ ਜੀ ਬਚਨ ਹੂਆ ਪਹਿਲਾਂ ਜਪੁਜੀ ਸਾਹਿਬ ਦਾ ਪਾਠ ਕਰਨਾ ਫੇਰ ਰਾਗ ਸੂਹੀ ਵਿਖੇ ਮਹਾਰਾਜ ਜੀ ਛੰਦ ਉਚਾਰਿਆ ਹੈ।

ਰੀਤੀ ਵਿਆਹ ਕੀ ਚਲੀ॥
ਗੁਰ ਮਿਰਯਾਦਾ ਦੇ ਸਾਥ ਇਸਤ੍ਰਾਂ ਕਰਨੀ

ੴ ਸਤਿਗੁਰ ਪ੍ਰਸਾਦਿ॥

ਰਾਗੁ ਸੂਹੀ ਛੰਤ ਮਹਲਾ ੧॥ ਘਰੁ ੨॥ ਹਮ ਘਰਿ ਸਾਜਨ ਆਏ॥ ਸਾਚੈ ਮੇਲਿ ਮਿਲਾਏ॥ ਸਹਜਿ ਮਿਲਾਏ ਹਰਿ ਮਨਿ ਭਾਏ ਪੰਚ ਮਿਲੇ ਸੁਖੁ ਪਾਇਆ॥ ਸਾਈ ਵਸਤੁ ਪਰਾਪਤਿ ਹੋਇ ਜਿਸੁ ਸੇਤੀ ਮਨੁ ਲਾਇਆ॥ ਅਨਦਿਨੁ ਮੇਲੁ ਭਇਆ ਮਨੁ ਮਾਨਿਆ ਘਰ ਮੰਦਰ ਸੋਹਾਏ॥ ਪੰਚ ਸਬਦ ਧੁਨਿ ਅਨਹਦ ਵਾਜੇ ਹਮ ਘਰਿ ਸਾਜਨ ਆਏ॥੧॥ ਆਵਹੁ ਮੀਤ ਪਿਆਰੇ॥ ਮੰਗਲ ਗਾਵਹੁ ਨਾਰੇ॥ ਸਚੁ ਮੰਗਲੁ ਗਾਵਹੁ ਤਾ ਪ੍ਰਭੁ ਭਾਵਹੁ ਸੋਹਿਲੜਾ ਜੁਗ ਚਾਰੇ॥ ਅਪਨੈ ਘਰਿ ਆਇਆ ਥਾਨਿ ਸੁਹਾਇਆ ਕਾਰਜਿ ਸਬਦਿ ਸਵਾਰੇ॥ ਗਿਆਨ ਮਹਾ ਰਸੁ ਨੇਤ੍ਰੀ ਅੰਜਨੁ ਤ੍ਰਿਭਵਣ ਰੂਪੁ ਦਿਖਾਇਆ॥ ਸਖੀ ਮਿਲਹੁ ਰਸਿ ਮੰਗਲੁ ਗਾਵਹੁ ਹਮ ਘਰਿ ਸਾਜਨੁ ਆਇਆ॥੨॥ ਮਨੁ ਤਨੁ ਅੰਮ੍ਰਿਤਿ ਭਿੰਨਾ॥ ਅੰਤਰਿ ਪ੍ਰੇਮੁ ਰਤੰਨਾ॥ ਅੰਤਰਿ ਰਤਨੁ ਪਦਾਰਥੁ ਮੇਰੈ ਪਰਮ

ਤਤੁ ਵੀਚਾਰੋ ॥ ਜੰਤ ਭੇਖ ਤੂੰ ਸਫਲਿਓ ਦਾਤਾ ਸਿਰਿ ਸਿਰਿ ਦੇਵਨ ਹਾਰੋ ॥ ਤੂੰ ਜਾਨ ਗਿਆਨੀ ਅੰਤਰਿ ਜਾਮੀ ਆਪੇ ਕਾਰਣੁ ਕੀਨਾ ॥ ਸੁਨਹੁ ਸਖੀ ਮਨੁ ਮੋਹਨਿ ਮੋਹਿਆ ਤਨੁ ਮਨੁ ਅੰਮ੍ਰਿਤ ਭਿਨਾ ॥ ੩ ॥ ਆਤਮ ਰਾਮ ਸੰਸਾਰਾ ॥ ਸਾਚਾ ਖੇਲ ਤੁਮਾਰਾ ॥ ਸਚੁ ਖੇਲ ਤੁਮਾਰਾ ਅਗਮ ਅਪਾਰਾ ਤੁਧ ਬਿਨੁ ਕਉਣ ਬੁਝਾਏ ॥ ਸਿਧ ਸਾਧਿਕ ਸਿਆਣੇ ਕੇਤੇ ਤੁਧ ਬਿਨ ਕਵਨੁ ਕਹਾਏ ॥ ਕਾਲ ਬਿਕਾਲੁ ਭਏ ਦੇਵਾਨੇ ਮਨੁ ਰਾਖਿਆ ਗੁਰਠਾਏ ॥ ਨਾਨਕ ਅਵਗੁਣ ਸ਼ਬਦ ਜਲਾਏ ਗੁਣ ਸੰਗਮ ਪ੍ਰਭ ਪਾਏ ॥ ੪ ॥ ੧ ॥ ੨ ॥ ਏਹ ਸ਼ਬਦ ਮੁਕਟ ਬੰਨ੍ਹਣ ਦੇ ਵਕਤ ਪੜ੍ਹੋ ਜਾਂਮਾ ਪਹਿਰਾਵੇ ਗੌਂਦਾ ਬੰਨਣਾ ।

## ਸੂਹੀ ਛੰਤ ਮਹਲਾ ੧

ਸੁਖਿ ਸੋਹਿਲੜਾ ਹਰਿ ਧਿਆਵਹੁ ॥ ਗੁਰਮੁਖਿ ਹਰਿ ਫਲ ਪਾਵਹੁ ॥ ਗੁਰਮੁਖਿ ਫਲ ਪਾਵਹੁ ਹਰਿ ਨਾਮ ਧਿਆਵਹੁ ਜਨਮ ਜਨਮ ਕੇ ਦੂਰ ਨਿਵਾਰੇ ॥ ਬਲਿਹਾਰੀ ਗੁਰ ਆਪਣੇ ਵਿਟਹੁਜਿਨ ਕਾਰਜ ਸਭ ਸਵਾਰੇ ॥ ਭਗਤ ਜਨਾਂ ਕੀ ਹਰਿ ਜੀਉ ਰਾਖੈ ਜੁਗ ਜੁਗ ਰਖਦਾ ਆਇਆ ਰਾਮ ॥ ਸੋ ਭਗਤ ਜੋ ਗੁਰਮੁਖ ਹੋਵੇ ਹਉਮੈ ਸ਼ਬਦ ਜਲਾਇਆ ਰਾਮ ॥ ੧ ॥ ਏਹ ਸਾਰਾ ਛੰਦ ਪੜਨਾ । ਅਗੇ ਉਗ੍ਰਦੰਤੀ ਦੇ ਦੋ ਸਵਯੇ ਪੜਨੇ । ਏਹ ਸਾਰਾ ਛੰਦ ਜੰਞ ਦੇ ਢੁਕਾ ਸਮੇਂ ਪੜਨਾ ਮੰਗਲਾ ਚਾਰ ਕੇ ਵਕਤ ਜੋ ਇਨ੍ਹਾਂ ਦਾ ਪਾਠ ਕਰਕੇ ਕਾਰਜ ਕਰਨਗੇ ਓਹਨਾਂ ਨੂੰ ਦੁਖ ਪੀੜ ਕਦੀ ਤੁਛ ਨਾ ਹੋਵੇਗਾ, ਵੇਦੀ ਦੀ ਗੱਡ ਦੇਵਣੀ ਸ਼ਬਦ 'ਗੁਰੂ ਮੇਰੇ ਸੰਗ ਸਦਾ ਹਰਿ ਨਾਲੇ ।' ਹਤੀ ਨਲੀਯੇਰ ਸੰਗ ਘ੍ਰਿਤ ਦੀ ਪਾਵਣੀ ਲੜਕੀ ਲੜਕੇ ਨੂੰ ਅੰਮ੍ਰਿਤ ਛਕਾ ਕੇ ਖਾਰਿਆਂ ਪਰ ਬਠਲਾਵੇ ਕੜਾਹ ਪ੍ਰਸ਼ਾਦਿ ਕਰਕੇ ਰਖਣਾ ਗੁਰੂ ਗਰੰਥ

ਸਾਹਿਬ ਜੀ ਖੋਲ ਕੇ ਲਾਵਾਂ ਪੜ੍ਹਾਵਣੀਆਂ ਰਾਗੀਆਂ ਪਾਸੋਂ ਗਰੰਥੀ ਪਾਸੋਂ ਲੜਕੇ ਲੜਕੀ ਨੂੰ ਸਿਖਿਆ ਦੇਵਣੀ । ਸਵਾ ਰੁਪਯਾ ੧।) ਰਾਗੀਆਂ ਨੂੰ ਅਰਦਾਸ ਕਰਵਾਨੀ ਅਨੰਦ ਗਰੰਥੀ ਸਿੰਘ ਕੋਲੋਂ ਪੜ੍ਹਾਵਣਾ ਪੜਕੇ ਅਨੰਦ ਇਕ ਵਡਾ ਰੁਮਾਲ ਲੈਕੇ ਦੋਨੋਂ ਦੇ ਉਪਰ ਪਾਵਣਾ ਫੇਰ ਕੜਾਹ ਪ੍ਰਸ਼ਾਦਿ ਵਰਤਾਵਣਾ ਅਨੰਦ ਪੜ੍ਹਾਈ ੧।) ਸਵਾ ਰੁਪਯਾ ਗਰੰਥੀ ਨੂੰ ਦੇਵਣਾ ਪ੍ਰਸ਼ਾਦਿ ਵਿੱਤ ਸਮਾਨ ਜੰਞ ਨੂੰ ਛਕਾਵਣਾ ਕਰਜਾ ਚੁਕ ਕੇ ਵਡਿਆਈ ਨਹੀਂ ਕਰਨੀ, ਵਿਤ ਸੰਜੁਗਤ ਬਸਤ੍ਰ ਭੂਛਨ ਦੇਵੇ ਜੋ ਕੁਛ ਹੋ ਸਕੇ ਦੇਵੇ ਓਹੀ ਵਕਤ ਨਹੀਂ ਦੇਵਣੇ ਦਾ ਸਾਰੀ ਉਮਰ ਦੇਵਣਾ ਹੈ ਦੁਖ ਸੁਖ ਵੇਲੇ ਸਦਾ ਮਾਪੇ ਹੀ ਕੰਮ ਆਂਵਦੇ ਹੈਨ ਸਾਹਾ ਸੋਧਨਾ ਹੋਵੇ ਗੁਰੂ ਜੀ ਅਗੇ ਪ੍ਰਾਰਥਨਾ ਕਰਕੇ ਚਿਠੀਆਂ ਪਾ ਦੇਵੇ ਜੇਹੜਾ ਹੁਕਮ ਆਵੇ ਪਰਵਾਨ ਕਰੇ ਤੇਲ ਚੜ੍ਹਾਵਨਾਂ ਸੈਂਤ ਕਰਨੀ ਰਾਸ ਹੋ ਗਏ ਸਮਝੋ, ਸ਼ਬਦ 'ਗਿਆਨ ਪ੍ਰਚੰਡ ਸਭੇ ਕਾਰਜ ਰਾਸ ਹੋ ਗਏ ਸਮਝੋ, ਸ਼ਬਦ 'ਗਿਆਨ ਪ੍ਰਚੰਡ ਬਲਿਆ ਘਰ ਚਾਨਣ ਘਰੁ ਮੰਦਰ ਸੋਹਾਇਆ ॥ ਮਨ ਤਨ ਅਰਪ ਨੀਂਗਰ ਬਣਾਇਆ ਹਰਿ ਪ੍ਰਭ ਸਚੇ ਭਾਇਆ ॥ ਹਰਿ ਪ੍ਰਭ ਕਾਜ ਰਚਾਇਆ ਗੁਰਮੁਖਿ ਵੀਆਵਣ ਆਇਆ ॥ ਸਾਧਨ ਕੰਤ ਪਿਆਰੀ ॥ ਐਸੇ ਸ਼ਬਦ ਪੜਨੇ ਸੁਣਨੇ ਹਾਥੀ ਦੇ ਹੱਡ ਦਾ ਚੂੜਾ ਨਹੀਂ ਪਾਵਣਾ ਦੋਸ਼ ਹੋਂਦਾ ਹੈ। ਰਬਾਬੀ ਸ਼ਬਦ ਪੜ੍ਹੇਂ ਸਿਠਣੀ ਮੇਹਣਾਂ ਕੋਈ ਨਹੀਂ ਬੋਲਣਾਂ ਕਈਆਂ ਧੀਆਂ ਦੀ ਸਾਹੁਰਿਆਂ ਨਾਲ ਨਹੀਂ ਬਣਦੀ ਫੇਰ ਮਾਪਿਆਂ ਦੇ ਘਰ ਰਹਿੰਦਾ ਆ ਹੈਨ ਤਾਂ ਤੇ ਵਿਆਹ ਵਿਚ ਥੋੜਾ ਖਰਚ ਕਰੋ, ਧੀ ਦੇ ਕੇ ਕਰਤੂਤੀ ਕਹਾਵਨਾਂ ਮੂਰਖਾਂ ਦੀ ਮਤ ਹੈ, ਪੰਞੀ ਰੁਪਏ ਤਕ ਖਰਚ ਕੁੜਮ ਦੇਣ ਟਹਿਲ ਕਰਨੇ ਵਾਲਿਆਂ ਥੋਂ ਬਿਨਾਂ ਧੀ ਦਾ ਪੈਸਾ ਹੋਰ

ਕਿਸੇ ਨੂੰ ਨਹੀਂ ਦੇਣਾ ਜਾਂਞੀ ਬਹੁਤ ਨਹੀਂ ਕਠੇ ਕਰਨੇ ਲਸੀ ਪੈਰ ਨਹੀਂ ਪਾਉਣਾ ਆਤਸ਼ਬਾਜੀ ਨਹੀਂ ਸਾੜਣੀ ਕੰਜਰੀ ਨਚਾਇਕੇ ਕੰਜਰ ਨਹੀਂ ਬਣਨਾਂ ਧੀ ਕੋ ਰੁਆ ਕੇ ਨਹੀਂ ਤੋਰਨਾਂ ਨਾ ਗਲ ਲਗ ਕੇ ਮਿਲਨਾਂ । ਸਿਖੋ ਮਿਲਣੀ ਤੇ ਮੁਕਲਾਵੇ ਦਾ ਬਖੇੜਾ ਨਹੀਂ ਰਖਨਾਂ ਕੁੜਮ ਨੂੰ ਮਿਤਰ ਹੀ ਸਮਝੋ ਜਾਂਞੀਆਂ ਨੂੰ ਪ੍ਰਸ਼ਾਦਿ ਛਕਾਓ ਪੈਰੀਂ ਕੁੜਮ ਦੇ ਹਥ ਲਾਓ ਝੂਮਾਂ ਪਾਸੇਂ ਮੁਇਆਂ ਦੀ ਕਲਿਆਨ ਨਹੀਂ ਸੁਣਨੀ ਮਠਾ ਭਾਜੀ ਵਿਤ ਸਮਾਨ ਦੇਵੇ ਕਰਜ ਚੁਕ ਕੇ ਧੀਅ ਦਾ ਵਿਆਹ ਨਹੀਂ ਕਰੋਂ ਨਿਉਂਦ੍ਰਾ ਵਿਤ ਸਮਾਨ ਲਵੋ ਤੇ ਵਿਤ ਸਮਾਨ ਦੇਵੋ ਕਚੀ ਪਿੰਨੀ ਤੇ ਵਾੜਾ ਨਹੀਂ ਕਰਨਾ ਏਹ ਫਾਲਤੂ ਖਰਚ ਹੈਨ ਡੋਲੇ ਤੇ ਨਹੱਕ ਧਨ ਨਹੀਂ ਉਜਾੜਨਾ ਹੋ ਸਕੇ ਭੁਖੇ ਨੂੰ ਅੰਨ ਬਸਤਰ ਬੇਸ਼ਕ ਦੇਵੋ ਧਨ ਖਰਚ ਕੇ ਗਊ ਮਨਿ ਘੋੜਾ ਊਠ ਏਹ ਦਾਨ ਨਹੀਂ ਦੇਵਨਾ ਓਹ ਧਨ ਜਾਂ ਕੁੜਮ ਨੂੰ ਦੇਵੋ ਜਾਂ ਹੌਲੀ ਹੌਲੀ ਧੀ ਦੇ ਸਵਾਰਥਾਂ ਪਰ ਲਗਾਓ ਜਿਸ ਵਿਚ ਲੜਕੀ ਲੜਕਾ ਸੁਖ ਪਾਵੇ ਰੋਕ ਧਨ ਬਹੁਤ ਕੰਮ ਸਵਾਰਥਾ ਹੈ ਗੁਰੂ ਕੀ ਮਿਰਯਾਦਾ ਨਾਲ ਵਿਆਹ ਕਰੋ । ਜਦ ਸਾਹੇ ਚਿਠੀ ਭੇਜਣੀ ਹੋਵੇ ਤਾਂ ਏਹ ਸ਼ਬਦ ਲਿਖ ਕੇ ਭੇਜਣਾ ॥ ਸੂਹੀ ਮਹਲਾ ੪ ॥ ਪਾਤੀ ਵਾਚਾਈ ਮਨ ਵਜੀ ਵਧਾਈ ਜਬ ਵਾਜਣ ਸੁਣੇ ਘਰਿ ਆਏ ॥ ਗੁਣੀ ਗਿਆਨੀ ਬਹੁ ਮਤਾ ਪਕਾਇਆ ਫੇਰੇ ਤਤ ਦਿਵਾਏ ॥ ਵਰ ਪਾਇਆ ਪੁਰਖ ਅਗੰਮ ਅਗੋਚਰ ਸਦ ਨਵਤਨ ਬਾਲ ਸੁਖਾਈ ॥ ਨਾਨਕ ਕਿਰਪਾ ਕਰਕੇ ਮੇਲੇ ਵਿਛੁੜ ਕਦੇ ਨ ਜਾਈ ॥ ੧ ॥ ਏਹ ਸ਼ਬਦ ਲਿਖਕੇ ਭੇਜਣਾ । ਹੁਣ ਸਰਬ ਖਾਲਸੇ ਜੀ ਦੇ ਸੁਖ ਲਈ ਲਾਵਾਂ ਲਿਖਨੇ ਹਾਂ। ਜਿਥੇ ਸ੍ਰੀ ਗੁਰੂ ਗਰੰਥ ਸਾਹਿਬ ਜੀ ਨਾ ਰਖ ਸਕਦੇ ਹੋਵਨ ਓਥੇ ਇਸ ਪੁਸਤਕ ਨੂੰ

ਖੋਲ੍ਹਕੇ ਲਾਂਵਾਂ ਦਾ ਪਾਠ ਕਰ ਲਵੇ । ਰਾਗੁ ਸੂਹੀ ਮਹਲਾ ੪ ॥ ਹਰਿ ਪਹਿਲੜੀ ਲਾਵ ਪਰਵਿਰਤੀ ਕਰਮ ਦ੍ਰਿੜਾਇਆ ਬਲਿ ਰਾਮ ਜੀਉ ॥ ਬਾਣੀ ਬ੍ਰਹਮਾ ਵੇਦੁ ਧਰਮੁ ਦ੍ਰਿੜਹੁ ਪਾਪ ਤਜਾ-ਇਆ ਬਲਿ ਰਾਮ ਜੀਉ ॥ ਧਰਮੁ ਦ੍ਰਿੜਹੁ ਹਰਿ ਨਾਮੁ ਧਿਆਵਹੁ ਸਿਮ੍ਰਿਤ ਨਾਮੁ ਦ੍ਰਿੜਾਇਆ ॥ ਸਤਿਗੁਰੁ ਗੁਰੁ ਪੂਰਾ ਆਰਾਧਹੁ ਸਭਿ ਕਿਲ ਵਿਖ ਪਾਪ ਗਵਾਇਆ ॥ ਸਹਜ ਅਨਦੁ ਹੋਆ ਵਡਭਾਗੀ ਮਨਿ ਹਰਿ ਹਰਿ ਮੀਠਾ ਲਾਇਆ ॥ ਜਨੁ ਕਹੈ ਨਾਨਕੁ ਲਾਵ ਪਹਿਲੀ ਆਰੰਭੁ ਕਾਜੁ ਰਚਾਇਆ ॥ ੧ ॥ ਹਰਿ ਦੂਜੜੀ ਲਾਵ ਸਤਿਗੁਰੁ ਪੁਰਖੁ ਮਿਲਾਇਆ ਬਲਿ ਰਾਮ ਜੀਉ ॥ ਨਿਰਭਉ ਭੈ ਮਨੁ ਹੋਇ ਹਉਮੈ ਮੈਲੁ ਗਵਾਇਆ ਬਲਿ ਰਾਮ ਜੀਉ ॥ ਨਿਰਮਲੁ ਭਉ ਪਾਇਆ ਹਰਿ ਗੁਣ ਗਾਇਆ ਹਰਿ ਵੇਖੈ ਰਾਮੁ ਹਦੂਰੇ ॥ ਹਰਿ ਆਤਮ ਰਾਮੁ ਪਸਾਰਿਆ ਸੁਆਮੀ ਸਰਬ ਰਹਿਆ ਭਰਪੂਰੇ ॥ ਅੰਤਰਿ ਬਾਹਰਿ ਹਰਿ ਪ੍ਰਭੁ ਏਕੋ ਮਿਲਿ ਹਰਿ ਜਨ ਮੰਗਲ ਗਾਏ ॥ ਜਨ ਨਾਨਕ ਦੂਜੀ ਲਾਵ ਚਲਾਈ ਅਨਹਦ ਸ਼ਬਦ ਵਜਾਏ ॥ ੨ ॥ ਹਰਿ ਤੀਜੜੀ ਲਾਵ ਮਨਿ ਚਾਉ ਭਇਆ ਬੈਰਾਗੀਆ ਬਲਿ ਰਾਮ ਜਾਉ । ਸੰਤ ਜਨਾ ਹਰਿ ਮੇਲੁ ਹਰਿ ਪਾਇਆ ਵਡਭਾਗੀਆ ਬਲਿ ਰਾਮ ਜੀਉ ॥ ਨਿਰਮਲੁ ਹਰਿ ਪਾਇਆ ਹਰਿ ਗੁਣ ਗਾਇਆ ਮੁਖਿ ਬੋਲੀ ਹਰਿ ਬਾਣੀ ॥ ਸੰਤ ਜਨਾ ਵਡਭਾਗੀ ਪਾਇਆ ਹਰਿ ਕਥੀਐ ਅਕਥਿ ਕਹਾਣੀ ॥ ਹਿਰਦੈ ਹਰਿ ਹਰਿ ਹਰਿ ਧੁਨਿ ਉਪਜੀ ਹਰਿ ਜਪੀਐ ਮਸਤਕਿ ਭਾਗ ਜੀਉ ॥ ਜਨ ਨਾਨਕ ਬੋਲੇ ਤੀਜੀ ਲਾਵੈ ਹਰਿ ਉਪਜੈ ਮਨਿ ਬੈਰਾਗੁ ਜੀਉ ॥ ੩ ॥ ਹਰਿ ਚਉਥੜੀ ਲਾਵ ਮਨਿ ਸਹਜੁ ਭਇਆ ਹਰਿ ਪਾਇਆ ਬਲਿ ਰਾਮ ਜੀਉ ॥ ਗੁਰਮੁਖਿ ਮਿਲਿਆ ਸੁਭਾਇ ਹਰਿ ਮਨਿ ਤਨਿ

ਮੀਠਾ ਲਾਇਆ ਬਲਿਰਾਮ ਜੀਉ ॥ ਹਰਿ ਮੀਠਾ ਲਾਇਆ ਮੇਰੇ ਪ੍ਰਭ ਭਾਇਆ ਅਨ ਦਿਨੁ ਹਰਿ ਲਿਵ ਲਾਈ ॥ ਮਨ ਚਿੰਦਿਆ ਫਲੁ ਪਾਇਆ ਸੁਆਮੀ ਹਰਿ ਨਾਮ ਵਜੀ ਵਧਾਈ ॥ ਹਰਿ ਪ੍ਰਭਿ ਠਾਕੁਰਿ ਕਾਜੁ ਰਚਾਇਆ ਧਨ ਹਿਰਦੈ ਨਾਮਿ ਵਿਗਾਸੀ ॥ ਜਨੁ ਨਾਨਕੁ ਬੋਲੇ ਚਉਥੀ ਲਾਵੈ ਹਰਿ ਪਾਇਆ ਪ੍ਰਭੁ ਅਵਿਨਾਸੀ ॥ ੪ ॥ ੨ ॥

ਚਾਰੇ ਲਾਵਾਂ ਪੜ੍ਹਕੇ ਹਰ ਲਾਵ ਦੇ ਮਗਰੋਂ ਇਕ ਫੇਰਾ ਲੈਣਾ ਜਦ ਚਾਰੇ ਲਾਵਾਂ ਪੜ੍ਹਆਂ ਜਾਵਨ ਫੇਰ ਅਨੰਦ ਪੜ੍ਹਨਾ।

ਰਾਮਕਲੀ ਮਹਲਾ ੩ ਅਨੰਦੁ

ੴ ਸਤਿਗੁਰ ਪ੍ਰਸ਼ਾਦਿ ॥

ਅਨੰਦ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ ॥ ਸਤਿਗੁਰੂ ਤ ਪਾਇਆ ਸਹਜ ਸੇਤੀ ਮਨਿ ਵਜੀਆ ਵਾਧਾਈਆਂ ਰਾਗ ਰਤਨ ਪਰਵਾਰ ਪਰੀਆ ਸ਼ਬਦ ਗਾਵਨ ਆਈਆ ॥ ਸ਼ਬਦੋ ਤ ਗਾਵਹੁ ਹਰੀ ਕੇਰਾ ਮਨਿ ਜ਼ਿਨੀ ਵਸਾਇਆ ॥ ਕਹੈ ਨਾਨਕੁ ਅਨੰਦੁ ਹੋਆ ਸਤਿਗੁਰੂ ਮੈ ਪਾਇਆ ॥ ੧ ॥ ਏ ਮਨ ਮੇਰਿਆ ਤੂ ਸਦਾ ਰਹੁ ਹਰਿ ਨਾਲੇ ॥ ਹਰਿ ਨਾਰਿ ਰਹੁ ਤੂ ਮਨਿ ਮੇਰੇ ਦੂਖ ਸਭਿ ਵਿਸਾਰਣਾ ॥ ਅੰਗੀਕਾਰੁ ਓਹੁ ਕਰੇ ਤੇਰਾ ਕਾਰਜ ਸਭਿ ਸਵਾਰਣਾ ॥ ਸਭਨਾ ਗਲਾ ਸਮਰਥੁ ਸੁਆਮੀ ਕਿਉ ਮਨਹੁ ਵਿਸਾਰੇ ॥ ਕਹੈ ਨਾਨਕੁ ਮਨੁ ਮੇਰੇ ਸਦਾ ਰਹੁ ਹਰਿ ਨਾਲੇ ॥ ੨ ॥ ਸਾਚੇ ਸਾਹਿਬ ਕਿਆ ਨਾਹੀ ਘਰਿ ਤੇਰੇ ॥ ਘਰਿ ਤ ਤੇਰੈ ਸਭੁ ਕਿਛੁ ਹੈ ਜਿਸੁ ਦੇਹਿ ਸੁ ਪਾਵਏ ॥ ਸਦਾ ਸਿਫਤਿ ਸਲਾਹ ਤੇਰੀ ਨਾਮੁ ਮਨਿ ਵਸਾਵਏ ॥ ਨਾਮੁ ਜ਼ਿਨਕੈ ਮਨਿ ਵਸਿਆ ਵਾਜੇ ਸ਼ਬਦ ਘਨੇਰੇ ॥ ਕਹੈ ਨਾਨਕੁ ਸਚੇ ਸਾਹਿਬੁ

ਕਿਆ ਨਾਹੀ ਘਰਿ ਤੇਰੈ ॥ ੩ ॥ ਸਾਚਾ ਨਾਮੁ ਮੇਰਾ ਆਧਾਰੋ।
ਸਾਚੁ ਨਾਮ ਅਧਾਰੁ ਮੇਰਾ ਜਿਨਿ ਭੁਖਾ ਸਭਿ ਗਵਾਈਆਂ।
ਕਰਿ ਸਾਂਤਿ ਸੁਖ ਮਨਿ ਆਇ ਵਸਿਆ ਜਿਨਿ ਇਛਾ ਸਭਿ
ਪੁਜਾਈਆ ॥ ਸਦਾ ਕੁਰਬਾਣੁ ਕੀਤਾ ਗੁਰੂ ਵਿਟਹੁ ਜਿਸ ਦੀਆਂ
ਏਹ ਵਡਿਆਈਆ ॥ ਕਹੈ ਨਾਨਕੁ ਸੁਣਹੁ ਸੰਤਹੁ ਸਬਿਦ
ਧਰਹੁ ਪਿਆਰੋ ॥ ਸਾਚਾ ਨਾਮੁ ਮੇਰਾ ਆਧਾਰੋ ॥ ੪ ॥ ਵਾਜੇ
ਪੰਚ ਸ਼ਬਦ ਤਿਤੁ ਘਰਿ ਸਭਾਗੈ ॥ ਘਰਿ ਸਭਾਗੈ ਸ਼ਬਦ ਵਾਜੇ
ਕਲਾ ਜਿਤੁ ਘਰਿ ਧਾਰਿਆ ॥ ਪੰਚ ਦੂਤ ਤੁਧ ਵਸ ਕੀਤੇ ਕਾਲੁ
ਕੰਟਕੁ ਮਾਰਿਆ ॥ ਧੁਰਿ ਕਰਮਿ ਪਾਇਆ ਤੁਧੁ ਜਿਨ ਕਉ ਸਿ
ਨਾਮਿ ਹਰਿਕੈ ਲਾਗੇ ॥ ਕਹੈ ਨਾਨਕੁ ਤਹ ਸੁਖੁ ਹੋਆ ਤਿਤੁ ਘਰਿ
ਅਨਹਦੁ ਵਾਜੇ ॥ ੫ ॥ ਅਨਦੁ ਸੁਣਹੁ ਵਡਭਾਗੀ ਹੋ ਸਗਲ
ਮਨੋਰਥ ਪੂਰੇ ॥ ਪਾਰਬ੍ਰਹਮ ਪ੍ਰਭੂ ਪਾਇਆ ਉਤਰੇ ਸਗਲ
ਵਿਸੂਰੇ ॥ ਦੂਖ ਰੋਗ ਸੰਤਾਪ ਉਤਰੇ ਸੁਣੇ ਸਚੀ ਬਾਣੀ ॥
ਸੰਤ ਸਾਜਨ ਭਏ ਸਭਸੇ ਪੂਰੇ ਗੁਰ ਤੇ ਜਾਣੀ ॥ ਸੁਣਤੇ ਪੁਨੀਤ
ਕਹਤੇ ਪਵਿਤੁ ਸਤਿਗੁਰੂ ਰਹਿਆ ਭਰਪੂਰੇ ॥ ਬਿਨਵੰਤਿ ਨਾਨਕ
ਗੁਰ ਚਰਨ ਲਾਗੇ ਵਾਜੇ ਅਨਹਦ ਤੂਰੇ ॥ ੧ ॥

ਏਹ ਅਨੰਦ ਸਾਹਿਬ ਜੀ ਸਾਰਾ ਪੜ੍ਹਨਾ ਫੇਰ ਚੱਦਰ
ਪਾਕੇ ਅਰਦਾਸ ਕਰਨੀ ਕੜਾਹ ਪ੍ਰਸ਼ਾਦਿ ਵਰਤਾਵਨਾ ਫੇਰ
ਲੜਕੀ ਨੂੰ ਸਿਖਯਾ ਕਰਨੀ ਕਿ ਇਹ ਤੇਰਾ ਭਰਤਾ ਹੈ
ਇਸਦੀ ਸ਼ੇਵਾ ਕਰਨੀ ਇਸਨੂੰ ਪਰਮੇਸ਼ਰ ਸਮਝਣਾ ਦੁਰ-
ਬਚਨ ਨਹੀਂ ਕਹਿਣਾ ਜ਼ੈਸਾ ਲਿਆਵੇ ਤੈਸਾ ਵੰਡ ਖਾਣਾ
ਭਰੋਸਾ ਭਰਤਾ ਕਾ ਰਖਨਾ ਡੋਲਣਾ ਨਹੀਂ । ਭਾਈ
ਲੜਕੀ ਤੇ ਲੜਕੇ ਨੂੰ ਖਾਰਿਆਂ ਤੋਂ ਉਠਾਵੇ ਤੇ ਗੁਰੂ
ਜੀ ਦੇ ਪਾਸ ਹਥ ਜੋੜਕੇ ਖੜਵਾਕੇ ਅਰਦਾਸਾ ਸੋਧਨਾ

ਫੇਰ ਲੜਕੇ ਲੜਕੀ ਦੀ ਝੋਲੀ ਵਿਚ ਪ੍ਰਸਾਦਿ ਪਾਵਨਾ ਫੇਰ ਸ੍ਰੀ ਵਾਹਿਗੁਰੂ ਜੀ ਕੀ ਫਤੇ ਬੁਲਾਵਨੀ ਲੜਕੇ ਲੜਕੀ ਨੂੰ ਵਿਦਿਆ ਕਰ ਡੋਲੀ ਵਿਚ ਬਠਲਾਕੇ ਘਰ ਆਣਕੇ ਗੁਰੂ ਜੀ ਅਗੇ ਮਾਤਾ ਪਿਤਾ ਜੀ ਦੇ ਚਰਨਾਂ ਤੇ ਮਥਾ ਟਕਾਵਨਾ। ਬੋਲੋ ਭਾਈ ਜੀ ਵਾਹਿਗੁਰੂ ਸਾਖੀ ਵਿਆਹ ਦੀ ਪੂਰੀ ਹੋਈ ॥੪੩॥

ਆਗੇ ਸਾਖੀ ਚੌਤਾਲੀਸਵੀਂ ਪ੍ਰਾਰੰਭ ਹੋਈ।

ਗੁਰੂ ਸਚਾ ਪਾਤਿਸ਼ਾਹ ਕਲਗੀਧਰ ਪੰਥ ਕਾ ਵਾਲੀ ਜ਼ਗਤ ਗੁਰੂ ਕੈਂਥਲ ਵਿਖੇ ਦੀਵਾਨ ਲਗਾ ਕਰ ਬੈਠ ਜੋ ਸਿਖ ਅਤੇ ਸਿਖਣੀਆਂ ਕੈਂਥਲ ਕੀਆ ਸਨ ਸੁਣ ਕੇ ਦਰਸ਼ਨ ਨੂੰ ਆਈਆਂ ਗੁਰਾਂ ਨੇ ਸਿਖਣੀਆਂ ਨੂੰ ਹੁਕਮ ਸੁਣਾਇਆ ਤੁਹਾਡ ਕਾਰਨ ਅਸੀਂ ਬੈਕੁੰਠ ਲੋਕ ਛਡ ਆਏ ਹਾਂ ਓਨਾਂ ਹਥ ਜੋੜ ਅਰਜ ਕਰੀ ਗੁਰੂ ਜੀ ਤੁਸਾਂ ਅਸਾਡਾ ਕੀ ਕਾਰਜ ਰਾਸ ਕੀਤਾ ਅਗੇ ਜਿਤਨੇ ਗੁਰੂ ਅਵਤਾਰ ਹੂਏ ਹਨ ਓਨਾਂ ਸਾਡੀ ਮੁਕਤ ਨਹੀਂ ਲਿਖੀ ਸਾਡੇ ਵਿਚ ਕੀ ਦੂਸ਼ਨ ਹੈ ਸਭ ਸੰਸਾਰ ਦੀ ਉਤਪਤੀ ਸਾਥੋਂ ਬਿਨਾਂ ਭੀ ਨਹੀਂ ਹੁੰਦੀ ਸਭਨਾਂ ਸ਼ਾਸਤ੍ਰਾਂ ਸਾਡੀ ਗਤੀ ਨਹੀਂ ਲਿਖੀ ਗੁਰੂ ਜੀ ਇਸਤ੍ਰੀਆਂ ਦੀ ਕੋਈ ਰਹਿਤ ਮਿਰਯਾਦਾ ਦੱਸੋ ਜਿਸ ਕਰਕੇ ਅਸੀਂ ਮੁਕਤ ਕੋ ਪ੍ਰਾਪਤ ਹੋਈਏ । ਬਚਨ ਹੋਇਆ ਗੁਰ ਕੁੰਜੀ ਪਾਹੂ ਨਿਵਲ ਮਣ ਕੋਠਾ ਤਨ ਛਤ ॥ ਨਾਨਕ ਗੁਰ ਬਿਨ ਮਨ ਕਾ ਤਾਕ ਨ ਉਘੜੈ ਅਵਰ ਨ ਕੁੰਜੀ ਹਥ ॥ ਹੋਰਨਾਂ ਗ੍ਰੰਥਾਂ ਵਿਚ ਇਸਤ੍ਰੀ ਦੀ ਮੁਕਤ ਨਹੀਂ ਹੋਵਣੀ ਲਿਖੀ ਅਰ ਮਹਾ ਰਾਜ ਜੀ ਬਚਨ ਕੀਤਾ ਸ੍ਰੀ ਗੁਰੂ ਗਰੰਥ ਸਾਹਿਬ ਜੀ ਦਾ ਜੋ ਪਾਠ ਕਰੇਗਾ ਸੋ ਸੁਤੇ ਹੀ ਮੁਕਤ ਪ੍ਰਾਪਤ ਹੋਵੇਗਾ ਗੁਰੂ ਜੀ ਪਰ ਭਰੋਸਾ ਰਖੋ । ਅਗਲੇ ਜੁਗਾਂ ਵਿਖੇ ਜਿੰਨੇ ਅਵਤਾਰ ਹੂਏ ਹੈਨ ਉਹ ਰਾਜੇ ਹੋਂਵਦੇ ਹੈਸਨ ਗਰੀਬ ਨੂੰ ਕੋਈ ਨੇੜੇ ਨਹੀਂ ਢੂਕਣੇ

ਦੇਂਵਦਾ ਸੀ ਤੇ ਵੇਦ ਸ਼ਾਸਤ੍ਰ ਪੜਨੇ ਕਰਕੇ ਲੋਭੀ ਤੇ ਮਾਨੀ ਹੋਂਵਦੇ ਹੈਨ ਜੀਵਾਂ ਦੀ ਆਰਜਾ ਬਹੁਤ ਹੋਂਵਦੀ ਸੀ ਓਹਨਾਂ ਜੁਗਾਂ ਵਿਖੇ ਉਸ ਸਮੇਂ ਦਾ ਧਰਮ ਕਰਮ ਓਦੋਂ ਹੀ ਫਲਦਾ ਸੀ ਅਬ ਕਲਜੁਗ ਹੈ ਭਾਈ ਸ੍ਰੀ ਗੁਰੂ ਨਾਨਕ ਜੀ ਦਸ ਅਵਤਾਰ ਕਲੁ ਮੈਂ ਸ਼ਾਂਤਕੀ ਤੇ ਸੰਤੋਖੀ ਅਵਤਾਰ ਧਾਰਿਆ ਹੈ ਇਨ੍ਹਾਂ ਰਾਜ ਨਹੀਂ ਗ੍ਰਹਿਣ ਕੀਤੇ ਕੇਵਲ ਪਰਮੇਸ਼ਰ ਅਕਾਲ ਪੁਰਖ ਦੀ ਭਗਤੀ ਗ੍ਰਹਿਣ ਕੀਆ ਹੈ ॥ ਸ਼ਬਦ ॥ ਸੀਹਾਂ ਬਾਜਾਂ ਚਰਗਾਂ ਕਹੀਆਂ ਏਨਾਂ ਖਵਾਲੇ ਘਾਹੁ ॥ ਘਾਹੁ ਖਾਨ ਤਿਨਾਂ ਮਾਸ ਖਵਾਲੇ ਇਹੀ ਚਲਾਏ ਰਾਹੁ ॥ ਨਦੀਆਂ ਵਿਚ ਟਿਬ ਦਿਖਾਲੇ ਥਲੀਂ ਕਰੇ ਅਸਗਾਹੁ ॥ ਕੀੜਾ ਥਾਪ ਦੇਇ ਪਾਤਿਸ਼ਾਹੀ ਲਸਕਰ ਕਰੇ ਸੁਆਹ ॥ ਨਾਨਕ ਜਿਉਂ ਜਿਉਂ ਸਚੇ ਭਾਵੈ ਤਿਵ ਤਿਵ ਦੇਇ ਗਿਰਾਹੁ ॥ ੧ ॥ ਜੋ ਕੋਈ ਸਿਖ ਸਿਖਣੀ ਗੁਰੂ ਕੀ ਰਹਿਤ ਮਰਯਾਦਾ ਨਾਲ ਚਲੇਗਾ ਸ੍ਰੀ ਗੁਰੂ ਜੀ ਬਾਣੀ ਪੜ੍ਹੇਗਾ ਅਰ ਬਾਣੀ ਦੇ ਸ਼ਬਦਾਂ ਨੂੰ ਗ੍ਰਹਿਣ ਕਰੇਗਾ ਅਰ ਕਮਾਵੇਗਾ ਓਸ ਦੀਆਂ ਇੱਕੀ ਕੁਲਾਂ ਤਰ ਜਾਣਗੀਆਂ ਸਿਖਣੀਆਂ ਬਚਨ ਕੀਤਾ ਜੀ ਜਿੰਨ ਭੂਤ ਸਾਨੂੰ ਚਿੰਮੜ ਜਾਂਵਦਾ ਹੈਨ ਸਾਨੂੰ ਉਪਾਵ ਦਸੋ ਜੀ ਗੁਰਾਂ ਬਚਨ ਕੀਤਾ ਤੁਸੀਂ ਜਲ ਦੇ ਕਿਨਾਰੇ ਬੈਠਕੇ ਨਗਨ ਅਸ਼ਨਾਨ ਨਾ ਕੀਆ ਕਰੋ ਜਲ ਦੇਵਤਾ ਹੈ ਸਵੇਰੇ ਜਪੁ ਸਾਹਿਬ ਦਾ ਪਾਠ ਕਰੋ ਰਹਿਰਾਸ ਦਾ ਪਾਠ ਕਰੋ ਰਾਤੀ ਸੌਣੇ ਵਕਤ ਆਰਤੀ ਸੋਹਿਲਾ ਪੜਿਆ ਕਰੋ ਆਪਣੇ ਭਰਤਾ ਕੀ ਸੇਵਾ ਕਰਿਆ ਕਰੋ ਕਦੀ ਭੂਤ ਪਰੇਤ ਤੁਸਾਡੇ ਨੇੜੇ ਨਹੀਂ ਆਵੇਗਾ ਨਾ ਇਸਤਰੀ ਕਾ ਪੇਟ ਗਿਰੇਗਾ, ਨਾ ਰਿਤ ਆਦਿਕ ਰੋਗ ਹੋਵੇਗਾ ਨਾ ਬਾਂਝ ਇਸਤ੍ਰੀ ਹੋਵੇਗੀ, ਆਠ ਬਰਸ ਦਸ ਬਰਸ ਤੇਰਾਂ ਬਰਸ ਥੋਂ ਨੰਗੀ ਰਹਿਣਾ ਇਸਤ੍ਰੀ ਨੂੰ ਬਹੁਤ

ਦੋਸ਼ ਹੈ ਪੰਜ ਬਰਸ ਤਕ ਨੰਗੇਜ ਕਾ ਕੋਈ ਦੋਸ਼ ਨਹੀ ਮਾਤਾ ਦਾ ਭੈਣ ਦਾ ਨੰਗੇਜ਼ ਵੇਖਣਾ ਪੁਤ੍ਰ ਨੂੰ ਮਾੜਾ ਹੈ, ਇਸਤ੍ਰੀ ਨੂੰ ਚਾਹੀਏ ਕਛੈਹਰਾ ਰਖੇ ਗਲ ਕੁੜਤੇ ਕੁੜਤੀਆਂ ਰਖੇ ਅੰਮ੍ਰਿਤ ਛਕੇ ਆਪਣੇ ਭਰਤਾ ਨੂੰ ਹੀ ਪਰਮੇਸ਼ਰ ਸਮਝੇ ਮੀਠਾ ਬੋਲੇ ਰੋਗੀ ਦੋਖੀ ਗਰੀਬ ਪਰ ਦਇਆ ਕਰੇ ਭਜਨ ਕਰੇ ਰਹਿਤ ਮਿਰਯਾਦਾ ਸੇ ਰਹੇ ਗੁਰੂ ਗੁਰੂ ਜਪੇ ਤੁਸੀਂ ਕਲਿਆਨ ਰੂਪ ਹੋ ਜਮ ਕਦੀ ਨੇੜੇ ਨਹੀਂ ਆਵੇਗਾ, ਪਰਾਏ ਪੁਰਸ਼ ਨੂੰ ਅਗਨੀ ਸਮਾਨ ਜਾਣੇ ਆਪਣੇ ਸੱਸ ਸੌਹਰੇ ਦੀ ਲਾਜ ਰਖੇ ਗੁਰੂ ਗਰੰਥ ਸਾਹਿਬ ਜੀ ਕਾ ਦਰਸ਼ਨ ਕਰੇ ਗੁਰੂ ਜੀ ਨੂੰ ਸਰਬ ਜਗਾ ਪੂਰਨ ਸਮਝੇ ਰਿਦੈ ਵਿਖੇ ਭੈ ਰਖੇ ਪਾਪਾਂ ਥੋਂ ਬਚੇ ਬਹੂ ਬੇਟੀ ਦੀ ਇੱਜ਼ਤ ਕਰੇ ਘਰ ਵੀ ਤੇ ਬਾਹਰ ਵੀ ਇਜ਼ਤ ਉਸ ਦੀ ਵਧਾਵੇ ॥ ੪੪ ॥ ਬੋਲੋ ਜੀ ਵਾਹਿਗੁਰੂ ॥

## ਅਗੇ ਸਾਖੀ ਪੈਤਾਲੀਸਵੀਂ ਚਲੀ

ਸ੍ਰੀ ਗੁਰੂ ਮਹਾਰਾਜ ਜੀ ਨੇ ਦੀਵਾਨ ਲਗਾਇਆ ਤਾਂ ਦੋ ਸਿੱਖਾਂ ਹੱਥ ਜੋੜ ਗਲ ਵਿਚ ਪੱਲਾ ਪਾਇਆ ਲਗੇ ਬੇਨਤੀ ਕਰਨ ਹੇ ਸਚੇ ਪਾਤਿਸ਼ਾਹ ਸੰਸਾਰ ਦੇ ਭੋਗ ਪਦਾਰਥ ਬੜੇ ਕਠਿਨ ਹੈਨ। ਅਰ ਬਚਿਤਰ ਹੈਨ ਭਜਨ ਹੋਣੇ ਨਹੀਂ ਦੇਂਦੇ। ਅਗੇ ਦੀ ਕੋਈ ਖਬਰ ਦਸੋ ਜੀ ਪਰਮੇਸ਼ਵਰ ਦੀ ਪੁਰੀ ਥੋਂ ਨਰਕ ਸੁਰਗ ਕਿਹੜੇ ਪਾਸੇ ਹੈ ਤਾਂ ਗੁਰੂ ਜੀ ਜਾਣੀ ਜਾਣ ਅੰਤਰਜਾਮੀ ਬਚਨ ਕੀਤਾ ਸਿਖੋ ਦਖਣ ਮੇਂ ਨਰਕ ਹੈ ਪਹਾੜ ਹਿਮਾਲੇ ਕੇ ਉਪਰ ਸਵਰਗ ਹੈ ਆਗੇ ਏਕ ਸਮੇ ਬੈਕੁੰਠ ਪੁਰੀ ਥੋਂ ਅਸੀਂ ਗਏ ਜਾਕਰ ਦੇਖਿਆ ਨਰਕ ਜੀਵਾਂ ਨਾਲ ਪੂਰ ਰਹੇ ਹੈਂ, ਸਵਰਗ ਵੇਹਲੇ ਪੜੇ ਹੈਂ ਓਥੇ ਅਨੇਕ ਪਦ ਰਥ ਨਾਨਾ ਪ੍ਰਕਾਰ ਕੇ ਰਸ ਮਿਠੇ ਖਾਣੇ ਵਾਲੇ ਥੋੜੇ ੨ ਪੜੇ ਹੈਨ ਚਿਤ੍ਰ ਗੁਪਤ ਤੇ ਧਰਮਰਾਇ

ਕੋ ਅਕਾਲ ਪੁਰਖ ਜੀ ਹੁਕਮ ਕੀਤਾ ਸਵਰਗਾਂ ਦ ਵਿਖੇ ਜੀਵਾਂ ਕੋ ਭੇਜੋ ਤਾਂ ਉਨ੍ਹਾਂ ਅਗੋਂ ਉੱਤਰ ਦਿਤਾ ਅਸੀਂ ਕੀ ਕਰੀਏ ਮਾਤ ਲੋਕ ਵਿਖੇ ਉਪਦੇਸ਼ ਕਰਨੇ ਵਾਲਾ ਕੋਈ ਗੁਰੂ ਹੈ ਨਹੀਂ ਪਿਛਲਿਆਂ ਸ਼ਾਸਤ੍ਰਾਂ ਦੇ ਤੀਰਥਾਂ ਦੇ ਦੇਵਤਿਆਂ ਦੇ ਕਰਮ ਲੋਕ ਵਰਤਮਾਨ ਕਰਦੇ ਹਨ ਤਬ ਉਨਾਂ ਕੋ ਸਵਰਗ ਨਹੀਂ ਮਿਲਦਾ ਨਿਰੰਕਾਰ ਜੀ! ਹੇ ਦੀਨਾ ਨਾਥ ਜੀ! ਹੇ ਕ੍ਰਿਪਾਲ ਜੀ! ਆਪ ਮਨੁਖਾਂ ਦੇਹ ਧਾਰ ਕਰਕੇ ਮਾਤ ਲੋਕ ਵਿਖੇ ਉਪਦੇਸ਼ ਕਰਨੇ ਲਗੋਗੇ ਤਾਂ ਜੀਉ ਸਵਰਗਾਂ ਵਿਖੇ ਆਵਣਗੇ ਅਕਾਲ ਪੁਰਖ ਜੀ ਦਾ ਹੁਕਮ ਹੂਆ ਸੰਸਾਰ ਵਿਖੇ ਗਿਲਾਨੀ ਬਹੁਤ ਹੋ ਗਈ ਅਸੀਂ ਦਸ ਅਵਤਾਰ ਧਾਰਕੇ ਸੰਸਾਰ ਕੋ ਉਪਦੇਸ਼ ਕਰਾਂਗੇ ਤਾਂ ਸਵਰਗ ਮੈਂ ਬੈਕੁੰਠ ਮੈਂ ਆਇ ਸੁਖ ਸਹਿਤ ਬਿਰਾਜਨਗੇ ਸਿਖੋਂ ਤੁਸੀਂ ਗੁਰੂ ਕੀ ਬਾਣੀ ਪੜੋ ਰਹਤ ਰਖੋ ਤਾਂ ਸਰਬ ਸੁਖ ਭੋਗੋ ਸਿੱਖਾਂ ਨੇ ਗੁਰਾਂ ਥੋਂ ਪੁਛਿਆ ਹੇ ਗੁਰੂ ਜਾ ਸੁਲਤਾਨੀ ਬੀ ਹਿੰਦੂ ਹੁੰਦੇ ਹੈਨ ਸਿੱਖੋ ਗੁਰੂ ਨਾਨਕ ਜੀ ਦੀ ਸਿਖਿਆ ਲੈ ਕੇ ਸੁਲਤਾਨ ਹਿੰਦੂਆਂ ਕੋ ਅਪਣੇ ਮਗਰ ਲਗਾਇਆ ਹੈ ਓਨਾ ਦਾ ਧਰਮ ਭ੍ਰਿਸ਼ਟ ਕਰਨ ਵਾਸਤੇ ਆਪਣੇ ਦਿਲੋਂ ਬੇ ਈਮਾਨੀ ਰੱਖੀ ਸੂ ਹਿੰਦੂ ਹੋਕੇ ਮੁਸਲਮਾਨਾਂ ਦਾ ਤਰੀਕਾ ਲੱਗੇ ਕਰਨ ਮਰਕੇ ਹਿੰਦੂਆਂ ਵਲ ਆਉਂਦੇ ਹਨ ਇਨ੍ਹਾਂ ਨੂੰ ਕੁਰਾਹੇ ਪਾਈਏ 'ਮੁਢਹੁ ਘੁਥੇ ਨਾਨਕਾ ਭਭਲ ਭੂਸੇ ਖਾਇ॥' ਪੁਨ: ॥ ਸੰਗਤ ਅਰਜ਼ ਕਰੀ ਹੇ ਗੁਰੂ ਜੀ ਸਾਡੇ ਪਿੰਡ ਜਦ ਪਰਸੂਤਾ ਇਸਤਰੀ ਦੇਹ ਤਿਆ-ਗਦੀ ਹੈ ਯਾ ਮਰਨ ਕੇ ਤੁਲਯ ਹੁੰਦੀ ਹੈ ਤਾਂ ਕਾਜ਼ੀ ਪਾਸੋਂ ਲੋਹੇ ਦੇ ਕਿੱਲ ਮਾਰਕੇ ਹੱਥ ਅਖੀਂ ਮੈਂ ਉਸਦੀ ਜਾਨ ਕੀਲ ਲੈਂਦੇ ਹਨ ਮਤਲਬ ਇਹ ਕਿ ਮਰਕੇ ਚੁੜੇਲ ਨਾ ਹੋ ਜਾਏ ਤਾਂ ਗੁਰੂ ਸਚੇ ਪਾਤਿਸ਼ਾਹ ਦਾ ਹੁਕਮ ਹੋਇਆ ਸਿੱਖੋ ਸ੍ਰੀ ਜਪੁਜੀ ਸਾਹਿਬ ਦਾ

ਪਾਠ ਕਰਕੇ ਜਲ ਮੰਤਰ ਕੇ ਅਸ਼ਨਾਨ ਕਰਾਓ ਫੇਰ ਚੁੜੇਲ ਓਹ ਨਾਂ ਬਣੇਗੀ ਭਰਮ ਨਾ ਰਖੋ ਸੁਲਤਾਨੀ ਦੋਹਾਂ ਥਾਵਾਂ ਥੋਂ ਖਾਲੀ ਰਹਿਣਗੇ ਹਿੰਦੂ ਸੁਲਤਾਨ ਤੁਰਕ ਦਾ ਮਜਬ ਕਬੂਲ ਨਹੀਂ ਕਰਦੇ ਤਾਂਤੇ ਸੁਲਤਾਨ ਦਾ ਮੰਨਣਾ ਹਿੰਦੂਆਂ ਨੂੰ ਭੀ ਦੋਸ਼ ਹੈ ਸ੍ਰੀ ਗੁਰੂ ਨਾਨਕ ਜੀ ਦੀ ਸਿਖਿਆ ਛੱਡਕੇ ਸੁਲਤਾਨ ਕਲਮਾ ਪੜ੍ਹਨ ਲਗਾ ਸ੍ਰੀ ਸਤਿਨਾਮ ਦੇ ਜਾਪ ਨੂੰ ਤਯਾਗਕੇ ਇਸ ਵਾਸਤੇ ਦੋਸ਼ ਹੈ ਹਿੰਦੂ ਮੂਰਖ ਭਾਰੀ ਹੈਨ ਮੁਸਲਮਾਨ ਕਦੇ ਹਿੰਦੂਆਂ ਕੇ ਗੁਰੂ ਅਸਥਾਨ ਕੋ ਸੀਸ ਨਹੀਂ ਨਿਵਾਂਵਦੇ ਸ਼ਬਦ ਸ੍ਰੀ ਮੁਖਵਾਕ ॥ ਜਿਨ ਜਿਨ ਤਨਕ ਸਿਧ ਕੋ ਪਾਇਓ ॥ ਤਿਨ ਤਿਨ ਅਪਨਾ ਰਾਹ ਚਲਾਇਓ ॥ ਜੇਹੜੇ ਹਿੰਦੂ ਮੁਸਲਮਾਨਾਂ ਪੀਰਾਂ ਦੀ ਕਬਰਾਂ ਨੂੰ ਮੰਨਦੇ ਹੈਨ ਵੁਹ ਹਿੰਦੂ ਦੀ ਅੰਸ ਨਹੀਂ ਸਿਖੋ ਗੁਰੂ ਨਾਨਕ ਜੀ ਕਾ ਨਾਮ ਲੈਕੇ ਕੋਈ ਮੁਰਾਦ ਮੰਗੋ ਗੁਰੂ ਗਰੰਥ ਸਾਹਿਬ ਜੀ ਸਰਬ ਮਨੋਰਥ ਪੂਰਨ ਕਰਨਗੇ॥ ਨਾਲੇ ਆਪਣੇ ਸਿਖ ਧਰਮ ਸਤ ਨੂੰ ਰਖਣਗੇ ਜਦ ਗੁਰਾਂ ਦੇ ਬਚਨਾਂ ਨੂੰ ਮੰਨਣਗੇ ਹੁੱਕਾ ਨਾ ਪੀਣਗੇ ਕੁੱਠਾ ਨਾਂ ਖਾਣਗੇ ਗੁਰੂ ਜੀ ਓਨਾਂ ਦਾ ਕਲਿਆਣ ਕਰਨਗੇ ਕਯੋਂਕਿ ਜੋ ਬਧ ਜੈਸਾ ਹੈ, ਐਸਾ ਸਮਾ ਆਵੇਗਾ ਕੁਠਾ ਖਾਣ ਵਾਲੇ ਬੁਰਾ ਮਾਸ ਵੀ ਪਏ ਖਾਣਗੇ ਦਰੂਦ ਦੇਕੇ ਹਿੰਦੂਆਂ ਨੂੰ ਖਾਣਾ ਦੋਸ ਹੈ ਓਸ ਖਾਣ ਪੀਣ ਦੇ ਬੀਰਜ ਥੀਂ ਜੇਹੜੀ ਅੰਸ ਪੈਦਾ ਹੋਵੇਗੀ ਓਹ ਮੁਸਲਮਾਨ ਹੋ ਜਾਵਣਗੇ ਗੁਰੂ ਕਾ ਹੁਕਮ ਹੈ ਸੁਲਤਾਨੀਆਂ ਸਿੰਘ ਹੋ ਜਾਏਗਾ ਸੁਖ ਪ੍ਰਾਪਤ ਨ ਹੋਵੇਗਾ ਮੁਸਲਮਾਨ ਦਾ ਨਾਂ ਪਵੇਗਾ, ਗੁਰ ਨਾਨਕ ਦੇ ਸਿਖਾਂ ਉਤੇ ਸਰੋਵਰ ਦਾ ਜੋਰ ਨਹੀਂ ਚਲੇਗਾ ਚੇਲੇ ਦਾ ਸਾਰਾਪ ਗੁਰੂ ਕੋ ਨਹੀਂ ਲਗਦਾ ਸੁਲਤਾਨ ਗੁਰੂ ਨਾਨਕ ਜੀ ਕਾ ਬੰਦਾ ਖਿਦਮਤ ਗਾਰ ਸੀ ਹੇ ਗੁਰੂ ਕਿਓ ਸਿਖੋ !

'ਸਿਰ ਊਪਰ ਠਾਢਾ ਗੁਰ ਸੂਰਾ ॥ ਨਾਨਕ ਤਾਕ ਕਾਰਜ ਪੂਰਾ ॥' ਹਿੰਦੂ ਸੁਲਤਾਨ ਦੀ ਸਿਖਿਆ ਵਾਲੇ ਅੰਤ ਨੂੰ ਦੁਖ ਪਾਉਣਗੇ ਫਰੇਸਤੇ ਕਬਰੋਂ ਕਢਕੇ ਵਹੀ ਪਾਸ ਹਾਜ਼ਰ ਕਰਨਗੇ ਸੇਵਕਾਂ ਕੋ ਸ਼ਰਮਿੰਦਗੀ ਹੋਵੇਗੀ ਹਿੰਦੂ ਤੁਰਕਾਂ ਜੈਸੇ ਸਮਝੇ ਜੋ ਦਰੂਦ ਦੇਕੇ ਖਾਣਗੇ ਨਾ ਓਹ ਹਿੰਦੂ ਨਾ ਓਹ ਮੁਸਲਮਾਨ । ਦੋਨੋ ਬੀਚ ਬਸੇ ਸ਼ੈਤਾਨ। ਓਥੇ ਖਾਲੀ ਹੋਵਨਗੇ ਹੈਰਾਨ । ਪੁੰਨ ਦਾਨ ਕੀਏ ਸਭ ਨਿਸਫਲ ਜਾਨ। ਜੀਉਂਦੇ ਹਿੰਦੂ ਮਰਕੇ ਹੋਵਨ ਸੈਤਾਨ। ਭੂਤੀ ਪ੍ਰੇਤੀ ਓਹ ਆਪੇ ਹੀ ਰਲਜਾਨ। ਸਿਖਾਂ ਪੁਛਿਆ ਗੁਰੂ ਜੀ ਗੁਰੂ ਨਾਨਕ ਜੀ ਦਾ ਕੋਈ ਭਰੋਸੇ ਵਾਲਾ ਸਿਖ ਮੁਸਲਮਾਨ ਹੋਇਆ ਹੈ ਸਿਖੋ ਭਾਈ ਮਰਦਾਨੇ ਅੱਗ ਦਾ ਸਿਸਕਾਰ ਕਬੂਲ ਕੀਤਾ ਹੈ ਓਹ ਗੁਰੂ ਜੀ ਪਾਸ ਰਹੇਗਾ ਜੇਹੜੇ ਗੋਰੀਂ ਪਏ ਓਹ ਗੁਰੂ ਜੀ ਥੋਂ ਖਾਲੀ ਰਹੇ ਸਿਖਾਂ ਪੁਛਿਆ ਗੁਰੂ ਜੀ ਹਿੰਦੂਆਂ ਕੋ ਪਰਮੇਸ਼ਰ ਜੀ ਬਖਸ਼ਿਆ ਤੇ ਮੁਸਲਮਾਨਾਂ ਕੋ ਕਜਾ ਬਖਸ਼ਿਆ ਸਿਖੋ ਹਿੰਦੂਆਂ ਸਿਖਾਂ ਕੋ ਅੰਨ ਧਨ ਦਇਆ ਧਰਮ ਨਾਮ ਦੀ ਬਖਸ਼ੀਸ਼ ਹੋਈ ਹੈ ਤੁਰਕਾਂ ਕਉ ਨੰਗ ਭੁਖ ਕ੍ਰੋਧ ਜੂਠ ਲੂਣ ਹਰਾਮੀ ਦੀ ਬਖਸ਼ੀਸ਼ ਹੋਈ ਹੈ ਹਿੰਦੂ ਕੋ ਤੁਰਕ ਚੂਹੜੇ ਦੇ ਬਰਾਬਰ ਸਮਝਦੇ ਹੈਨ ਏਹਨਾਂ ਦਾ ਅਹਾਰ ਮਲੀਨ ਹੈ ਸਿਖੋ ਹਿੰਦੂ ਤੇ ਸਿੰਘ ਸਿਰ ਦੀ ਪੱਗ ਹੈਨ ਤੇ ਤੁਰਕ ਪਨਹੀ ਦੀ ਖਾਕ ਹੈਨ ਜਿਸ ਨੂੰ ਕੋਈ ਨ ਕਬੂਲੇ ਓਹ ਹਿੰਦੂ ਮੁਸਲਮਾਨ ਹੋਇ ਰਲੇ, ਹਿੰਦੂ ਜਨਮ ਪਾਈਏ ਪੂਰੇ ਕਰਮ ਤੁਰਕ ਹੋਣੇ ਥੋਂ ਨੀਚ ਕੋਈ ਨਹੀਂ ਕਰਮ ਕੂਕਰ ਸੂਕਰ ਡਰਨ ਨਰਕ ਤੁਰਕ ਦੇ ਭਾ ਗੁਰ ਬਚਨ ਸੁਣਾਏ ਮਨੁਖਾ ਦੇਹ ਕੋ ਛਾਦਨ ਭੋਜਨ ਦੀ ਸਦਾ ਹੀ ਲੋੜ ਹੈ ਸਰੀਰ ਅੰਨ ਮੈ ਕੋਸ ਹੈ। ਨਗਨ ਫਿਰਤ ਜੋ ਪਾਈਐ ਜੋਗ। ਬਨ ਕਾ ਮਿਰਗ

ਮੁਕਤ ਸਭ ਰੋਗ ॥ ਕਿਆ ਨਾਗੇ ਕਿਆ ਬਾਧੇ ਚਾਮ॥ ਜਬ ਨਹੀਂ ਚੀਨਸ ਆਤਮ ਰਾਮ ॥ ਅਲਮਲ ਖਾਇ। ਸਿਰ ਛਾਈ ਪਾਈ ॥ ਮੂਰਖ ਅੰਧੇ ਪਤ ਗਵਾਈ ॥ ਬਿੰਦ ਰਾਖ ਜੇ ਤਰੀਐ ਭਾਈ ॥ ਖੁਸਰੇ ਕਿਉ ਨ ਪਰਮਗਤਿ ਪਾਈ॥ ਮੂੰਡ ਮੂੰਡਾਏ ਜੋ ਸਿਧ ਪਾਈਂ ॥ ਮੁਕਤੀ ਭੇਡ ਨ ਗਈਆ ਕਾਈ ॥ ਬੋਲੋ ਜੀ ਸ੍ਰੀ ਵਾਹਿਗੁਰੂ ॥ ੪੫ ॥

ਆਗੇ ਸਾਖੀ ਛਿਤਾਲਵੀਂ ਚਲੀ ॥

ਸ੍ਰੀ ਗੁਰੂ ਜੀ ਸਚੇ ਪਾਤਿਸ਼ਾਹ ਬੀਕਾਨੇਰ ਵਿਖੇ ਦਰਬਾਰ ਲਗਾਇਆ ਸਿਖਾਂ ਸੰਤਾਂ ਹੱਥ ਜੋੜ ਕਰ ਅਰਦਾਸ ਕਰੀ ਹੇ ਗੁਰੂ ਜੀ ਕ੍ਰਿਪਾ ਕਰਕੇ ਦਸੋ ਜੀ ਜੁ ਆਪਾਂ ਦੇ ਪਿਤਰ ਕਿਥੇ ਹੈਨ ਜੀ ਓਹਨਾਂ ਕਾ ਦਰਸ਼ਨ ਕਰਾਓ ਜੀ ਓਹਨਾਂ ਦੀ ਗਤੀ ਕੈਸੀ ਭਈ ਹੈ ਜੀ ਤਾਂ ਗੁਰੂ ਜੀ ਸ਼ਬਦ ਪੜਿਆ 'ਪਸੂ ਪਰੇਤ ਮੁਗਧ ਕੋ ਤਾਰੇ ਪਾਹਨ ਪਾਰ ਉਤਾਰੇ ॥' ਸਿਖਾਂ ਕਉ ਪਿਤਰ ਪਰੇਤ ਰੂਪ ਦਿਸਣ ਲਗੇ ਬਿਛਾ ਤੇ ਵਸੇਰਾ ਅਰੂੜੀਆਂ ਵਿਚ ਖੂਹਾਂ ਵਿਚ ਬੜੇ ਦੁਖੀ ਨੰਗੇ ਭੁਖੇ ਪੁਕਾਰਨ ਓਹਨਾਂ ਗੁਰੂ ਜੀ ਅਗੇ ਹਥ ਜੋੜੇ ਸਾਡੀ ਗਤੀ ਕਰਹੁ ਜੀ ਕਲਜੁਗ ਵਿਖੇ ਤੈਥੋਂ ਬਿਨਾਂ ਹੋਰ ਕੋਈ ਨਹੀਂ ਕਰ ਸਕਦਾ ਗੁਰੂ ਜੀ ਕਹਿਆ ਤੁਸੀ ਆਪਣਾ ਹਾਲ ਦਸੋ ਐਸੀ ਜੂਨ ਕਿਉਂ ਪਾਈ ਜੋ ਗੁਰੂ ਜੀ ਅਸੀਂ ਸੌ ਵਰੇ ਆਸ ਰਖਦੇ ਹਾਂ ਸਾਡੇ ਪੁਤ੍ਰ ਪੋਤੇ ਸਾਡੀ ਗਤੀ ਕਰਨਗੇ ਜੈਸੇ ਕੋਈ ਇਨ੍ਹਾਂ ਕੋ ਦਸਦਾ ਹੈ ਤੈਸੇ ਏਹ ਕਰਦੇ ਹੈ ਤਾਂ ਭੀ ਸਾਨੂੰ ਕੁਛ ਪ੍ਰਾਪਤ ਨਾ ਹੂਆ ਮਰਨੇ ਥੋਂ ਲੈਕੇ ਅੱਜ ਤੋੜੀ ਭੀ ਨਹੀਂ ਲੱਭਾ ਕਿਉਂ ਨਹੀਂ ਲੱਭਾ ਹੁਕੇ ਪੀਣ ਵਾਲੇ ਜੋ ਹੈਨ ਆਪਣੇ ਲਾਭ ਲਈ ਆਪਣੇ ਹੀ ਮਤਲਬ ਦੀਆਂ ਬਾਤਾਂ ਦਸਦੇ ਹੈਨ ਅਰ ਮਾਰਨੇ ਤੋਂ ਲੈਕੇ ਪਰੇਤ ਪਰੇਤ ਪਹਿਨੇ ਲਗ ਜਾਂਵਦੇ ਹੈਂ ਅਰ ਕਿਰਿਆ ਨੂੰ ਮੰਜੀ ਤੇ

ਬੈਠਕੇ ਹੂਏ ਲੈਕੇ ਕੁਲ ਮਾਲ ਕਪੜੇ ਰਜ਼ਾਈ ਤਲਾਈ ਭੂਸ਼ਨ ਜੋੜੇ ਸ਼ਮਾਦਾਨ ਵਗੈਰਾ ਹੋਰ ਚੰਗੇ ੨ ਪਦਾਰਥ ਹਨ ਜੋ ਸਭ ਲੈ ਜਾਂਵਦੇ ਹੈਂ ਔਰ ਸਾਡਾ ਓਹ ਕੁਝ ਨਹੀਂ ਸਵਾਰਦੇ ਹੈਂ, ਆਪ ਤੇ ਖੋਟੇ ਕਰਮਾਂ ਵਿਚ ਪਏ ਹੋਏ ਹੈਨ ਜਦ ਅਹੂਤੀਆਂ ਕਰਦੇ ਹੈਨ ਤਦ ਅਸੀਂ ਬੜੇ ਦੁਖ ਪਾਵਨੇ ਹਾਂ ਜਮਦੂਤ ਏਨਾਂ ਮੰਤਰਾਂ ਨੂੰ ਸੁਣਕੇ ਸਾਨੂੰ ਬਹੁਤ ਤਾੜਨਾ ਕਰਦੇ ਹੈਨ ਅਰ ਸਾਡੇ ਬਦਨ ਨੂੰ ਅੱਗ ਲਗ ਜਾਂਵਦੀ ਹੈ ਗੁਰੂ ਜੀ ਸਾਡੀ ਗਤੀ ਕਰਹੁ, ਆਪਣੇ ਹਾਥ ਸੇ ਜਲ ਕੇ ਛਿੱਟੇ ਮਾਰੋ ਤਾਂ ਸਾਡੀ ਗਤੀ ਹੋਵੇਗੀ ਜੇਹੜੀ ਅਗਨ ਸਾਨੂੰ ਸਾੜ ਰਹੀ ਹੈ ਏਸਥੋਂ ਅਸੀਂ ਤਬ ਬਚਾਂਗੇ ਅਰ ਅਗੇ ਇਨਾਂ ਨੂੰ ਮਨੇ ਕੀਤਾ ਜਾਵੇ ਐਸਾ ਕਰਮ ਨਾ ਕਰੇ ਗੁਰੂ ਕੇ ਮੰਤਰਾਂ ਨਾਲ ਸਿਸਕਾਰ ਕੀਆ ਕਰੋ ਕਿਰਿਆ ਕਰਾਵਨ ਦੀ ਕੋਈ ਜ਼ਰੂਰਤ ਨਹੀਂ 'ਅਰ ਗੰਗਾ ਗਇਆ ਦੀ ਬੀ ਕੁਛ ਜ਼ਰੂਰਤ ਨਹੀਂ ਜਪੁਜੀ ਸਾਹਿਬ ਦਾ ਪਾਠ ਅਨੰਦ ਦਾ ਪਾਠ ਕਰਨ ਕਰਾਵਨ ਕੜਾਹ ਪ੍ਰਸ਼ਾਦਿ ਕਰਾਕੇ ਅਰਦਾਸ ਕਰਾਕੇ ਵਰਤਮਾਨ ਸ੍ਰੀ ਗੁਰੂ ਗਰੰਥ ਸਾਹਿਬ ਜੀ ਦਾ ਪਾਠ ਬਿਹੰਗਮਾਂ ਕੋ ਬਸਤਰ ਗਰੰਥੀ ਕੀ ਪੂਜਾ ਕਰਨੀ ਅਰ ਧਰਮਸ਼ਾਲਾ ਵਿਖੇ ਹੋਰ ਬਸਤਰ ਮੰਜਾ ਆਦਿਕ ਦੇਵਣਾ ਜੋ ਆਏ ਗਏ ਮੁਸਾਫਰ ਨੂੰ ਸੁਖ ਮਿਲੇ ਜਿਉਂ ਜਿਉਂ ਮੁਸਾਫਰ ਸੁਖੀ ਹੋਵੇਗਾ ਤਿਉਂ ਤਿਉਂ ਓਹ ਅਸੀਸ ਦੇਵੇਗਾ ਤਿਵੇਂ ਤਿਵੇਂ ਸਾਡੀ ਗਤੀ ਹੋਵੇਗੀ ਭੁਖੇ ਪਿਆਸੇ ਨੂੰ ਅੰਨ ਛਕਾਓ ਸਾਨੂੰ ਸਭੋ ਅਪੜੇਗਾ ਏਹ ਬਾਰਤਾ ਸੁਣਕੇ ਗੁਰੂ ਜੀ ਜਲ ਮੰਤਰਕੇ ਛਿਣਕਿਆ ਉਸੀ ਵਕਤ ਉਨਾਂ ਦੀ ਗਤੀ ਹੋਈ ਲਾਗੇ ਗੁਰੂ ਕਾ ਜਸ ਕਰਨੇ ਸ੍ਰੀ ਵਾਹਿਗੁਰੂ ਵਾਹਿਗੁਰੂ ਦਾ ਲਗੇ ਉਚਾਰ ਕਰਨ ਕਰਦੇ ੨ ਦਿੱਬ ਰੂਪ ਧਾਰਕੇ ਅਕਾਸ਼ ਮਾਰਗ ਨੂੰ ਬੈਕੁੰਠ ਧਾਮ ਨੂੰ ਜਾਵਤੇ

ਭਏ ਤਾਂ ਗੁਰੂ ਜੀ ਬਚਨ ਕੀਤਾ ਸਿਖੋ ਰਹਿਤ ਮਿਰਯਾਦਾ ਰਖੋ ਪੁੰਨ ਅਗੇ ਸਹਾਇਤਾ ਹੋਂਦਾ ਹੈ ਗੁਰੂ ਕਾ ਭਰੋਸਾ ਰਖੋ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਬਾਣੀ ਪੜ੍ਹੋ ਤੁਸੀਂ ਗੰਗਾ ਗਇਆ ਸੇ ਕੁਛ ਮਤਲਬ ਨਾ ਰਖੋ ਪ੍ਰਸੂਤਾ ਦੀ ਇਸਤਰੀ ਜੋ ਮੌਤ ਨਾਲ ਮਰੇ ਓਸ ਕੋ ਲੋਹੇ ਦੇ ਕਿੱਲੇ ਨਾ ਮਾਰੋ ਕੱਫਣ ਨਿਸ਼ਾਨ ਸਾਹਿਬ ਦੀ ਤਰਾਂ ਸੀਓ ਮਰਦ ਕੋ ਸੀਸ ਵਲੋਂ ਤੀਵੀਂ ਕੋ ਪੈਰਾਂ ਵਲੋਂ ਪੈਨਾਵੇ ਇਕ ਪਾਸਾ ਖੁਲਾ ਰਹੇ ਛੋਟੇ ਬਡੇ ਨੂੰ ਏਸੇ ਤਰ੍ਹਾਂ ਦੇਣਾਂ ਫੇਰ ਇਕ ਵਲੋਂ ਬੰਨ ਦੇਵਣਾਂ ਪ੍ਰਾਣੀ ਦੇ ਨਾਲ ਸ਼ਬਦ ਪੜ੍ਹਾਓ ਰੁਬਾਬੀ ਸੇ, ਰਬਾਬੀ ਓਸ ਨੂੰ ਨਾਲ ਲਿਜਾਵੇ ਜੋ ਗੁਰੂ ਕਾ ਸੇਵਕ ਹੋਵੇ ਆਪਣੀ ਕਲਾਮਾਂ ਤੋਂ ਰਹਿਤ ਹੋਵਨ ਦੂਜ ਮਜ਼ਹਬ ਨਾਲ ਸਾਕ ਨਾ ਕਰਨ, ਜੇਹੜੇ ਹੋਰ ਮੁਸਲਮਾਨ ਹੋਵਨ ਓਹਨਾਂ ਨਾਲ ਨਾ ਵਰਤੇ ਜਹੜੇ ਗੁਰੂ ਤੇ ਭਰੋਸਾ ਰਖਣ ਗੁਰੂ ਨੂੰ ਜਪਣ ਨਿਮਾਜ਼ ਨਾ ਪੜ੍ਹਨ ਸਸਕਾਰ ਦੇ ਵੇਲੇ ਸਭ। ਭਾਈ ਵਾਹਿਗੁਰੂ ਦਾ ਜਾਪ ਕਰੋ ਜਪੁਜੀ ਸਾਹਿਬ ਦੇ ਪਾਠ ਪੜ੍ਹੋ ਅਠੱਤੀ ਸਲੋਕ ਪੜ੍ਹੋ ਭੋਗ ਪਾਕੇ ਜਪੁਜੀ ਸਾਹਿਬ ਕਾ ਫੇਰ ਲੰਬੂ ਲਗਾਓ ਕਿਰਪਾਲ ਕਿਰਿਆ ਕਰੋ, ਸਤਿ ਸ੍ਰੀ ਅਕਾਲ ਦਾ ਜੈਕਾਰਾ ਪੰਜ ਵਾਰੀ ਬੁਲਾਓ। ਜੇਹੜਾ ਕੜਾਹ ਕਰੇ ਅਰਦਾਸ ਕਰੋ ਚਿਖਾ ਵਿਚ ਥੋੜਾ ਜਿਹਾ ਕੜਾਹ ਪ੍ਰਸ਼ਾਦਿ ਪਾਵੋ ਤਨਖਾਹ ਨਾ ਤੋੜੋ ਡੇਰੇ ਆਇ ਕਰ ਬਸੰਤ ਕੀ ਵਾਰ ਕਾ ਪਾਠ ਕਰੋ ਅਚਾਰਜ ਕਾ ਨਾਮ ਨਹੀਂ ਲੈਣਾ ਗਤੀ ਸੁਧ ਹੋਵੇਗੀ ਸਤ ਕਰ ਮੰਨ ਲੈਣਾ ॥ ੪੬ ॥

## ਆਗੇ ਸਾਖੀ ਸੈਂਤਾਲੀਸਵੀਂ ਚਲੀ

ਗੁਰੂ ਕਲਗੀਧਰ ਪੰਥ ਕਾ ਵਾਲੀ ਜਗਤ ਗੁਰੂ ਨੂੰ ਸਿੱਖਾਂ ਪੁਛਿਆ ਗੁਰੂ ਜੀ ਮਰਣ ਥੋਂ ਲੈ ਕੇ ਗਰੀਬ ਤੇ ਧਨੀ ਦੀ ਗਤੀ ਇਕੋ ਜੇਹੀ

ਹੋਵੇਗੀ ਕੋਈ ਉਪਾ ਅਸਾਂ ਨੂੰ ਦਸੋ ਜੀ ਇਕ ਦੂਜੇ ਦੇ ਮਨ ਵਿਚ ਈਰਖਾ ਤੇ ਹਾਨਤ ਨਾ ਹੋਵੇਗੀ ਇਹ ਸੰਸਾਰੀਆਂ ਨੂੰ ਬੜਾ ਫਿਕਰ ਤੇ ਗਮ ਰਹਿੰਦਾ ਹੈ ਜੀ ਤੇ ਉਸ ਨੂੰ ਸਾਧਾਂ ਵਿਚ ਭੀ ਬੜਾ ਆਖਦੇ ਹਨ ਜੇਹੜਾ ਬਹੁਤ ਖਰਚ ਕਰੇ ਤਾਂ ਗੁਰੂ ਸਾਹਿਬ ਜੀ ਨੇ ਸ਼ਬਦ ਉਚਾਰਿਆ ॥ ੧ ॥ ਸੂਹੀ ਮਹਲਾ ੫ ॥ ਗੁਰ ਕੇ ਚਰਨ ਕਮਲ ਮਨ ਧਿਆਇਆ ॥ ਦੂਖ ਦਰਦ ਇਸ ਤਨ ਤੇ ਜਾਇ ॥ ਭਵਜਲ ਡੂਬਤ ਸਤਿਗੁਰ ਕਾਢੈ ॥ ਬੈਕੁੰਠ ਨਗਰ ਜਹਾਂ ਸੰਤ ਵਾਸੈ ॥ ਜਿਥੇ ਗੁਰੂ ਗਰੰਥ ਸਾਹਿਬ ਜੀ ਕਾ ਪ੍ਰਕਾਸ਼ ਹੋਵੇ ਪਾਠ ਹੋਵੇ ਆਰਤੀ ਹੋਵੇ ਓਹੀ ਬੈਕੁੰਠ ਕੇ ਤੁਲਯ ਹੈ ਜਿਸ ਜਗਾ ਕੋਈ ਨਾ ਮੰਨੇ ਓਸ ਨੂੰ ਧਰਮ ਸ਼ਾਸਤ੍ਰ ਪੜ੍ਹ ਕੇ ਸੁਣਾਓ ॥ ਸ਼ਬਦ ॥ ਵਡਾ ਹੋਇਆ ਦੁਨੀ ਦਾਰ ਗਲ ਸੰਗਲ ਘੱਤ ਚਲਾਇਆ ॥ ਅਗੈ ਕਰਨੀ ਕੀਰਤ ਵਾਚੀਐ ਬਹਿ ਲੇਖਾ ਕਰਿ ਸਮਝਾਇਆ ॥ ਥਾਉ ਨ ਹੋਵੀ ਪਉਦੀਈ ਹੁਣ ਸੁਣੀਐ ਕਿਆ ਰੁਆਇਆ ॥ ਮਨ ਅੰਧੇ ਜਨਮ ਗਵਾਇਆ ॥ ਵਿਣੁ ਨਾਵੈ ਕੋਈ ਥਾਉ ਨ ਪਾਇਆ ॥ ਸਿਖੋ ਪਰਮੇਸ਼ਰ ਦੇ ਘਰ ਵਡਾ ਛੋਟਾ ਇਕ ਬਰਾਬਰ ਹੈ ਸਾਰੇ ਪਦਾਰਥ ਵੀ ਅਕਾਲ ਪੁਰਖ ਜੀ ਆਪ ਹੀ ਰਚ ਦਿਤੇ ਹੈਨ ਜੀਵਾਂ ਦੀ ਰੱਛਿਆ ਵਾਸਤੇ। ਧਨ ਭੂਮ ਕਾ ਜੋ ਕਰੇ ਗੁਮਾਨ ॥ ਸੋ ਮੂਰਖ ਅੰਧਾ ਅਗਿਆਨ ॥ ਪਰਮੇਸ਼ਰ ਜੀ ਕਾ ਨਾਮ ਜਪੇ ਤੇ ਪ੍ਰਸ਼ੰਨ ਹੋਤਾ ਹੈ ਸਿਖੋ ਤੁਸੀਂ ਜਿਉਂਦਿਆਂ ਦੀ ਟਹਿਲ ਸੇਵਾ ਕਰੋ ਮਾਂ ਪਿਓ ਦੀ ਗੁਰੂ ਦੀ ਸਿਖੋ ਮੁਇਆਂ ਵਡਾ ਛੋਟਾ ਇਕੋ ਜੇਹਾ ਹੈ ਜੈਸੇ ਪੰਜ ਦਰਜੇ ਏਕਤਾ ਦੇ ਅਕਾਲ ਪੁਰਖ ਨੇ ਰਖੇ ਹੈਨ ਰਾਜਾ ਗੁਰੂ ਰੰਕ ਇਕ ਤੁਲ ਹੈਨ ਰੋਗ ਅਹਾਰ ਨੀਂਦ ਭੁਖ ਮੌਤ ਬਰਾਬਰ ਸਭ ਕੋ ਹੈਨ । ਸਿਖੋ ਤੁਸੀਂ ਸਿਸਕਾਰ ਦੇ ਦਿਨ ਸਵਾ ਰੁਪਯੇ ਦਾ ਕੜਾਹ ਕਰਾਵਹੁ ਜੇਕਰ ਨਾ ਫੁਰਸਤ

ਹੋਵੇ ਤਾਂ ਗੁੜ ਥਾਲੀ ਵਿਚ ਪਾ ਕੇ ਵੰਡ ਦੇਵੇ ਫੇਰ ਗੁਰੂ ਜੀ ਦਾ ਪਾਠ ਕਰਾਓ ਭੋਗ ਪਵਾਓ ਭੇਟਾ ਪੰਜ ਦਮੜੇ ਕਰੋ, ਪੁਸ਼ਾਕ ਦੇਵੇ ਕੜਾਹ ਪ੍ਰਸ਼ਾਦਿ ਕਰਾਓ ਰੁਮਾਲ ਚੰਗਾ ਝੜਾਓ ਪ੍ਰਸ਼ਾਦਿ ਛਕਾਓ ਮੰਜੇ ਕਪੜੇ ਬਰਤਨ ਧਰਮਸਾਲ ਵਿਖੇ ਰਖੇ ਜਿਥੇ ਮੁਸਾਫਰ ਨੂੰ ਸੁਖ ਮਿਲੇ ਫੇਰ ਸਤਾਰੀਏ ਨੂੰ ਸਿਖ ਬਿਹੰਗਮ ਗਿਰਸਤੀ ਲੋੜਵੰਦ ਦੀ ਅੰਨ ਬਸਤਰ ਕਰਕੇ ਖੁਸ਼ੀ ਲਵੇ ਪੁਨਾ ਓਅੰ ਸਤਿਨਾਮ ਵਾਹਿਗੁਰੂ ਨਮः ਜਾਪ ਕਰਨੇ ਵਾਲੇ ਜੇਹੜੇ ਸਿੰਘ ਹੋਵਨ ਤਮਾਕੂ ਕੁਠੇ ਦੇ ਨਾ ਵਰਤਨ ਵਾਲੇ ਹੋਵਨ ਫੁਲ ਹਰਸਰ ਜੀ ਇਸ਼ਨਾਨ ਕਰਾਕੇ ਰਾਵੀ ਵਿਖੇ ਪਰਵਾਹ ਦੇਵੇ ਤੁਰਨ ਦੇ ਵੇਲੇ ਏਹ ਸ਼ਬਦ ਪੜ੍ਹੇ 'ਮਿਰਤਕ ਕੋ ਪਾਇਓ ਤਨ ਸਾਸਾ ਬਿਛਰਤ ਆਨ ਮਿਲਾਇਆ॥ ਪੁਨਃ ਸਤਿਗੁਰ ਤਉ ਸਰਣਾਈ ਆਇਆ॥ ਉਤਰ ਗਇਆ ਮੇਰੇ ਮਨ ਕਾ ਸਹਿਸਾ ਜਬ ਤੇਰਾ ਦਰਸ਼ਨ ਪਾਇਆ ॥ ਰਹਾਉ ॥ ਅਨਬੋਲਤ ਮੇਰੀ ਬਿਰਥਾ ਜਾਨੀ ਅਪਨਾ ਨਾਮ ਜਪਾਇਆ ॥ ਬਾਹ ਪਕਰ ਕਢ ਲੀਨੇ ਅਪਨੇ ਗ੍ਰਿਹਿ ਅੰਧ ਕੂਪ ਤੇ ਮਾਇਆ॥ ਦੁਖ ਨਾਠੇ ਸੁਖ ਸਹਜਿ ਸਮਾਏ ਅਨਦ ਅਨਦ ਗੁਨ ਗਾਇਆ ॥ ਕਹੁ ਨਾਨਕ ਗੁਰ ਬੰਧਨ ਕਾਟੇ ਬਿਛਰਤ ਆਨ ਮਿਲਾਇਆ ॥' ਸਿਖਾਂ ਪੁਛਿਆ ਹੇ ਗੁਰੂ ਜੀ ਬ੍ਰਾਹਮਣ ਪਿੰਡ ਭਰਦੇ ਹੈਨ ਅਸੀਂ ਕੀ ਕਰੀਏ ? ਸਿਖੋ ਤੁਸੀਂ ਸ੍ਰੀ ਗੁਰੂ ਗਰੰਥ ਸਾਹਿਬ ਜੀ ਦਾ ਪਾਠ ਕਰਾਓ ਭੋਗ ਪਵਾਓ ਅਰਦਾਸਾ ਸੁਦਾਓ ਤੁਹਾਡੀ ਗਤੀ ਛੇਤੀ ਹੋਵੇਗੀ ਓਹਨਾਂ ਨਾਲੋਂ। ਗੁਰੂ ਜੀ ਬਚਨ ਕੀਤਾ ਜੋ ਗੁਰੂ ਗੋਪੇ ਆਪਣਾ ਤੇ ਨਰ ਬੁਰਿਆਈ॥ ਜੋ ਕੋਈ ਗੁਰੂ ਕਾ ਹੁਕਮ ਨਾ ਮੰਨੇਗਾ ਓਸਦੀ ਗਤੀ ਨਹੀਂ ਹੋਵੇਗੀ॥ ੪੭॥

## ਆਗੇ ਸਾਖੀ ਅਠਤਾਲੀਸਵੀਂ ਪ੍ਰਾਰੰਭ ਹੋਈ

ਕਲਗੀਧਰ ਜਗਤ ਗੁਰੂ ਪੰਥ ਕੇ ਵਾਲੀ ਦੀਨ ਦਯਾਲ ਪਾਸੋਂ ਸਿਖਾਂ ਪੁਛਿਆ ਭਾਈ ਰੁਪੈ ਨੂੰ ਬਚਨ ਹੋਜਾ ਸੀ, ਮੁੰਈ ਦੇਹ ਡਰਾਵਣੀ ਜਾਂ ਜੀਉ ਵਿਚਹੁ ਜਾਇ ॥ ਪੁਨ: ॥ ਜਿਸ ਆਸਨ ਹਮ ਬੈਸੇ ਕੇਤੇ ਬੈਸ ਗਇਆ ॥' ਬਚਨ ਹੂਆ ਕਾਮਦੇਵ ਜੋ ਹੈ ਸੋ ਜੀਵ ਰੂਪ ਜਾਣੋਂ ਇਸਕੀ ਰਖਿਆ ਕਰਹੁ ਮਨ ਕਰਕੇ ਕਾਮ ਦੇਹੀ ਕਾ ਜੀਉ ਹੈ ਜਤ ਰਖੋ ਤਬ ਸਤ ਹੋਗਾ, ਸਤ ਸੇ ਸ਼ਾਂਤ ਹੋਗੀ ਕਾਮ ਰਖੋ ਬਿੰਦ ਵਿਚ ਜਿੰਦ ਹੈ ਜੈਸੇ ਦੀਵੇ ਮਹਿ ਤੇਲ ਹੈ ਤੈਸੇ ਸਰੀਰ ਵਿਖੇ ਕਾਮ ਹੈ ਕਾਮ ਦਾ ਹੋਣਾ ਦੁਰਲਭ ਜਾਣੋ ਵਿਸ਼ੇ ਭੋਗੀ ਰੋਗੀ। 'ਕਬੀਰ ਕਾਮੀ ਕੀੜਾ ਨਰਕ ਕਾ ਪੜਿਆ ਨਰਕੇ ਮਾਂਹਿ ॥ ਏਕ ਘੜੀ ਸੁਖ ਕਾਰਣੇ ਫਿਰਿ ਫਿਰਿ ਜੂੰਨੀ ਪਾਹਿ ॥' ਸੰਸਾਰੀ ਕੁਟੰਬੀ ਸੋਗੀ ਤੀਵੀਂ ਲੜਾਕੀ ਲਵੇਰੀ ਛੜਾਕੀ ਏਨਾ ਰਨਾਂ ਪਾਸੋਂ ਸੁਖ ਨਹੀਂ ਇਨਾਂ ਪਿਛੇ ਨਹੀਂ ਲਗਣਾ ਦੇਹੀ ਕੋ ਦੁਖ ਨਹੀਂ ਦੇਵਣਾ ਕਾਮਦੇਵ ਦੇਹੀ ਸੇ ਜਦ ਨਿਕਲ ਜਾਂਦਾ ਹੈ ਤਬ ਜੀਵਣ ਬੁਢੇਪਾ ਆਂਵਦਾ ਹੈ ਜਤੀ ਰਹਿਣੇ ਸੇ ਸੁਖ ਹੋਤਾ ਹੈ। ਹੁਕਮ ਮੰਨਣੇ ਸ਼ੇ ਸੁਖ ਹੋਤਾ ਹੈ, ਏਕ ਬੂੰਦ ਸੇ ਬੇਟਾ ਬੇਟੀ ਪੈਦਾ ਹੋਵਤੀ ਹੈ ਉਸਕੀ ਸੋਭਾ ਸੁੰਦਰਤਾਈ ਕੀ ਹੈ ਸਭ ਦੇਖਕੇ ਪ੍ਰਸੰਨ ਹੋਤੇ ਹੈਂ' ਮਨੁਖਾ ਦੇਹ ਕਾਮ ਸੇ ਦੁਰਲੱਭ ਹੈ, ਇਸਕੀ ਤੇਜੀ ਭੀ ਦੁਰਲੱਭ ਹੈ ਜਾਣੋ ਓਹ ਮਹਾਂ ਮੂਰਖ ਹੈ ਜੇਹੜਾ ਕਾਮ ਕੋ ਨਿਕਾਲਕੇ ਸੁਖ ਮਾਨਤਾ ਹੈ, ਨੇਤਰੋਂ ਕੀ ਜੋਤ ਘਟ ਜਾਂਦੀ ਹੈ ਦੰਦ ਨਿਕਲ ਜਾਂਦੇ ਹਨ ਕੰਨ ਬੋਲੇ ਹੋਤ ਹੈ, ਸੰਗਤ ਅਰਜ ਕਰੀ 'ਗੁਰੂ ਜੀ ਤੀਰਥ ਕਰਾਓ ਗਇਆ ਜੀ ਇਸ਼ਨਾਨ ਕਰਾਓ ਤਾਂ ਬਚਨ ਹੂਆ। 'ਨਾਵਨ ਚਲੇ ਤੀਰਥੀ ਮਨ ਖੋਟੇ ਤਨ ਚੋਰ ॥ ਇਕ ਭਉ ਲਥੀ ਨਾਤਿਆਂ ਦੁਇ ਭਾ

ਚੜੀਅਸ ਹੋਰ ॥ ਬਾਹਰ ਧੋਤੀ ਤੂੰਬੜੀ ਅੰਦਰ ਵਿਸ ਨਿਕੋਰ ॥ ਸਾਧ ਭਲੇ ਅਣਨਾਤਿਆ ਚੋਰ ਸਿ ਚੋਰਾ ਚੋਰ ॥' ਕੁਦਰਤ ਨਾਲ ਰ.ਇਆ ਜੀ ਗਏ ਜਾ ਅਸ਼ਨਾਨ ਕੀਤਾ ਸੰਗਤ ਕਹਿਆ ਗੁਰੂ ਜੀ ਰਇਆ ਨਾਥ ਦੇਵਤਾ ਦਿਖਲਾਓ ਜੀ ਆਪਾਂ ਦੇਖੀਏ ਕੈਸਾ ਹੈ ਸਿਖੋ ਤੁਸੀਂ ਜਪੁਜੀ ਪੜ੍ਹੋ ਅਸ਼ਨਾਨ ਕਰਕੇ ਭੋਗ ਪਾਓ ਮਥਾ ਟੇਕਿਆ ਕੀ ਦੇਖਣ ਦੇਵਤਾ ਜੀ ਨੇ ਦਰਸ਼ਨ ਦਿਤਾ ਹਥ ਉਸਕੇ ਕਾਲੇ ਦੇਖੇ ਤਾਂ ਗੁਰੂ ਜੀ ਪੁਛਿਆ ਤੇਰੇ ਹਥ ਕਿਉਂ ਕਾਲੇ ਹੂਏ ਹੈਨ ਓਸ ਕਹਿਆ ਜਦ ਦੇ ਕ੍ਰਿਸ਼ਨ ਭਗਵਾਨ ਜੀ ਪਰਲੋਕ ਕੋ ਗਏ ਹੈਨ ਕਲਜੁਗ ਦਾ ਪਹਿਰਾ ਮਾਤ ਲੋਕ ਵਿਖੇ ਭਇਆ ਹੈ ਓਸਨੇ ਸਭ ਦੇਵਤੇ ਆਪਣੇ ਵਸ ਕਰ ਲਏ ਹੈਨ ਹੁਕਮ ਦਿਤਾ ਸੀ ਤੁਸੀਂ ਪਰਲੋਕ ਚਲੇ ਜਾਓ ਤੁਹਾਡੀ ਉਪਾਸਨਾ ਕਰਨੇ ਸੇ ਜੀਉ ਨਰਕ ਨਹੀਂ ਜਾਂਦੇ ਮੈਂ ਨਰਕ ਭਰਨੇ ਹੈਂ ਮੈਂ ਕਹਿਆ ਸੀ ਮਾਤ ਲੋਕ ਵਿਖੇ ਭਜਨ ਹੋਤਾ ਹੈ ਸੁਵਰਗ ਵਿਖੇ ਭਜਨ ਨਹੀਂ ਹੋਤਾ ਕਲਜੁਗ ਮੁਝੇ ਸਰਾਪ ਦੀਆ ਤੂੰ ਏਥੇ ਰਹੇਂਗਾ ਰੰਗ ਤੇਰਾ ਕਾਲਾ ਹੋ ਜਾਏਗਾ ਜੇਹੜੇ ਤੇਰੀ ਆਸ ਕਰਕੇ ਇਥੇ ਆਉਣਗੇ ਓਨਾਂ ਦੀ ਗਤੀ ਨ ਹੋਵੇਗੀ ਤਾਂ ਮੈਂ ਪੁਛਿਆ ਹੇ ਕਲੂ ਰਾਜ ਜੀ ਮਾਤ ਲੋਕ ਜਿਥੇ ਤੇਰਾ ਹੁਕਮ ਨਹੀਂ ਮੈਂ ਓਥੇ ਬੈਠਕੇ ਪਰਮੇਸ਼ਰ ਦਾ ਭਜਨ ਕਰਾਂਗਾ ਤਾਂ ਕਲਜੁਗ ਹੁਕਮ ਕੀਤਾ ਤੂੰ ਹਰ ਸਰ ਗਿਆ ਸਰ ਜਾ ਕੇ ਰਹੁ ਓਥੇ ਮੇਰਾ ਹੁਕਮ ਨਹੀਂ ਹੈ ਓਥੇ ਕਿਸ ਦਾ ਹੁਕਮ ਹੈ ਓਥੇ ਸ੍ਰੀ ਗੁਰੂ ਰਾਮਦਾਸ ਤੇ ਸ੍ਰੀ ਗੁਰੂ ਗੋਬਿੰਦ ਸ਼ਿੰਘ ਜ਼ੀ ਦਾ ਹੁਕਮ ਹੈ ਤਾਂ ਗਇਆ ਨਾਥ ਜੀ ਹਥ ਜੋੜੇ ਗੁਰੂ ਜੀ ਤੁਸੀਂ ਏਥੇ ਕਾਹਨੂੰ ਆਏ ਹੋ ਅਸੀਂ ਤਾਂ ਦੋਵੇਂ ਗੰਗਾ ਜੀ ਤੇ ਗਇਆ ਜੀ ਆਪਕੀ ਸਰਨ ਚਲੇ ਆਏ ਹਾਂ ਆਪ

ਸ੍ਰੀ ਗੁਰੂ ਗਰੰਥ ਸਾਹਿਬ ਜੀ ਦਾ ਪਾਠ ਸੁਣਾਓ ਆਪਣੀ ਸ਼ੰਗਤ ਨੂੰ ਹੁਕਮ ਦੇਵੇ ਜੀ ਸ੍ਰੀ ਗੁਰੂ ਜੀ ਦੀ ਬਾਣੀ ਨੂੰ ਪ੍ਰੇਮ ਪੂਰਬਕ ਪੜ੍ਹੋ ਅਰ ਪੜ੍ਹਾਓ ਇਸੀ ਸੇ ਇਨਕੀ ਗਤੀ ਹੋਵੇਗੀ ਸਿੱਖਾਂ ਅਰਜ ਕਰੀ ਜੇਹੜੇ ਸਾਡੇ ਏਥੇ ਪਿਤਰ ਹੈ.ਨ ਉਹਨਾਂ ਦਾ ਦਰਸ਼ਨ ਕਰਾਓ ਜੀ ਤਾਂ ਬਚਨ ਹੂਆ ਭਜਨ ਕਰੋ ਆਪਣਿਆਂ ਪਿਤਰਾਂ ਦੇ ਨਾਮ ਵਾਸਤੇ ਸ੍ਰੀ ਗੁਰੂ ਜੀ ਦੀ ਬਾਣੀ ਪੜ੍ਹੋ ਲਾਵਾਂ ਅਨੰਦ ਪੜ੍ਹ ਕੇ ਕਾਰਜ ਕਰੋ ਕੜਾਹ ਪ੍ਰਸ਼ਾਦ ਵਰਤਾਓ ਕੜਾਹ ਪ੍ਰਸ਼ਾਦ ਛਕਨੇ ਸੇ ਮੁਕਤ ਹੋਵੇਗੀ ਮਹਾਰਾਜ ਜੀ ਉਸੀ ਵਕਤ ਪਿਤਰਾਂ ਕੋ ਬੁਲਾਇਆ ਪਿਤਰਾਂ ਦਰਸ਼ਨ ਦੀਆ ਪਿਤਰਾਂ ਹਥ ਜੋੜੇ ਸਾਡਾ ਜੀਉਂਦਿਆਂ ਦਾ ਆਦਰ ਬਹੁਤ ਹੁੰਦਾ ਸੀ ਸਾਡੇ ਪੁਤ੍ਰ ਪੋਤਰੇ ਇਸਤਰੀ ਧੀਆਂ ਦੋਹਤੇ ਚੇਲੇ ਆਦਰ ਸਭ ਕਰਦੇ ਸਨ ਮਿੱਠੀ ਬੋਲੀ ਸਾਥ, ਜਦ ਦਾ ਦੇਹ ਕਾ ਤਿਆਗ ਹੂਆ ਹੈ ਤਦ ਦੇ ਸਭ ਛੋਟੇ ਬਡੇ ਅਸੀਂ ਤੇਰਾ ਰੋਜ਼ ਜਮਦੂਤਾਂ ਕੇ ਵੱਸ ਪੈਨੇ ਹਾਂ ਜੇਹੜੇ ਤਾਂ ਪਰਮੇਸ਼ਰ ਦੇ ਗੁਨ ਗਾਂਵਦੇ ਹੈਨ ਉਹ ਤਾਂ ਸੁਖੀ ਰਹਿੰਦੇ ਹਨ ਜੋ ਅਚਾਰਜਾਂ ਦੇ ਮਗਰ ਲਗਦੇ ਹੈਨ ਉਹ ਦੁਖੀ ਹੋਂਵਦੀ ਹੈਨ। 'ਸ਼ਬਦ—ਇਕ ਸਜਣ ਸਭ ਸਜਨਾਂ ਇਕ ਵੈਰੀ ਸਭ ਵਾਦ॥' ਨਾਮ ਦਾਨ ਥੋਂ ਸਿਵਾ ਹੋਰ ਕੋਈ ਸਜਨ ਨਹੀਂ ਫੇਰ ਚਿਤ੍ਰ ਗੁਪਤ ਧਰਮ ਰਾਇ ਪਾਸ ਲੈ ਜਾਂਦੇ ਹਨ ਦੇਹ ਕੇ ਤਿਆਗ ਸਮੇਂ ਵਡਾ ਦੁਖ ਪ੍ਰਾਪਤ ਹੂਆ ਹੈ ਜੈਸੇ ਅਨੇਕ ਬਿਛੂ ਲੜੇ ਦੁਖ ਪ੍ਰਾਪਤ ਹੁੰਦਾ ਹੈ ਤਦੋਂ ਜਮਦੂਤ ਲਤਾਂ ਬਾਹਵਾਂ ਕੋ ਨਪੀੜਕੇ ਜਿੰਦ ਕੋ ਨਾਭ ਵਿਖੇ ਲਿਆ ਕੇ ਐਸਾ ਵੱਟ ਚਾਹੜਕੇ ਨਪੀੜਕੇ ਹੈਨ ਜੀਵਾਂ ਕੋ-ਮੂਰਛਾ ਹੋ ਜਾਂਵਦੀ ਹੈ ਉਸ ਸਮੇਂ ਫੇਰ ਚੇਤੰਨ ਹੋਤਾ ਹੈ ਅਦ੍ਵੈਤ ਰੂਟਕੂਟ ਸਬ ਕੋ ਸਭ ਕੁਛ ਨਜ਼ਰੀ ਆਂਵਦਾ ਹੈ ਜਿਸ ਵੇਲੇ ਅਚਾਰਜ ਮੰਤਰ

ਪੜ੍ਹਦੇ ਹੈਨ ਸੂਬੰਧੀਆਂ ਦੇ ਮੁਖ ਥੀਂ ਖੋਟੀ ਬਾਣੀ ਸਾਥ ਨਿੰਦਿਆ ਕਰਾਉਂਦੇ ਹੈਨ ਪਰੇਤ ਪਰੇਤ ਕਹਿੰਦੇ ਹਨ ਪ੍ਰੇਤੋਂ ਸ੍ਵਾਹਾ ਕਹਾਉਂਦੇ ਹੈਨ ਤਬ ਸਾਡੇ ਸਿਰ ਤੇ ਜਮਦੂਤ ਤੱਤੀ ਸਵਾਹ ਪਾਂਵਦੇ ਹੈਨ ਅਸੀਂ ਨਹਾਇਤ ਦੁਖੀ ਹੋਵਨੇ ਹਾਂ ਅਰ ਨਿਰਾਦਰੀ ਹੋਂਵਦੀ ਹੈ ਗੁਰੂ ਜੀ ਸਾਡੀ ਰਛਿਆ ਕਰੋ ਆਪਣੇ ਉਪਕਾਰ ਸੇ ਆਪਣਿਆਂ ਸਿਖਾਂ ਸੰਤਾਂ ਕੋ ਉਪਦੇਸ਼ ਕਰੋ ਪ੍ਰੇਤ ਪ੍ਰੇਤ ਸਾਨੂੰ ਨਾ ਕਹਿਣ ਸਾਨੂੰ ਬਹੁਤ ਦੁਖ ਪਹੁੰਚਦਾ ਹੈ ਏਹੋ ਜੇਹੇ ਮੰਤ੍ਰ ਸਤਜੁਗ ਦੁਆਪੁਰ ਤ੍ਰੇਤੇ ਵਿਖੇ ਜੀਵਾਂ ਕੋ ਸਹਾਇਤਾ ਕਰਦੇ ਸੇ ਕਲਜੁਗ ਵਿਖੇ ਸ੍ਰੀ ਗੁਰੂ ਨਾਨਕ ਜੀ ਕਾ ਜੋ ਮੰਤ੍ਰ ਹੈ ਜਪੁਜੀ ਸਾਹਿਬ ਓਹ ਪਰਾਣੀਆਂ ਕੋ ਸੁਖ ਦੇਂਵਦਾ ਹੈ ਗੁਰੂ ਜੀ ਸਮੇਂ ਸਮੇਂ ਅਨੁਸਾਰ ਮੰਤਰ ਫਲਦੇ ਹੈਨ ਜਪੁਜੀ ਸਾਹਿਬ ਪੜ੍ਹਨੇ ਸੇ ਜਮਦੂਤ ਧਰਮ ਰਾਜ ਚਿਤ੍ਰ ਗੁਪਤ ਸਾਡਾ ਆਦਰ ਕਰਦੇ ਹੈਨ ਜੇਹੜੇ ਪਿਤਰਾਂ ਕੇ ਨਮਿਤ ਆਪਣੇ ਇਸ਼ਟ ਧਰਮ ਨੂੰ ਤਿਆਗ ਦਿੰਦੇ ਹੈਨ ਗੁਰੂ ਜੀ ਥੋਂ ਬੇਮੁਖ ਹਨ ਗੁਰਦੁਆਰੇ ਕੀ ਭਾਵਨਾ ਛਡਕੇ ਅਚਾਰਜਾਂ ਕੋ ਦਾਨ ਦਿੰਦੇ ਹੈਨ ਓਹ ਦਾਨ ਲੈਕੇ ਵਿਸ਼ ਵਿਕਾਰਾਂ ਵਿਖੇ ਖਰਚ ਕਰਦੇ ਹੈਨ ਓਹ ਦਾਨ ਸ੍ਵਾਨ ਕੀ ਵਿਸਟਾ ਸਮਾਨ ਹੋਕੇ ਮਿਲਦਾ ਹੈ ਅਸੀਂ ਦੇਖਕੇ ਬੜੇ ਦੁਖੀ ਹੋਵਨੇ ਹਾਂ ਸਿਖ ਸਾਧ ਕੋ ਦਾਨ ਦੇਵੇ ਅੰਮ੍ਰਿਤ ਹੋਇ ਮਿਲਦਾ ਹੈ ਇਕ ਸਿਖ ਪੈਂਚਕਾ ਵਿਖੇ ਕਾਲ ਵਸ ਹੋ ਗਿਆ ਗੁਰੂ ਜੀ ਪੈਂਚਕਾ ਦਾ ਉਪਾਅ ਦਸੋ ਹੁਕਮ ਹੋਇਆ ਸਿਖ ਤੁਸੀਂ ਜਪੁਜੀ ਪੜ੍ਹਕੇ ਸਿਸਕਾਰ ਕਰੋ ਸੁਧ ਗਤੀ ਹੋਵੇਗੀ ਗੁਰੂ ਜੀ ਮੁਖਵਾਕ ਵਰ ਦਿਤਾ ਸਿਖੋ ਸੰਤੋ ਭਗਤੋ ਜੇ ਕੋਈ ਅਕਾਲ ਮ੍ਰਿਤ ਪ੍ਰਸੂਤ ਸਮੇਂ ਦੀ ਮ੍ਰਿਤ ਸੂਪ ਕਾਟੇ ਕੀ ਮ੍ਰਿਤ ਹੋਵੇ ਤੁਸੀਂ ਜਪੁਜੀ ਪੰਜ ਵੇਰ ਪੜ੍ਹ ਕਰ ਸਸਕਾਰ ਕਰਨਾ ਪੁਨਾ ਸ੍ਰੀ ਗੁਰੂ ਗਰੰਥ ਸਾਹਿਬ ਜੀ ਦਾ ਪਾਠ ਕਰਨਾ

ਬਿਹੰਗਮਾਂ ਨੂੰ ਯਥਾ ਸ਼ਕਤ ਪ੍ਰਸ਼ਾਦਿ ਛਕਾਵਨਾ ਫੇਰ ਗੰਗਾ ਪਹੋਏ ਕੁਰਖੇਤ੍ਰ ਕਿਰਿਆ ਕਰਮ ਦੀ ਕੋਈ ਲੋੜ ਨਾ ਰਹੇਗੀ ਕੱਪੜਾ ਬਰਤਨ ਤੇਲ ਮੰਜੀ ਆਦਿਕ ਧਰਮ ਸਾਲ ਵਿਖੇ ਦੇਵੇ ਜਿਥੇ ਮੁਸਾਫਰ ਸੁਖੀ ਹੋਵੇ ਯਾ ਗੁਰੂ ਕੇ ਸਿੰਘਾਂ ਨੂੰ ਦੇਵੋ ਸੁਧ ਗਤੀ ਹੋਵੇਗੀ ਜੈਤਸਿਰ ਕੀ ਵਾਰਕੀ ਸੱਦ ਕੀ ਕਥਾ ਕਰਵਾਇਆ ਕਰੋ ਗੁਰੂ ਜੀ ਆਪ ਸਹਾਇਤਾ ਜੀਵ ਕੀ ਕਰਨਗੇ ॥ ੪੮ ॥

### ਆਗੇ ਸਾਖੀ ਉਨੰਜਵੀਂ ਚਲੀ

ਗੁਰੂ ਜੀ ਅਨੰਦ ਪੁਰ ਖੁਸ਼ੀ ਸੇ ਬਿਰਾਜਮਾਨ ਥੇ ਸਿਖਾਂ ਪੁਛਿਆਂ ਹੇ ਸਤਿਗੁਰੂ ਦੀਨ ਦਇਆਲ ਜੀ ਸਿਖਣੀ ਦੇ ਅਨੰਦ ਪੜਨ ਦੀ ਮਰਯਾਦਾ ਦਸੋ ਜੀ ਤਾਂ ਬਚਨ ਹੋਇਆ ਸਾਰੀ ਜਪੁਜੀ ਪੜੋ ਸਾਰਾ ਅਨੰਦ ਪੜਹੁ ਸਿਖ ਸਿਖਨੀ ਨੂੰ ਅੰਮ੍ਰਿਤ ਛਕਾਓ ਪਰ ਜਿਸਨੇ ਪਹਿਲੇ ਅੰਮ੍ਰਿਤ ਨਾ ਛਕਿਆ ਹੋਵੇ ਫੇਰ ਸਿਖਣੀ ਤੋਂ ਪੁਛਣਾ ਜਦ ਓਹ ਆਪਣੇ ਮਨੋ ਤਨੋ ਪ੍ਰਸਿੰਨਤਾਈ ਨਾਲ ਕਹਿ ਦੇਵੇ ਤਾਂ ਅਨੰਦ ਪੜਨਾ ਜਾਂ ਉਸਦਾ ਖਾਵੰਦ ਨਾ ਹੋਵੇ ਤਾਂ ਅਨੰਦ ਪੜਨਾ ਚਾਹੀਏ ਫੇਰ ਸਿਖਾਂ ਅਰਜ ਕੀਤੀ ਗੁਰਾਂ ਬਚਨ ਕੀਤਾ ਹੇ ਸਿਖੋ ਕਾਬਲ ਗੁਰੂ ਜੀ ਦਾ ਕੋਠਾ ਹੈ ਦਰਸ਼ਨ ਕਰੀਏ ਤਾਂ ਗੁਰੂ ਜੀ ਸਲੋਕ ਪੜਿਆ ॥ ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਿਤ ਮਹਤ ॥ ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤ॥ ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ ॥ ਕਰਮੀ ਆਪੋ ਆਪਣੀ ਕੇ ਨੇੜੇ ਕੇ ਦੂਰਿ ॥ ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥ ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ ॥ ੧ ॥ ਜਦ ਪੜਕੇ ਭੋਗ ਪਾਇਆ ਤੇ ਫਤੇ ਵਾਹਿਗੁਰੂ ਜੀ ਕੀ ਬੁਲਾਈ ਐਸੇ ਗੁਰੂ ਜੀ ਕੀ ਜੋਤ ਕਲਾ ਦੇਖੀ ਜੇ ਕਾਬਲ

ਦਿਸਣੇ ਲਗ ਪਿਆ ਗੁਰੂ ਜੀ ਕਾਬਲ ਵਿਖੇ ਜਾਇ ਡੇਰਾ ਕੀਆ ਸਿਖਾਂ ਅਰਜ ਕਰੀ ਮਹਾਰਾਜ ਸਚੇ ਪਾਤਿਸ਼ਾਹ ਅਸੀਂ ਤੁਰਕਾਨੀ ਧਰਤੀ ਵਿਖੇ ਬਠੇ ਹਾਂ ਗੁਰਾਂ ਬਚਨ ਕੀਤਾ ਹੇ ਸਿਖੋ ਹੌਲੀ ਹੌਲੀ ਖਾਲਸਾ ਸਰਬ ਜਗਤ ਵਿਖੇ ਪਹੁੰਚ ਜਾਏਗਾ । ਬਚਨ ॥ ਰਾਜ ਕਰੇਗਾ ਖਾਲਸਾ ਆਕੀ ਰਹੇ ਨ ਕੋਇ ॥ ਖ਼ੁਆਰ ਹੋਇ ਸਭ ਮਿਲੇਗੇ ਬਚੇ ਸਰਨਿ ਜੋ ਹੋਇ ॥ ਸਿਖਾਂ ਬਚਨ ਸੁਣਕੇ ਅਰਜ ਕੀਤੀ ਗੁਰ ਜੀ ਸਿਖਾਂ ਦਾ ਰਾਜ ਕਦ ਹੋਵੇਗਾ ਤਾਂ ਬਚਨ ਹੋਇਆ ਸਿਖੋ ਜਦ ਰਹਿਤ ਮਿਰਯਾਦਾ ਰਖੋਗੇ ਤਦ ਤੁਹਾਡਾ ਰਾਜ ਹੋਵੇਗਾ, ਸਿਖਾਂ ਕਿਹਾ ਗੁਰੂ ਜੀ ਸਾਨੂੰ ਆਪਣੀ ਰਹਿਤ ਮਿਰਯਾਦਾ ਦਸੋ ਸਿਖੋ ਗੁਰੂ ਕੀ ਬਾਣੀ ਪੜ੍ਹੀ ਜਾਵੇ ਹੋਰਨਾਂ ਸ਼ਾਸਤ੍ਰਾਂ ਦਾ ਤਿਆਗ ਕਰੋ ਕਥਾ ਗੁਰਾਂ ਦੀ ਸੁਣੋ ਗੁਰਦੁਵਾਰੇ ਤੀਰਥ ਰੂਪ ਕਰਕੇ ਜਾਣੋ, ਸਵਰੂਪ ਸਿੰਘ ਜੈਸਾ ਰਖੋ, ਜੱਟਾਂ ਦੀ ਬੁਧਿ ਮੋਟੀ ਹੋਂਦੀ ਹੈ, ਤੁਰਕ ਜੈਸੀ ਤਹਿਮਤ ਨਾ ਬੰਨੋ ਕੇਸ ਕੱਛ ਦੀ ਰਹਿਤ ਰਖੋ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੇ ਮੰਤ੍ਰ ਪੜ੍ਹੋ ਵਿਵਹਾਰ ਵੇਲੇ ਅਰਦਾਸ ਪੜ੍ਹੋ ਪ੍ਰਾਣੀ ਦੇ ਮਗਰੋਂ ਗਰੜ ਦੀ ਜਗਹ ਸ਼੍ਰੀ ਗੁਰੂ ਗਰੰਥ ਸਾਹਿਬ ਜੀ ਦਾ ਪਰੇਮ ਨਾਲ ਪਾਠ ਕਰਾਓ ਜਾਂ ਗੁਰੂ ਕੀ ਜਨਮ ਸਾਖੀ ਦਾ ਪਾਠ ਕਥਾ ਕੀਰਤਨ ਕਰਾਓ ਬਸਤ੍ਰ ਬਰਤਨ ਭੂਖਣ ਰੋਕ ਲੰਗਰ ਵਿਖੇ ਪਾਇ ਦੇਵੇ ਬਸਤ੍ਰ ਬਿਹੰਗਮਾਂ ਨੂੰ ਦੇਵੇ ਸਿਰੋਂ ਪੱਗ ਨਹੀਂ ਉਤਾਰਨੀ ਝੂਠ ਚੋਰੀ ਨਿੰਦਿਆ ਨੂੰ ਤਿਆਗੋ ਗਰੀਬਾਂ ਪਰ ਦਇਆ ਕਰਨੀ ਆਪਣਾ ਧਰਮ ਸਮਝੋ ਵਿਸ਼ੇ ਵਿਕਾਰਾਂ ਨੂੰ ਤਿਆਗੋ ਮਦਰਾ ਆਦਿਕ ਦਾ ਤਿਆਗ ਕਰਹ ਆਪਸ ਵਿਖੇ ਵੈਰ ਵਾਦ ਕਰਨਾ ਬੁਰਾ ਜਾਣੋ ਗਰੀਬ ਦੀ ਹਰ ਪ੍ਰਕਾਰ ਰੱਛਿਆ ਕਰੋ ਆਪਣਾ ਸਰਬੰਧੀ ਭੂਖਾ ਹੋਵੇ ਤਾਂ ਪਹਿਲੇ ਉਸਦੀ

ਪਾਲਨਾ ਕਰੋ ਬਡਾ ਪੁੰਨ ਏਹੀ ਸਮਝੋ ਸਿਖਾਂ ਅਰਜ ਕੀਤੀ ਗੁਰੂ ਜੀ ਰਾਜ ਸਮਿਆਨ ਨਹੀਂ ਬਚਨ ਹੂਆ ਹੇ ਸਿਖੋ ਸਭ ਰਾਜਧਾਨੀ ਤੁਹਾਡੀ ਅੰਸਾ ਕਰੇਗੀ ਸੂਰਜ ਦੀ ਨਿਆਈਂ ਤੁਹਾਡਾ ਤੇਜ ਪ੍ਰਕਾਸ਼ਮਾਨ ਪਸਰ ਜਾਏਗਾ ਸ਼ਸਤ੍ਰ ਸਫਾ ਜੰਗ ਸੋਟਾ ਆਦਿਕ ਜ਼ਰੂਰੀ ਰਖੋ ਗੁਰੂ ਤੇ ਭਰੋਸਾ ਰਖੋ ਗੁਰੂ ਜੀ ਤੁਹਾਡੀ ਰੱਖਯ ਕਰਨਗੇ। ਬੋਲੋ ਜੀ ਸ੍ਰੀ ਵਾਹਿਗੁਰੂ ॥

### ਆਗੇ ਸਾਖੀ ਪਚਾਸਵੀਂ ਚਲੀ

ਸ੍ਰੀ ਗੁਰੂ ਕਰਨ ਕਾਰਨ ਅੰਤਰਜਾਮੀ ਜੀ ਦੇ ਹਜ਼ੂਰ ਦੀਵਾਨ ਵਿਖੇ ਸੰਗਤ ਨੇ ਅਰਜ ਕਰੀ ਜੀ ਸਚੇ ਪਾਤਿਸ਼ਾਹ ਤੁਸਾਂ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੂਸਰੀ ਜਗਾ ਅਸਥਾਪਨ ਉਚਾਰਨ ਕੀਆ ਹੈ ਸਿਖਾਂ ਦੇ ਉਧਾਰ ਵਾਸਤੇ ਤਾਂ ਫੇਰ ਸਿਖਾਂ ਬੇਨਤੀ ਕੀਤੀ ਜੀ ਕ੍ਰਿਪਾ ਸਾਗਰ ਕਰਨ ਕਾਰਨ ਜੀ ਜਦ ਅਸੀਂ ਮੁਸਾਫਰੀ ਵਿਖੇ ਅਥਵਾ ਘਰ ਵਿਖੇ ਸ੍ਰੀ ਗੁਰੂ ਸਾਹਿਬ ਜੀ ਦਾ ਪਾਠ ਕੀਤਾ ਚਾਹੀਏ ਤਾਂ ਮੁਸ਼ਕਲ ਹੁੰਦਾ ਹੈ ਸ੍ਰੀ ਗੁਰੂ ਸਾਹਿਬ ਜੀ ਜਗਤ ਉਧਾਰ ਦਇਆਲ ਹੋਇਕੇ ਇਉਂ ਬੋਲੇ ਹੇ ਮੇਰੇ ਪਿਆਰੇ ਸਿਖੋ ਜਨਮ ਸਾਖੀ ਅਰ ਗੁਰ ਗੁਰ ਬਿਲਾਸ ਪੰਥ ਪ੍ਰਕਾਸ਼ ਆਦਿਕ ਗਰੰਥਾਂ ਪੁਸਤਕ ਜੋ ਹੈਨ ਇਨ੍ਹਾਂ ਦਾ ਪਾਠ ਕਰਨਾਂ ਇਨ੍ਹਾਂ ਵਿਚ ਗੁਰਾਂ ਦੀਆਂ ਅਦਭੁਤ ਕਥਾ ਹੈਨ ਅਰ ਭਾਈ ਗੁਰਦਾਸ ਜੀ ਦੀ ਬਾਣੀ ਪੜਨੀ ਸਿਖੀ ਪ੍ਰਾਪਤ ਹੋਵੇਗੀ ਜੋ ਗੁਰੂ ਜੀ ਦੇ ਬਚਨਾਂ ਅਨੁਸਾਰ ਗੁਰਾਂ ਨੂੰ ਯਾਦ ਕਰੇਗਾ ਉਸ ਦੀ ਗਤੀ ਹੋਵੇਗੀ ਧਰਮ ਸ਼ਾਸ਼ਤਰ ਕਾ ਪਾਠ ਕਰਨੇ ਸੇ ਸੰਸਾਰ ਦੇ ਬੰਧਨਾ ਥੀ ਛੁਟੇਗਾ ਅਰ ਸਿਰ ਦਾ ਉਧਾਰ ਹੋਵੇਗਾ ਏਹ ਗਰੰਥ ਮੇਰੇ ਪਿਆਰੇ ਹੈਨ ਧਰਮ ਦੀਆਂ ਮ਼ਿਰਯਾਦਾਂ ਬੰਨਦੇ ਹੈਨ ਤੇ ਜਮਾਂ ਥੀਂ ਛਡਾਂਵਦੇ ਹੈਨ ਸਿਖਾਂ ਅਰਜ ਕੀਤੀ ਹੇ ਗੁਰੂ ਜੀ ਧਰਮ ਹੀ ਇਸ ਜੀਵ

ਦਾ ਸਹਾਇਕ ਹੈ ਸਚੇ ਪਾਤਿਸ਼ਾਹ ਜੀ ਪ੍ਰਾਣੀ ਦੇ ਫੁਲ ਅੰਮ੍ਰਿਤਸਰ ਜੀ ਅਸੀਂ ਪਾ ਆਏ ਸਾਂ ਗੁਰਾਂ ਬਚਨ ਕੀਤਾ ਅੰਮ੍ਰਿਤਸਰ ਜੀ ਫੁਲ ਨਹੀਂ ਪਾਵਣੇ ਤਲਾਵ ਵਿਖੇ ਏਹ ਅਦਬ ਦੀ ਜਗਾ ਹੈ ਇਥੇ ਅਸ਼ਨਾਨ ਕਰਾਕੇ ਪੰਜਾਂ ਸਰਾਂ ਕਾ ਤੇ ਪੀਛੇ ਹਰ ਸਰ ਭੱਖੇ ਗ੍ਰਾਮ ਹੈ ਓਸ ਜਗਾ ਜਾਓ ਪਾਠ ਕਰਕੇ ਜਪੁ ਸਾਹਿਬ ਕਾ ਅਨੰਦ ਕਾ ਸਵਯੇ ਕਾ ਇਸ਼ਨਾਨ ਕਰ ਕੇ ਉਸ ਕੇ ਨਜ਼ਦੀਕ ਪਰੇ ਰਾਵੀ ਕਾ ਦਰਿਆ ਹੈ ਉਸ ਜਗਾ ਪਰਵਾਹਿਆ ਕਰੋ ਜੋ ਮੰਨਣਗੇ ਸੋ ਖਾਲਸਾ ਜੀ ਨਿਹਾਲ ਹੋਣਗੇ॥ ਚੌਪਈ॥ ਜੋ ਏਹ ਕਥਾ ਸੁਨੈ ਅਰ ਗਾਵੈ॥ ਦੂਖ ਪਾਪ ਤਿਹ ਨਿਕਟ ਨ ਆਵੈ॥ ਬਿਸਨ ਭਗਤ ਕੀ ਏਹ ਫਲ ਹੋਈ॥ ਆਧਿ ਬਿਆਧਿ ਛੂਵੈ ਸਕੈ ਨ ਕੋਈ॥ ਏਹ ਸਾਰੀ ਚੌਪਈ ਕਾ ਪਾਠ ਕਰੋ ਪ੍ਰਾਣੀ ਦੇ ਮਗਰੋਂ ਉਸੀ ਵਕਤ ਬੈਕੁੰਠ ਗਾਮੀ ਹੋਣਗੇ ਜੀਵ ਸਚੇ ਪਾਤਿਸ਼ਾਹ ਆਪ ਦੇ ਸਾਹਿਬਜ਼ਾਦੇ ਜੋ ਹੈਨ ਉਹ ਤੁਰਕਾਂ ਨੇ ਨੀਉ ਹੇਠ ਦੇ ਦਿਤੇ ਹੈਨ ਸਚੇ ਪਾਤਿਸ਼ਾਹ ਉਹਨਾਂ ਦਾ ਉਧਾਰ ਕਦ ਹੋਵੇਗਾ ਗੁਰਾਂ ਕਿਹਾ ਸਾਹਿਬਜ਼ਾਦੇ ਸਦਾ ਹੀ ਸੁਰਜੀਤ ਹਨ ਉਹ ਮੋਏ ਨਹੀਂ ਉਹ ਸ਼ਹੀਦ ਹੋਏ ਹੈਨ ਤਾਂ ਸਿਖਾਂ ਪ੍ਰਾਰਥਨਾ ਕੀਤੀ ਆਪ ਸ਼ਹੀਦਾਂ ਨੂੰ ਬੁਲਾਓ ਤੇ ਸਾਨੂੰ ਦਰਸ਼ਨ ਕਰਾਓ ਤਾਂ ਮਹਾਰਾਜ ਜੀ ਸ਼ਹੀਦਾਂ ਕੋ ਬੁਲਾਇਆ ਦੀਵਾਨ ਵਿਖੇ ਆਨ ਬੈਠੇ ਆਗਿਆ ਕਰੀ ਤੁਸੀਂ ਜੁਧ ਕਰੋਗੇ ਤੁਰਕਾਂ ਨੂੰ ਮਾਰੋਗੇ ਏਹ ਬਚਨ ਸੁਣਦਿਆਂ ਸਾਰ ਹੀ ਸ਼ਹੀਦ ਸਿੰਘ ਹੱਥ ਜੋੜ ਕੇ ਆਨ ਖੜੇ ਹੂਏ ਅਸੀਂ ਹਾਜ਼ਰ ਹਾਂ ਜੀ ਜੈਕਾਰਾ ਗਜਾ ਕੇ ਸੰਖ ਬਜਾ ਕੇ ਅਲੋਪ ਹੋ ਗਏ ਇਤਨੇ ਚਿਰ ਤਕ ਆ ਤੁਰਕਾਂ ਘੇਰਾ ਪਾਇਆ ਅਨੰਦ ਪੁਰ ਜੀ ਕੇ ਦੁਆਲੇ ਆਨ ਕਟਕ ਲੱਥਾ ਤਾਂ ਸਿਖ ਦੌੜ ਕੇ ਗੁਰੂ ਜੀ ਪਾਸ ਆਏ ਅਰ ਕਹਿਨੇ ਲਗੇ ਜੀ ਤੁਰਕਾਂ

ਘੇਰਾ ਪਾ ਦੀਆ ਹੈ ਡੇਰੇ ਜੰਮ ਗਏ ਹੈਨ ਗੁਰਾਂ ਬਚਨ ਕੀਤਾ ਜਾਪ ਸਾਹਿਬ ਕਾ ਪਾਠ ਕਰੋ ਅਰਦਾਸਾ ਸੋਧੋ ਸ਼ਹੀਦਾਂ ਸਿਘਾਂ ਕੋ ਬੁਲਾਓ ਜ਼ੋਰਾਵਰ ਸਿੰਘ ਤੇ ਫਤੇ ਸਿੰਘ ਜੀ ਦਾ ਨਾਮ ਲਵੋ ਅਰ ਕਹੋ ਜੀ ਫੌਜਾਂ ਲੈ ਕੇ ਹਾਜ਼ਰ ਹੋਵੋ ਸਰਬ ਫੌਜਾਂ ਲੈ ਕੇ ਆਣ ਖੜੇ ਹੂਏ ਤੁਸੀਂ ਜੁਧ ਕਰੋ ਸ਼ਿਬ ਜੀ ਇੰਦ੍ਰ ਜੀ ਹੋਰ ਕੋਈ ਲਾਖ ਸ਼ਹੀਦ ਆਏ ਗੁਰਾਂ ਸਿਖਾਂ ਨੂੰ ਕਹਿਆ ਤੁਸੀਂ ਤਕੜ ਹੋਵੋ ਆਪੇ ਫੌਜਾਂ ਪਈਆਂ ਜੁਧ ਕਰਨਗੀਆਂ ਲਗੇ ਜੁਧ ਕਰਨੇ, ਬਹੁਤ ਮਾਰ ਲਗੀ ਹੋਵਨ ਤੁਰਕ ਕੈਰ ਹੋ ਕੇ ਨੱਸ ਭੱਜ ਗਏ। ਸ਼ਹੀਦਾਂ ਸਿੰਘਾਂ ਕਤਲਾਮ ਬਹੁਤ ਕਰੀ ਜੀਤਕੇ ਅਲੋਪ ਹੋ ਗਏ ਗੁਰਾਂ। ਬਚਨ ਕੀਤਾ ਸਿਖੋ, ਤੁਰਕਾਂ ਦੀਆਂ ਲੋਥਾਂ ਕਠੀਆਂ ਕਰੋ ਇਨਾਂ ਨੂੰ ਦਾਗ ਦਿਓ, ਫੇਰ ਜਿਤਨੇ ਕੁ ਸਿੰਘਾਂ ਸ਼ਹੀਦੀ ਪਾਈ ਓਨਾਂ ਦਾ ਸਿਸਕਾਰ ਕੀਆ ਉਤੇ ਦਮਾ ਦਮਾ ਬਨਾ ਦੀਆ ਹੈ ਸਿਖਾਂ ਅਰਜ਼ ਕੀਤੀ ਸਾਡੇ ਸਿੰਘ ਬੀ ਮਰ ਗਏ ਹੈਨ ਗੁਰਾਂ ਬਚਨ ਕੀਤਾ ਜਿਨਾਂ ਸਿਖ ਹੋ ਕੇ ਤਮਾਕੂ ਪੀਤਾ ਹੈ ਅਰ ਤਮਾਕੂ ਪੀਣੇ ਵਾਲ ਨਾਲ ਸੰਗਤ ਕੀਤੀ ਹੈਸੀ ਉਹ ਸਿਖ ਜੁੱਧ ਵਿਚ ਮੂਏ ਹੈਨ ਏਨਾਂ ਦੀ ਗਤੀ ਹੋ ਗਈ ਹੈ ਸਿੱਖਾਂ ਬਚਨ ਕੀਤਾ ਜੀ ਤਮਾਕੂ ਵਿਖੇ ਕੀ ਦੋਸ਼ ਹੈ, ਤਮਾਕੂ ਗਊ ਦੇ ਰੁਧਰ ਥੀਂ ਬਣਿਆ ਹੈ ਤੁਰਕਾਂ ਹਿੰਦੂਆਂ ਦੇ ਧਰਮ ਦੂਰ ਕਰਨ ਲਈ ਗਊ ਦਾ ਰੁਧਰ ਜ਼ਮੀਨ ਵਿਖੇ ਪਾ ਕੇ ਬੀਜਿਆ ਓਥੇ ਏਹ ਪੱਤ੍ਰ ਗਊ ਦੇ ਕੰਨ ਵਰਗਾ ਪੈਦਾ ਹੂਆ ਗਊ ਦੇ ਪਸ਼ਾਬ ਵਰਗਾ ਰੰਗ ਹੂਆ ਅਰ ਕੌੜਾ ਹੂਆ ਪਸ਼ਾਬ ਵਰਗਾ ਹੈ ਇਸੀ ਤੇ ਪੀਣੇ ਕਾ ਦੋਸ ਹੈ ਜੋ ਪੀਂਵਦੇ ਹੈਨ ਓਨਾਂ ਨੂੰ ਧਰਮ ਰਾਜ ਡੰਡ ਦੇਂਵਦਾ ਹੈ ਨਰਕਾਂ ਵਿਖੇ ਪਾਂਵਦਾ ਹੈ ਜੇਕਰ ਏਹ ਵੀ ਕਹੀਏ ਜੋ ਸਿੰਘ ਹੀ ਬੁਰਾ ਕਹਿੰਦੇ ਹਨ ਕਿ ਹੋਰ ਬੀ ਸ਼ਾਸਤ੍ਰਾਂ ਵਿਖੇ ਕਹਿੰਦੇ ਹਨ ਇਸਦੀ

ਨਿਖੇਧੀ । ਸੋ ਖਾਲਸਾ, ਨਾਰਦ ਪੁਰਾਨ ਵਿਖੇ ਪੜਕੇ ਬੇਸ਼ੱਕ ਦੇਖ ਲਵੋਂ ਓਥੇ ਏਹ ਪਰਸੰਗ ਹੈ ਅਬ ਅਸੀਂ ਨਾਰਦ ਪੁਰਾਨ ਕੀ ਕਥਾ ਸੁਨਾਵਨੇ ਹਾਂ ਆਪ ਸਰਵਨ ਕਰੋ ਅਰ ਲਿਖੀ ਬੀ ਲਵੋ। ਓਂ ਸ੍ਰੀ ਗੁਰਏਨਮ: ਓਨਮ: ਸਿਵਾਯਿਓ ਜੋ ਬ੍ਰਾਹਮਣ ਸੂਦਰ ਕਾ ਅੰਨ ਖਾਏ ਅਰ ਮਰ ਜਾਵੇ ਸੋ ਪਰੇਤ ਕੀ ਜੋਨਕੋ ਪ੍ਰਾਪਤ ਹੋਤਾ ਹੈ ੧ ਦੇਵਤਾ ਕਾ ਬ੍ਰਾਹਮਣ ਕਾ ਆਪਣੇ ਗੁਰੂ ਦਾ ਦਰਬ ਜੋ ਚੁਰਾਵੇ ਅਰ ਕੰਨਯਾ ਕਾ ਦਰਬ ਲਵੇ ਸੋ ਮਰਕੇ ਪਰੇਤ ਹੋਵਤਾ ਹੈ ਅਰ ਇਸੀ ਤਰਾਂ ਧੂੰਮਰ ਪਾਨ ਕਰਨੇ ਵਾਲਾ ਪਰੇਤ ਹੋਤਾ ਹੈ ਕਲਜੁਗ ਮੇ ਕਲਹਿ ਰੂਪ ਹੋਤਾ ਹੈ ਧੂੰਮਰ ਪਾਨ ਕਰਨੇ ਵਾਲੇ ਕੇ ਸਰਬ ਦਾਨ ਕੀਤੇ ਹੋਏ ਬਿਰਥਾ ਜਾਤੇ ਹੈਂ ਪਰੇਤ ਯੋਨੀ ਕੋ ਪ੍ਰਾਪਤ ਹੋਤਾ ਹੈ ਘੋਰ ਕਲਜੁਗ ਕੇ ਪ੍ਰਾਪਤ ਹੋਇਆਂ ਸਰਬ ਵਰਣ ਆਸ਼੍ਰਮ ਕੇ ਜੋ ਪੁਰਸ਼ ਹਨ ਸਭ ਨਰਕਾਂ ਕੋ ਜਾਵੇਂਗੇ ਜੋ ਧੂੰਮਰ ਪਾਨ ਕਰਤਾ ਹੈ, ਕਲਜੁਗ ਮੈਂ ਤਮਾਲ ਪਤ੍ਰ ਕੇ ਪੀਣੇ ਵਾਲੇ ਅਧਮ ਪੁਰਸ਼ ਕੇ ਪੁੰਨ ਖੀਣ ਹੋ ਜਾਵੇਂਗਾ ਮਹਾਂਰੌਰਵ ਨਰਕ ਮੇਂ ਪੜਤੇਂ ਹੈਂ ਅਰ ਸੜਨਾ ਰਹਿਤ ਹੈ ਅਰ ਕੀੜੇ ਕਾਟ ਕਾਟ ਖਾਤੇ ਹੈਂ ਅਤਯੰਤ ਦੁਖੀ ਹੋਵਤਾ ਹੈ । ਅਰ ਜੋ ਨਹੀਂ ਖਾਣੇ ਵਾਲੀ ਵਸਤੂ ਸੋ ਖਾਵੇ ੩ ਜੋ ਭਖ ਅਭਖ ਵਸਤੂ ਕੇ ਖਾਣੇ ਵਾਲਾ ਪੁਰਸ਼ ਹੈ ਅਰ ਅਗਮਨਾ ਵਿਖੇ ਗਵਨ ਕਰਨੇ ਵਾਲਾ ਸ਼ਰਾਬ ਪੀਣੇ ਵਾਲਾ ਇਤਯਾਦਕ ਪਾਪ ਸਭ ਧੂੰਮ੍ਰ ਪਾਨ ਕਰਨੇ ਵਾਲੇ ਕੋ ਹੋਤੇਂ ਹੈਂ ੪ ਜੋ ਪਰਸਪਰ ਸਭ ਤੀਰਥੋਂ ਮੈਂ ਇਸ਼ਨਾਨ ਕਰੇ ਸਹਿਤ ਵਿਧੀ ਕੇ, ਪਰਯਾਗ ਆਦਕ ਹਰਦੁਆਰ ਆਦਕ ਹੋਰ ਉਤਮ ਤੀਰਥੋਂ ਮੇ ਸ਼ਨਾਨ ਕਰੇ ਧੂੰਮਰ ਪਾਨ ਕਰਨ ਤੇ ਸਰਬ ਪੁੰਨ ਦਾਨ ਇਸ਼ਨਾਨ ਤੀਰਥੋਂ ਕੇ ਵਜਰਥ ਹੋ ਜਾਤੇ ਹੈਂ ਏਹ ਬਾਰਤਾ ਬ੍ਰਹਮਾਂ ਜੀ ਨਰਦ ਪ੍ਰਤੀ ਕਹਿਤੇ ਹੈਂ ਹੇ ਨਾਰਦ

ਇਸ ਬਾਤ ਮੈਂ ਸੰਦੇਸ਼ ਨਹੀਂ, ਸਚ ਹੈ ਸਹ ਹੈ ਬ੍ਰਹਮਾ ਜੀ ਕਹੈ ਹੇ ਨਾਰਦ ! ਜੋ ਤਮਾਲ ਪਤ੍ਰ ਪੀਤੇਂ ਹੈ ਓਹ ਪੁਰਸ਼ ਮਲੇਛ ਜਾਨੋ ਮਰਕੇ ਮਲੇਛ ਕੀ ਜੂਨ ਕੋ ਪਾਵੇਂਗੇ। ਅਰ ਮਲੇਛ ਹੀ ਸਮਝੋ ਧੂੰਮਰਪਾਨ ਕਰਨੇ ਵਾਲੇ ਕੇ ਨੇਮ ਧਰਮ ਸ਼ੰਜਨ ਕੀਤੇ ਹੋਏ ਸਭ ਨਿਸਫਲ ਹੈਨ ਜੋਗ ਕੀਤਾ ਭੀ ਨਿਸਫਲ ਹੈ ਗਜਾਨ ਭੀ ਤਿਸ ਕਾ ਨਿਸਫਲ ਹੈ ਅਰ ਪਿਤਰੋਂ ਕਾ ਅਧਿਕਾਰ ਵੀ ਨਹੀਂ ਰਹਿਤਾ ਵਿਵੇਕ ਭੀ ਤਿਸ ਕਾ ਨਿਸਫਲ ਹੈ ਜੋ ਧੂਮਰ ਪਾਨ ਕਰਤਾ ਹੈ ਸੰਨਜ਼ਾਸ ਭੀ ਤਿਸ ਕਾ ਨਿਸਫਲ ਹੈ ਗ੍ਰਹਸਥੀ ਭੀ ਹੈ ਜੋ ਸਭ ਕਰਮ ਕਰਤਾ ਹੈ, ਧੂਮਰ ਪਾਨ ਕਰਨੇ ਤੇਂ ਨਸ਼ਟ ਹੋ ਜਾਤਾ ਹੈ ਚੰਡਾਲ ਕੇ ਤੁਲ ਹੋ ਜਾਵੇ ਹੈ ਬ੍ਰਹਮ ਚਰਜ ਕੀਤਾ ਹੂਆ ਭੀ ਤਿਸ ਪੁਰਸ਼ ਕਾ ਨਿਸਫਲ ਹੈ ਬਾਣ ਪ੍ਰਸਥੀ ਭੀ ਹੈ ਸੰਨਜ਼ਾਸ ਭੀ ਧਾਰਨ ਕਰੇ ਧੂਮ੍ਰਮਾਨ ਕਰਣੇ ਤੇ ਸਭ ਨਿਸਫਲ ਹੈ। ਹੇ ਨਾਰਦ ਬ੍ਰਾਹਮਣ ਭੀ ਹੋਵੇ ਖਜਤ੍ਰੀ ਭੀ ਵੈਸ਼ਜ ਭੀ ਹੋਵੇ ਸੂਦਰ ਭੀ ਹੋਵੇ ਹੇ ਮੁਨੀਓਂ ਮੇਂ ਸਰੇਸ਼ਟ ! ਜੋ ਤਮਾਲ ਪਤ੍ਰ ਪੀਣ ਵਾਲਾ ਹੋਵੇ ਸੁ ਪਚਕੇ ਤੁਲ ਜਾਣੋ ਚੰਡਾਲ ਰੂਪ ਹੈ ਬ੍ਰਾਹਮਣ ਹੈ ਚਾਹੇ ਗ੍ਰਹਸਤੀ ਹੈ ਬ੍ਰਹਮਚਾਰੀ ਭੀ ਹੈ ਤਮਾਲ ਪਤਰ ਪੀਣੇ ਤੇ ਭ੍ਰਸਟ ਹੋ ਗਿਆ ਜਾਨਣਾ, ਘੋਰ ਨਰਕ ਮੇਂ ਪੜਤਾ ਰੌਰਵ ਨਰਕ ਜੋ ਘੋਰ ਅੰਧਕਾਰ ਹੈ ਤਿਸ ਮੇ ਪੜੇਗਾ ਐਸਾ ਨਹੀਂ ਜੋ ਸੰਧਯਾ ਤਰਪਨ ਕਰਤਾ ਹੈ, ਤਿਸ ਕਾ ਸਭੀ ਬ੍ਰਿਥਾ ਹੈ ਗਯਾਨ ਕਰਨਾ ਭੀ ਨਿਸਫਲ ਹੈ ਵੈਰਾਗ ਵਾਨ ਭੀ ਬ੍ਰਿਥਾ ਹੈ ਯੋਗ ਭੀ ਨਿਸਫਲ ਹੈ ਸੁਭ ਕਰਮ ਤਿਸ ਕੇ ਨਿਸਫਲ ਹੈਂ ਜੋ ਤਮਾਲ ਪਤ੍ਰ ਪੀਵੇ ਹੈ ਸਤਯੁਗ ਤਰੇਤਾ ਯੁਗ ਦੁਆਪੁਰ ਯੁਗ ਤਿੰਨਾਂ ਯੁਗਾਂ ਵਿਖੇ ਨਹੀਂ ਸੋ ਏਹ ਅਧਮ ਕਲਿਯੁਗ ਮੇਂ ਹੀ ਉਤਪਤ ਭਇਆ ਹੈ ਮਨੁਖੋਂ ਕੇ ਧਰਮ

ਸੇ ਦੂਰ ਕਰਨੇ ਵਾਸਤੇ ਨਰਕਾਂ ਵਿਖੇ ਪਰਾਪਤ ਕਰਣੇ ਕੋ ਏਹ ਤਮਾਲ ਪਤ੍ਰ ਪੈਦਾ ਹੂਆ ਹੈ, ਬ੍ਰਹਮਾ ਜੀ ਕਹਿਤੇ ਹੈਂ ਹੇ ਨਾਰਦ ਏਹ ਤਮਾਲ ਪਤ੍ਰ ਕਿਸ ਲੋਕ ਵਿਖੇ ਪੈਦਾ ਹੂਆ ਭਾਗਵਤ ਵਿਚ ਕਹਾ ਹੈ ਤੀਰ ਮਾਰਿਆ ਸੀ ਹਰਨ ਨੂੰ ਤੇ ਹਰਨ ਨੂੰ ਨਾ ਲਗਾ ਕੋਲ ਗਊ ਖੜੀ ਸੀ ਓਸਦੇ ਕੰਨ ਮੁੱਡ ਵਜਾ ਸੀ ਕੰਨ ਝੜ ਪੜਾ ਜਮੀਨ ਪਰ ਡਿਗਨੇ ਸੇ ਤਮਾਲ ਪੱਤ੍ਰ ਪੈਦਾ ਹੂਆ ਇਸ ਲੋਕ ਕੇ ਵਰਣ ਆਸ਼ਰਮ ਕੇ ਦੂਰ ਕਰਨੇ ਕੇ ਵਾਸਤੇ ਏਹ ਅਧਰਮ ਹੋਇਆ ਹੈ। ਹੇ ਨਾਰਦ ! ਮਲੇਛ ਧਰਮ ਕੀ ਬਿਧੀ ਵਾਸਤੇ ਸਰਬ ਜੀਵੋਂ ਕੇ ਮੋਹਨ ਕਰਤਾ ਹੈ ਮਹਾ ਮੋਹ ਕਰਕੇ ਗ੍ਰਹਸਤ ਵਿਖੇ ਜੋ ਜੀਵ ਗ੍ਰਸੇ ਹੂਏ ਹੈਂ ਮਹਾਂ ਮੋਹ ਕੀ ਫਾਸੀ ਕਰਕੇ ਫਸੇ ਹੂਏ ਹਨ ਪੁਰਸ਼। ਹੇ ਨਾਰਦ ਮੇਰੇ ਤੇਰੇ ਸੰਬਾਦ ਕੋ ਸੁਣ ਕੇ ਜੋ ਪੁਰਸ਼ ਖਤ੍ਰੀ ਬ੍ਰਾਹਮਣ ਸੂਦ ਬੇਸ ਤਮਾਲ ਕੋ ਤਿਆਗੇ ਸੋ ਪੁਰਸ਼ ਦੁਰਲਭ ਹਨ ਵੈਸ਼ਨੌਂ ਧਰਮ ਮੇਂ ਵਿਸ਼ੇਸ਼ ਕਰਕੇ ਆਪਣੇ ਆਤਮਾ ਕੋ ਪਾਲਣੇ ਵਾਲੇ ਜੋ ਹੈਨ ਇਸ ਕੋ ਤਜਾਗੇਂਗੇ ਉਨ ਪੁਰਸੋਂ ਕਾ ਸੱਤ ਬੋਲਣਾ ਬ੍ਰਤ ਕਰਨਾ ਦਇਆ ਕਰਨੀ ਉਨਕੀ ਪੂਜਾ ਕਰਨੀ ਸਫਲ ਹੈ ਜੋ ਪੁਰਸ਼ ਤਮਾਲ ਪਤ੍ਰ ਪੀਵੇਂਗੇ ਤਿਨ ਕੇ ਸਰਬ ਕਰਮ ਬ੍ਰਿਥਾ ਹੈਂ ਤਮਾਲ ਪਾਨ ਕਰਨੇ ਵਾਲੇ ਕੋ ਦੇਖ ਕਰ ਜੋ ਨਿਵਾਰਨ ਨਾਂ ਕਰੇ ਤਿਸ ਕੋ ਸਰਬ ਪਾਪ ਹੋਵੇਂਗੇ ਧੂਮਰ ਪਾਨ ਕਰਨੇ ਵਾਲਾ ਜੋ ਬ੍ਰਾਹਮਣ ਹੈ ਤਿਸ ਕੋ ਜੋ ਦਾਨ ਦੇਤਾ ਹੈ ਸੋ ਨਿਹਫਲ ਹੈ ਓਹ ਨਰਕਾਂ ਕੋ ਜਾਵੇਗਾ ਜੋ ਪਾਨ ਕਰਨੇ ਵਾਲਾ ਹੈ ਓਹ ਮਰ ਕੇ ਸੂਰ ਕੀ ਜੋਨ ਕੋ ਪਾਵੇਗਾ ਸਾਰੇ ਗਰਾਮੋਂ ਕਾ ਵਿਸ਼ਟਾ ਮੈਲਾ ਉਠਾਵਨੇ ਵਾਲਾ ਇਸੀ ਤੇ ਏਹ ਧਰਮ ਪ੍ਰਵਿਰਤ ਹੂਆ ਹੈ ਕਲਯੁਗ ਮੇਂ ਭਵਿਖਤ ਪੁਰਾਣ ਮੇਂ ਲਿਖਾ ਹੈ ਮਲੇਛਾਂ ਦੇ ਨਾਸ ਕਰਨੇ ਵਾਸਤੇ ਹੋਰ ਲੋਕਾਂ ਦੀ ਰੱਖਿਆ

ਵਾਸਤੇ ਪਸਚਮ ਦੇ ਸਮੇਂ ਬੇਦੀ ਬੰਸ ਮੇਂ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਅਵਤਾਰ ਹੋਣਾ ਰਾਜ ਰਖੀਓਂ ਮੇਂ ਨਾਮ ਬ੍ਰਹਮ ਗਿਆਨ ਕਰ ਪੂਰਨ ਮਾਨਸ ਦੇਹ ਕਲਜੁਗ ਮੇਂ ਸ੍ਰੀ ਮਤ ਰਾਜ ਸਰਦੂਲ ਬਡੀ ਉਪਮਾ ਹੈ ਬਿਅੰਤ ਬਾਰੰਬਾਰ ਉਪਾਸ਼ਨਾ ਕੇ ਯੋਗ ਹੈ ਮਲੇਛਾਂ ਦੇ ਦੂਰ ਕਰਨੇ ਕੋ ਅਰ ਧਰਮ ਉਪਦੇਸ਼ ਵਾਸਤੇ ਇਸ਼ਟ ਮਾਰਗ ਦੇ ਗ੍ਰਹਿਣ ਕਰਨੇ ਕੋ ਇਸ ਪ੍ਰਿਥਵੀ ਮੰਡਲ ਮੇਂ ਸ੍ਰੀ ਨਾਨਕ ਜੀ ਕਾ ਅਵਤਾਰ ਜੋ ਪੁਰਸ਼ ਇਨਕੀ ਸਿਖਯਾ ਕੋ ਮਾਨੇਂਗੇ ਸੋ ਪੁਰਸ਼ ਪ੍ਰਿਥਵੀ ਕਾ ਰਾਜ ਕਰੇਂਗਾ ਮਹਾਰਾਜ ਕੇ ਧਰਮ ਪੁਰ ਚਲਣੇ ਵਾਲੇ ਜੋ ਹੈਂ ਸੋ ਧਰਮ ਕਾ ਰਾਜ ਕਰੇਗਾ ਜੋ ਕੋਈ ਇਸ ਧਿਆਇ ਕਾ ਪਾਠ ਕਰੇਗਾ ਇਸ ਕਾ ਮੰਨਨ ਕਰੇਗਾ ਉਸਦੇ ਸਹਾਇਕ ਆਪ ਸ੍ਰੀ ਗੁਰੂ ਨਾਨਕ ਦੇਵ ਜੀ ਹੋਣਗੇ ॥ ੧ ॥ ਇਤੀ ਸਕੰਧ ਪੁਰਾਣ ਕੇ ਮਥੁਰਾ ਖੰਡ ਕਾ ਬਵੰਜਵਾਂ ਧਿਆਇ ਸੰਪੂਰਨੰ ॥ ਬਚਨ ਕੀਤਾ ਜੋ ਇਸ ਨੂੰ ਮਾਤ ਲੋਕ ਵਿਖੇ ਤਿਆਗਨਗੇ ਫੇਰ ਗ੍ਰਹਿਨ ਨਾ ਕਰਨਗੇ ਸ੍ਰੀ ਅੰਮ੍ਰਿਤ ਸਰ ਜੀ ਦਾ ਅਸ਼ਨਾਨ ਕਰਨਗੇ ਗੁਰਾਂ ਪਰ ਭਰੋਸਾ ਰਖਨਗੇ ਓਹਨਾਂ ਸਿਖਾਂ ਦਾ ਕਲਿਆਣ ਗੁਰੂ ਜੀ ਆਪ ਕਰਨਗੇ ਜੇਕਰ ਨਾ ਜਾ ਸਕਨ ਤਾਂ ਜਿਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੋਵੇ ਓਥੇ ਖੜੋਕੇ ਭੁਲ ਬਖਸ਼ਾ ਲਵੇ ਓਸ ਦੀ ਗਤੀ ਹੋਵੇਗੀ॥ ਬੋਲੋ ਜੀ ਵਾਹਿਗੁਰੂ ॥ ਸਾਖੀ ਪੂਰੀ ਹੋਈ ॥ ੫੦ ॥

## ਆਗੇ ਸਾਖੀ ਇਕਵੰਜਵੀਂ ਪ੍ਰਾਰੰਭ ਹੋਈ

ਗੁਰੂ ਜੀ ਪਾਸ ਸਿਖਾਂ ਅਰਜ ਕਰੀ ਹੇ ਕਰੁਣਾ ਨਿਧਾਨ ਬ੍ਰਾਹਮਣ ਕਹਿੰਦੇ ਹੈਨ ਸ੍ਰੀ ਗੁਰੂ ਗਰੰਥ ਸਾਹਿਬ ਸ਼ੂਦਰਾਂ ਦੀ ਬਾਣੀ ਹੈ ਬਚਨ ਹੂਆ। ਉਆਤੇ ਊਤਮ ਗਨਊ ਗਨਉ ਚੰਡਾਲਾ॥ ਨਾਨਕ ਜਿਹ ਮਨ ਬਸਹਿ ਗੁਪਾਲਾ। ਹੇ ਸਿਖੋ ਕਲਜੁਗ ਦੇ ਦਿਜ ਸ਼ੂਦਰਾਂ

ਥੋਂ ਮਲੀਨ ਹੈਨ ਇਹਨਾਂ ਦਾ ਅਹਾਰ ਹੀ ਹੁੱਕਾ ਜੋ ਸਰਬ ਦੀ ਜੂਠ ਹੈ ਇਸ ਕਰਕੇ ਇਹਨਾਂ ਦੀ ਬੁਧ ਮਲੀਨ ਹੈ ਸੀਸ ਮੁਨਾਂਵਦੇ ਹੈਣ ਅਰ ਤੁਰਕਾਂ ਦਾ ਤਰੀਕਾ ਵਰਤਦੇ ਹੈਨ ਦਿਸਣੋ ਹਿੰਦੂ ਹੈਣ ਲੱਖਣ ਹਿੰਦੂਆਂ ਦਾ ਕੋਈ ਨਹੀਂ ਹੇ ਸਿਖੋ ਬ੍ਰਾਹਮਣ ਝੂਠੇ ਤ ਪਾਖੰਡੀ ਹੈਨ ਖਾਲਸਾ ਨਿਹ ਕਲੰਕ ਹੈ ਤੇ ਪਰਮੇਸ਼ਰ ਦੇ ਹੁਕਮ ਨੂੰ ਨਹੀਂ ਮੋੜਦਾ ਬ੍ਰਾਹਮਣ ਖੱਤ੍ਰੀ ਹੁਕਮ ਨੂੰ ਮੋੜਦੇ ਹੈਨ ਆਪਣੀ ਸਿਰ ਮੂੰਹ ਮੁਨਾਂਵਦੇ ਹੈਨ ਪਰਮੇਸ਼ਰ ਨੇ ਜਟਾ ਜੂਟ ਪੈਦਾ ਕੀਆ ਹੈ ਉਹ ਸਿਰ ਮੂੰਹ ਮੁੰਨ ਨਹੀਂ ਸੀ ਸਕਦਾ ਜੋ ਮੋਨਾ ਹੋਵੇ ਤੇ ਤਮਾਲ ਪਤ੍ਰ ਪੀਣੇ ਵਾਲਾ ਹੋਵੇ ਉਸ ਨੂੰ ਦਾਨ ਦੇਵਣਾ ਧਰਮ ਨਹੀਂ ਜੇਕਰ ਖਾਲਸਾ ਜੀ ਉਸ ਨੂੰ ਤੁਹਾਡੇ ਨਾਲ ਵਰਤਨ ਦੀ ਲੋੜ ਹੋਵੇ ਤਾਂ ਤੁਸੀਂ ਅਚਰਜ ਨੂੰ ਅੰਮ੍ਰਿਤ ਛਕਾ ਕੇ ਸ਼ੁਧ ਕਰ ਲਵੋ ਗੁਰੂ ਪਰ ਭਰੋਸਾ ਰਖੋ ਜੋ ਦਾਨ ਦੇਵੋਂਗੇ ਦੂਣਾ ਹੋ ਕੇ ਮਿਲੇਗਾ ਸਤ ਕਰਕੇ ਮੰਨਣਾ ਜੋ ਪ੍ਰਾਣੀ ਬਿਨਾ ਨਮਿਤ ਅਚਾਰਜ ਕੇ ਦਾਨ ਦੇਣਗੇ ਉਹ ਦਾਨ ਨਿਹਫਲ ਜਾਇਗਾ ਅਰ ਕਈ ਜੂਨ ਪਾਇਕੇ ਖਾਣਾ ਮਿਲੇਗਾ ਬਚਨ ਹੂਆ। ਲੈਣਾ ਦੇਣਾ ਖਾਲਸੇ ਔਰ ਬਾਤ ਸਭ ਝੂਠ। ਸਿਖਾਂ ਪੁਛਿਆ ਗੁਰੂ ਜੀ ਪ੍ਰਾਣੀ ਦੇ ਨਮਿਤ ਦੀਵਾ ਬਾਲਦੇ ਹੈਨ ਅਸੀਂ ਭੀ ਬਾਲੀਏ ਤਾਂ ਬਚਨ ਹੂਆ ਹੇ ਸਿਖੋ ਤੁਸੀਂ ਰਾਤ ਕੇ ਸਮੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਸ ਦੀਵਾ ਬਾਲੋ ਜੇਕਰ ਏਹ ਭੀ ਨ ਕਰੋ ਜਿਸ ਜਗ੍ਹਾ ਬਹੁਤ ਹਨੇਰਾ ਹੋਵੇ ਅਰ ਰਾਹਦਾਰੀ ਹੋਵੇ ਓਥ ਦੀਵਾ ਬਾਲੋ ਜਿਸ ਪ੍ਰਾਨੀ ਦੇ ਨਮਿਤ ਬਾਲੋਗੇ ਦੂਣਾ ਫਲ ਮਿਲੇਗਾ ਟੋਇਦਾ ਦੀਵਾ ਬਾਲਣਾ ਨਿਸਫਲ ਹੈ ਅਰ ਜੇਹੜੇ ਪ੍ਰਾਣੀ ਦੇ ਮਗਰੋਂ ਸਿਰ ਮਨਾਂਵਦੇ ਹੈਨ ਉਹ ਬੜਾ ਪਾਪ ਕਰਦੇ ਹੈਨ ਅਰ ਕੰਡੈਰੀ ਦੀ ਜੂਨ ਕੋ ਪਾਂਵਦੇ ਹੈ ਜੇਹੜਾ ਸਿੰਘ ਰਹਿਤ ਕਾ ਉਪਦੇਸ਼ ਕਰੇਗਾ ਉਸ ਨੂੰ ਤੁਸਾਂ ਮੇਰਾ ਰੂਪ ਜਾਣਨਾ

ਸ਼ਬਦ ॥ ਰਹਿਣੀ ਰਹੇ ਸੋਈ ਸ਼ਿਖ ਮੇਰਾ ॥ ਓਹ ਸਾਹਿਬ ਮੈਂ ਉਸਕਾ ਚੇਰਾ ॥ ਸਿੱਖਾਂ ਬਚਨ ਕੀਤਾ ਮੰਜੀ ਪਰ ਮਰ ਜਾਏ ਤਾਂ ਉਸਦੀ ਕੀ ਉਪਾਇ ਕੀਤਾ ਲੋੜੀਏ ਜੀ ਹੇ ਸਿਖੋ ਪੰਜ ਪਾਠ ਜਪੁਜੀ ਸਾਹਿਬ ਜੀ ਦੇ ਕਰਕੇ ਸਿਸਕਾਰ ਕਰੇ ਉਸਕੀ ਸੁਧ ਗਤੀ ਹੋਵੇਗੀ ॥ ੫੧ ॥

ਆਗੇ ਸਾਖੀ ਬਵੰਜਵੀ ਪ੍ਰਾਰੰਭ ਹੋਈ

ਸਤਿਗੁਰ ਕਰੁਣਾ ਨਿਧਾਨ ਦੀਨ ਦਇਆਲ ਸ੍ਰੀ ਸਤਿਗੁਰੂ ਗੁਰੂ ਗੋਬਿੰਦ ਸਿੰਘ ਜੀ ਦਸਵੇਂ ਪਾਤਸ਼ਾਹ ਜੀ ਦੇ ਹਜ਼ੂਰ ਦੀਵਾਨ ਕੇ ਬੀਚ ਸਿਖਾਂ ਹੱਥ ਜੋੜ ਬੇਨਤੀ ਕਰੀ ਹੇ ਕ੍ਰਿਪਾ ਸਾਗਰ ਜੀ ਅਸਾਂ ਤਾਈਂ ਸਮਝਾਵੋ ਜੀ ਕਿ ਅਕਾਲ ਮਿਰਤ ਕਿਸਨੂੰ ਆਖਦੇ ਹਨ ਜੀ ਹੁਕਮ ਹੋਇਆ ਹੇ ਸਿਖੋ ਸਪ ਲੜੇ ਪ੍ਰਾਣੀ ਡੁਬ ਮਰੇ ਡੰਗਰ ਦੇ ਮਾਰੇ ਸੇ ਮਰੇ ਅਗਿਨ ਸੇ ਜਲ ਕਰ ਮਰੇ ਜ਼ਹਿਰ ਖਾਇ ਮਰ ਫਾਹਾ ਲੇ ਮ੍ਰਿਤਕ ਹੋਇ ਇਸਤ੍ਰੀ ਦੇ ਹਥੋਂ ਅੰਤ ਆਵੈ ਮੰਜੀ ਤੇ ਮਰੇ ਕੋਠੇ ਪਰ ਚੜ੍ਹਾਈ ਕਰ ਬ੍ਰਿਛ ਪਰ ਪ੍ਰਾਣ ਛਡ ਪ੍ਰਸੂਤਾ ਅਥਵਾ ਪੰਚਕਾਂ ਵਿਖੇ ਸਰੀਰ ਤਿਆਗੇ ਬਚਨ ਹੋਇਆ ਇਨਾਂ ਦੇ ਨਮਿਤ ਪੰਜ ਪਾਠ ਜਪੁਜੀ ਦੇ ਕਰਨੇ ਸੋ ਇਨ ਮ੍ਰਿਤਕ ਵਾਲਿਆਂ ਦਾ ਕਲਿਆਣ ਹੋਵੇਗਾ ॥ ਸ੍ਰੀ ਵਾਹਿਗੁਰੂ ਦਾ ਜੈਕਾਰਾ ਬੋਲਕੇ ਸਿਸਕਾਰ ਕਰਹੁ ਸਿਖ ਸਿਖਣੀ ਬਡੇ ਛੋਟੇ ਕੋ ਕਛ ਪਾਕੇ ਭਾਵੇਂ ਕਿਸੇ ਤਰਾਂ ਮਰੇ ਜੋ ਫੁਲ ਦੀਵੇ ਦੀ ਮਿਰਯਾਦਾ ਪਿਛੇ ਕਹੀ ਹੈ ਉਸੀ ਪਰਕਾਰ ਹੀ ਸਦਾ ਦੇ ਲਈ ਕਰਨੀ ਯੋਗਯ ਹੈ ਸਿਖਾਂ ਪੁਛਿਆ ਕਛ ਪਾਕੇ ਸਿਸਕਾਰ ਕਰਨਾ ਕੀ ਫਲ ਹੈ ਹੁਕਮ ਹੋਯਾ ਸਿਖੋ ਪ੍ਰਾਣੀ ਕੋ ਜਮਦੂਤ ਫੇਰ ਨੰਗੀਆਂ ਨਹੀਂ ਕਰਦੇ ਤੇ ਚਿਖਾ ਵਿਚ ਕੜਾਹ ਪ੍ਰਸ਼ਾਦਿ ਪਾਵਣੇ ਸੇ ਅਰ ਆਰਤੀ ਸੋਹਿਲੇ ਕਾ ਪਾਠ ਕਰਨੇ ਤੇ ਕੜਾਹ ਪ੍ਰਸ਼ਾਦਿ ਵੰਡਨੇ ਸੇ ਪ੍ਰਾਣੀ ਨੂੰ ਭੁੱਖਿਆਂ ਨਹੀਂ ਰਖਦੇ ਹੈਂ ਸਤਿਗੁਰੂ ਜੀ ਉਸਦੀ

ਗਤੀ ਕਰਦੇ ਹਨ ਸਿਖਾਂ ਪੁਛਯਾ ਤਾਰੇ ਦਾ ਕੀ ਵਿਚਾਰ ਹੈ? ਕ੍ਰਿਪਾ ਕਰਕੇ ਅਸਾਡਾ ਭਰਮ ਨਵਿਰਤ ਕਰਹੁ ਜੀ। ਬਚਨ ਹੁਆ ਤੁਸੀਂ ਸਤਿਨਾਮੁ ਸ੍ਰੀ ਵਾਹਿਗੁਰੂ ਜੀ ਦਾ ਜਾਪ ਸਿਮਰਨ ਕਰਕੇ ਕਾਰਜ ਕਰਹੁ ਤੁਹਾਡੇ ਤਾਰਾ ਵੱਸ ਹੋ ਜਾਏਗਾ ਉਹ ਗੁਰੂ ਕੇ ਘਰ ਦਾ ਸਿਖ ਹੈ ਤੁਸੀਂ ਕਿਸੇ ਪਾਸੇ ਜਾਓ ਸੁਖ ਪਾਓਗੇ, ਗੁਰੂ ਕੇ ਦਸ ਪਾਤਸ਼ਾਹ ਕੇ ਮੰਤ੍ਰ ਪੜ੍ਹਕੇ ਅੰਮ੍ਰਿਤ ਛਕੇ ਸਤਿਨਾਮੁ ਵਾਹਿਗੁਰੂ ਮੰਤ੍ਰ ਜਾਪ ਕਰਕੇ ਫੇਰ ਜਨੇਊ ਪਾਵੇ ਗੁਰੂ ਥੋਂ ਬੇਮੁਖ ਹੋਇ ਜਾਵੇ ਓਹਦੇ ਹਥ ਦੇ ਦਾਨ ਪੁੰਨ ਸਗਲੇ ਨਿਹਫਲ ਹੋਇ ਜਾਣਗੇ। ਸੰਗਤ ਪੁਛਿਆ ਗੁਰੂ ਜੀ ਦਿਸ਼ਾ ਜੋਗਨੀ ਮਹੂਰਤ ਫਲ ਜ਼ਿਮੀਨ ਸੁਤੀ ਜਾਗਦੀ ਕਾ ਵਿਚਾਰ ਕ੍ਰਿਪਾ ਕਰਕੇ ਦਸੋ ਜੀ ਬਚਨ ਹੋਯਾ ਹੁਕਮੈ ਅੰਦਰ ਸਭੁ ਕੋ ਬਾਹਰ ਹੁਕਮਿ ਨ ਕੋਇ ॥ ਨਾਨਕ ਹੁਕਮੈ ਜੇ ਬੁਝੈ ਤਾ ਹਉਮੈ ਕਹੈ ਨ ਕੋਇ ॥' ਭਾਈ ਸੰਤੋ ਭਗਤੋ ਸਿਖੋ ਸਿੰਘੋ ਪਿਆਰਿਓ ਜਿਤਨੇ ਮਹੂਰਤ ਦਿਸ਼ਾ ਜੋਗਨੀ ਜ਼ਿਮੀਨ ਸੁੱਤੀ ਜਾਗਦੀ ਦੇ ਵਿਚਾਰ ਸ਼ੁਭ ਅਸ਼ੁਭ ਦਿਨ ਵਾਰ ਹਨ ਸਭ ਗੁਰੂ ਨਾਨਕ ਸਾਹਿਬ ਜੀ ਦੇ ਹੁਕਮ ਵਿਖੇ ਵਰਤਦੇ ਹੈਨ ਤੁਸਾਂ ਜੋ ਕਾਰਜ ਸਿਧ ਕਰਨਾ ਹੋਵੈ ਪਰਸ਼ਾਦਿ ਰਖਕੇ ਪਰੀਛਾ ਪਾ ਕੇ ਕਰੋ ਜਾਂ ਵਾਰ ਭਗੌਤੀ ਦੀ ਅਰਦਾਸ ਕਰਕੇ ਤੁਰੋ ਤੁਹਾਡੇ ਸਗਰੇ ਕਾਰਜ ਰਾਸ ਹੋਵਨਗੇ ਵਾਹਿਗੁਰੂ ਜੀ ਕਾ ਖਾਲਸਾ ਸ੍ਰੀ ਵਾਹਿਗੁਰੂ ਜੀ ਕੀ ਫਤੇ ਬੁਲਾਕੇ ਸਤਿਨਾਮ ਸ੍ਰੀ ਵਾਹਿਗੁਰੂ ਜਪੁ ਕਰਕੇ ਜੋ ਕਾਰਜ ਹੋਵੇ ਕਰੋ ਗੁਰੂ ਸਰਬ ਮਨੋਰਥ ਪੂਰਨ ਕਰਨਗੇ ਤੁਸੀਂ ਸਾਰੇ ਮਨ ਦੇ ਭਰਮ ਤਿਆਗ ਦਿਹੋ ਖਾਲਸਾ ਜੀ ਜ਼ਮੀਨ ਸੌਂਦੀ ਕਦੀ ਨਹੀਂ ਜੇਕਰ ਸਵੇਂ ਤਾਂ ਬਿਰਛ ਆਦਿਕ ਅੰਨ ਆਦਿਕ ਸਰਬ ਸੁਕ ਜਾਨ, ਫੇਰ ਸੰਗਤ ਅਰਜ਼ ਕੀਤੀ ਮਹਾਰਾਜ ਜੀ ਸਤਿਸੰਗ

ਕਰਨਾ ਚਾਹੀਏ ਅਸੀਂ ਸਿੱਖਾਂ ਥੋਂ ਕਥਾ ਸੁਨਦੇ ਹਾਂ ਤਾਂ ਬ੍ਰਾਹਮਣ ਕਹਿੰਦੇ ਹਨ ਜੇ ਕੋਈ ਸ਼ੂਦ੍ਰ ਦੇ ਮੁਖ ਦੁਆਰਾ ਕਥਾ ਸੁਣੇਗਾ ਓਸਦੇ ਕੰਨਾਂ ਵਿਖੇ ਜਮਰਾਜ਼ਾ ਸਿੱਕਾ ਢਾਲ ਪਾਵੇਗਾ 'ਖੱਤਰੀ ਬ੍ਰਾਹਮਣ ਸ਼ੂਦ੍ਰ ਬੇਸ਼ ਉਧਰੇ ਸਿਮਰ ਚੰਡਾਲ ॥' ਹੇ ਸਿੱਖੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਇਸ਼ਟ ਧਰਮ ਵਿਖੇ ਸ੍ਰੇਸ਼ਟ ਹੈ ਗੁਰੂ ਗਰੰਥ ਸਾਹਿਬ ਜੀ ਛੋਡਕੇ ਹੋਰ ਕਥਾ ਸੁਣਨਗੇ ਓਹ ਉੱਲੂ ਕੀ ਜੂਨ ਨੂੰ ਪਾਵਣਗੇ। ਕਲਜੁਗ ਵਿਚ ਹੇ ਸਿੱਖੋ ਬੇਸ਼ਾਂ ਸ਼ੂਦਰਾਂ ਵਿਚ ਭਗਤੀ ਹੋਵੇਗੀ ਅਰ ਬ੍ਰਾਹਮਣ ਸ਼ੂਦ੍ਰਾਂ ਦੇ ਜੂਠੇ ਭਾਂਡੇ ਮਾਂਜਨਗੇ ਕਲਜੁਗ ਵਿਖੇ ਆਪਣੇ ਕਰਮ ਧਰਮ ਨੂੰ ਤਯਾਗ ਦੇਵਣਗੇ ਕਲਜੁਗ ਇਨਾਂ ਦਾ ਤੇਜ ਪਰਤਾਪ ਘਟਾ ਦੇਵੇਗਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕਾ ਪ੍ਰਵਾਹ ਚਲੇਗਾ ਇਨਾਂ ਦੀ ਕਲਿਆਨ ਤਾਂ ਗੁਰੂ ਜੀ ਅੰਤ ਨੂੰ ਕਰਨਗੇ ਜੇ ਗੁਰੂ ਗਰੰਥ ਸਾਹਿਬ ਜੀ ਤੇ ਹੋਰ ਗੁਰੂ ਘਰ ਦੀਆਂ ਕਥਾ ਕੀਰਤਨ ਕਰਨਗੇ ਤਾਂ ਇਨਾਂ ਦਾ ਕਲਿਆਨ ਹੋਵੇਗਾ ਭਰੋਸਾ ਗੁਰੂ ਜੀ ਪਰ ਰਖੋ ਨਿਸਚਾ ਕਰੋ ਤਾਂ ਤੁਹਾਡੀ ਗਤੀ ਹੋਵੇਗੀ।

## ਆਗੇ ਸਾਖੀ ਤਰਵੰਜਵੀਂ ਪ੍ਰਾਰੰਭ ਹੋਈ

ਸ੍ਰੀ ਗੁਰੂ ਗਰੀਬ ਨਿਵਾਜ਼ ਪਤਿਤ ਕ੍ਰਿਪਾਲੂ ਹਰਤਾ ਕਰਤਾ ਜੀ ਨੇ ਤਲਵੰਡੀ ਵਿਖੇ ਦੀਵਾਨ ਲਗਾਯਾ ਅਰ ਇਹ ਸ਼ਬਦ ਉਚਾਰਿਆ ਜੋ ਦੀਸੈ ਸੋ ਸਗਲ ਬਿਨਾਸੈ ਜਿਉ ਬਾਦਰ ਕੀ ਛਾਈ ॥ ਜਨ ਨਾਨਕ ਜਗ ਜਾਨਿਓ ਮਿਥਿਆ ਰਹਿਓ ਰਾਮ ਸਰਨਾਈ ॥ ਸ੍ਰਬਤ ਸੰਗਤਾਂ ਦੇ ਹਿਰਦੇ ਵਿਖੇ ਏਹ ਸ਼ਬਦ ਸੁਣ ਕੇ ਬੜਾ ਭਾਰੀ ਵੈਰਾਗ ਉਪਜਿਆ ਪਰਮੇਸ਼ਰ ਜੀ ਕਾ ਸਿਮਰਣ ਕਰਨ ਲਗੇ ਕਾਮ ਅਰ ਕ੍ਰੋਧ ਨੂੰ ਤਿਆਗ ਕੇ ਦੁਨੀਆਂ ਦੇ ਵਿਹਾਰਾਂ ਨੂੰ ਛੱਡਕੇ ਕਿਸੇ ਕੋ ਸੰਸਾਰ ਦੇ ਵਿਹਾਰ ਦੀ ਸੁਧ ਨ

ਰਹੀ ਅਠ ਰੋਜ ਖਾਨਾ ਪੀਨਾ ਬੰਦ ਹੋ ਗਿਆ ਉਠ ਕੇ ਗੁਰੂ ਜੀ ਦੀ ਚਰਨੀ ਲਗੇ ਗੁਰੂ ਜੀ ਆਗਿਆ ਦਿਓ ਅਸੀਂ ਕੀ ਕਰੀਏ ਤੀਰਥ ਕਰੀਏ, ਓਥੇ ਜਾਈਏ ਸਾਨੂੰ ਦਸੋ ਜੀ ਬਚਨ ਹੂਆ ਹੇ ਸਿਖੋ ਮੁਕਤੀ ਦਾ ਕਾਰਨ ਮੁਖ ਚਾਰ ਤਖਤ ਹਨ ਹੋਰ ਤੀਰਥ ਗੌਨ ਹਨ ਤਾਂ ਸਿਖਾਂ ਅਰਦਾਸ ਕਰੀ ਹੇ ਸਚੇ ਪਾਤਿਸ਼ਾਹ ਜੀ ਜੌਨਸੇ ਚਾਰ ਮੁਖ ਤੀਰਥ ਹਨ ਸੋ ਦਸੀਏ ਜੀ ਤਾਂ ਬਚਨ ਹੋਯਾ ਪਹਿਲਾ ਤੀਰਥ ਸ੍ਰੀ ਨਨਕਾਣਾ ਸਾਹਿਬ ਜੀ ਦੂਸਰਾ ਤੀਰਥ ਸ੍ਰੀ ਅੰਮ੍ਰਿਤਸਰ ਸਾਹਿਬ ਜੀ ਤੀਰਥਾਂ ਸਿਰ ਤੀਰਥ ਤੀਸਰਾ ਤੀਰਥ ਸ੍ਰੀ ਤਰਨ ਤਾਰਨ ਸਾਹਿਬ ਜੀ ਚੌਥਾ ਤੀਰਥ ਸ੍ਰੀ ਬਾਵਲੀ ਸਾਹਿਬ ਜੀ ਅਸ਼ਨਾਨ ਕਰਕੇ ਚੌਰਾਸੀ ਪਾਠ ਕਰੀਏ ਹਰ ਪੌੜੀ ਪਰ ਇਕ ਇਕ ਪਾਠ ਕਰਨਾ ਤੇ ਅਸ਼ਨਾਨ ਕਰਨਾ ਇਸੀ ਤਰਾਂ ਕਰੇ ਫੇਰ ਚੁਰਾਸੀ ਵਿਖੇ ਨਹੀਂ ਆਵੇਗਾ ਜਿਤਨੇ ਗੁਰਦੁਆਰੇ ਹਨ ਗੁਰਾਂ ਕੇ ਜੀਵਾਂ ਦੀ ਕਲਿਆਨ ਨੂੰ ਕਰਨਗੇ ਮੁਕਤੀ ਕੋ ਪਾਵਨਗੇ ਅਰ ਗੁਰੂ ਮਹਾਰਾਜ ਸਹਾਇਤਾ ਕਰਨਗੇ ਲੋਕ ਪਰ-ਲੋਕ ਵਿਖੇ। ਫੇਰ ਸ਼ਬਦ ਉਚਾਰਿਆ ॥ ਬਹੁ ਤੀਰਥ ਭਵਿਆ ਤੇਤੋ ਲਵਿਆ॥ ਸਿਖਾਂ ਅਰਜ ਕਰੀ ਹੇ ਮਹਾਰਾਜ ਜੀ ਅਸੀਂ ਕਥਾ ਬਾਰਤਾ ਸੁਣਨੀ ਚਾਹੁਨੇ ਹਾਂ ਹੇ ਸਿਖੋ ਕਥਾ ਗੁਰੂ ਕੀਆਂ ਸ੍ਰਵਨ ਕਰੋ ਅਰ ਕਰਾਵੋ ਤੁਸਾਡੇ ਅੰਦਰ ਦੀ ਮੈਲ ਧੋਤੀ ਜਾਵੇਗੀ ਫੇਰ ਸਿਖਾਂ ਅਰਜ਼ ਕਰੀ ਹੇ ਗੁਰੂ ਜੀ ਸੰਸਾਰ ਦਾ ਤੇ ਅਕਲ ਪੁਰਖ ਦਾ ਕੀ ਭੇਦ ਹੈ ਬਚਨ ਹੂਆ ਹੇ ਸਿਖੋ! ਓਤ ਪੋਤ ਰਵਿਆ ਰੂਪ ਰੰਗ॥ ਭਏ ਪ੍ਰਗਾਸ ਸਾਧ ਕੈ ਸੰਗਿ॥ ਇਕਸੇ ਜੋਤ ਦਾ ਪਸਾਰਾ ਹੈ ਜਲ ਵਿਖੇ ਔ ਤਰੰਗ ਵਿਖੇ ਕੋਈ ਭੇਦ ਨਹੀਂ॥ ਸਗਲ ਬਨਸਪਤਿ ਮਹਿ ਬੈਸੰਤਰੁ ਹੈ ਅਰ ਸਗਲ ਦੂਧ ਮਹਿ ਘੀ ਹੈ ਤਾਂ ਫੇਰ ਗੁਰੂ ਜੀ ਬਚਨ ਕੀਤਾ॥ ਹਰਿ ਹਰਿ ਜਨ

ਦੁਇ ਏਕ ਹੈ ਬਿਬ ਬਿਚਾਰ ਕਛੁ ਨਾਹਿ ॥ ਜਲ ਤੇ ਉਪਜ ਤਰੰਗ ਜਿਉਂ ਜਲ ਹੀ ਬਿਖੈ ਸਮਾਹਿ ॥ ਫਿਰ ਸਿਖਾਂ ਅਰਜ ਕੀਤੀ ਗੁਰੂ ਜੀ ਸਰਗੁਣ ਵਿਖੇ ਅਰ ਨਿਰਗੁਣ ਵਿਖੇ ਕਜ਼ਾ ਭੇਦ ਹੈ ਜੀ ਸਿਖੋ ਜੋ ਪੰਜ ਭੂਤਕ ਦੇਹਾਂ ਹਨ ਤੁਸੀਂ ਸਰ ਗੁਣ ਰੂਪ ਜਾਣੋ ਸਰੀਰ ਕੇ ਬਿਨਾਸ ਹੂਏ ਤੇ ਪਿਛੇ ਤੁਸੀਂ ਨਿਰਗੁਣ ਰੂਪ ਜਾਣੋ ਨਿਰਗੁਣ ਅਰ ਸਰਗੁਣ ਸਰਬ ਵਿਖੇ ਵਿਆਪਕ ਰਹਿਆ ਹੈ ਦੁਖ ਸੁਖ ਪ੍ਰਾਣਾਂ ਦਾ ਧਰਮ ਹੈ ਸਾਰਾ ਖੇਲ ਸ੍ਰੀ ਅਕਾਲ ਪੁਰਖ ਜੀ ਕਾ ਸਿਖੋ ਤੁਸੀਂ ਪਰਮੇਸ਼ਰ ਦਾ ਭਜਨ ਕਰਹੁ ਸੰਸਾਰ ਕੋ ਆਪਣਾ ਸਵਰੂਪ ਜਾਣੋ ਤੁਸੀਂ ਲੀਲਾ ਮਾਤ੍ਰ ਨਿਰਬਾਹ ਕਰੋ ਜੋ ਦ੍ਰਿਸ਼ਟ ਮਾਨ ਹੈ ਉਸ ਨੂੰ ਤੁਸੀਂ ਸੁਪਨ ਕਾ ਖੇਲ ਸਮਝੋ ਅਗਯਾਨ ਇੰਦ੍ਰਾ ਥੋਂ ਆਪ ਬਚੋ ਸੰਸਾਰ ਦਾ ਮੇਲਾ ਪ੍ਰਾਣ ਤੋੜੀ ਹੈ ਪ੍ਰਾਣਾਂ ਥੋਂ ਬਿਨਾਂ ਰਾਉ ਰੰਕ ਇਕ ਤੁਲ ਹੈ ਭਰਮ ਨਾ ਕਰੋ ਤਾਂ ਸਿਖਾਂ ਪੁਛਿਆ ਗੁਰੂ ਜੀ ਪ੍ਰਾਣ ਬਾਲਕਾਂ ਦੇ ਸਰੀਰ ਮਾਤਾ ਦੇ ਗਰਬ ਵਿਖੇ ਕਿਸ ਤਰ੍ਹਾਂ ਪਰਵੇਸ਼ ਕਰਦੇ ਹੈਂ ਸਿਖੋ ਜੇਹੜੀ ਪੌਣ ਪਿਤਾ ਕੇ ਅੰਦਰ ਬੀਰਜ ਬਣਕੇ ਨਿਕਲਦੀ ਹੈ ਉਹ ਵਧ ਜਾਂਦੀ ਹੈ ਸੰਗਤ ਅਰਜ਼ ਕਰੀ ਗੁਰੂ ਜੀ ਸਾਧ ਭੇਖ ਤੁਸਾਂ ਜੈਸੀ ਮਿਰਯਾਦਾ ਨਹੀਂ ਦਸਦੇ ਅਰ ਸੰਸਾਰ ਕੋ ਉਪਦੇਸ਼ ਵੀ ਨਹੀਂ ਕਰਦੇ ਜੋ ਵਿਹਾਰੁ ਕਿਰਿਆ ਕ੍ਰਮ ਕੇ ਹੈਨ ਸੋ ਬ੍ਰਾਹਮਣਾਂ ਪਾਸੋਂ ਕਰਾਂਵਦੇ ਹੈਨ ਸਿਖੋ ਤੁਸੀਂ ਏਹਨਾਂ ਦੇ ਮਗਰ ਨਾ ਲਗੋ ਜੋ ਸਰੀਰ ਪੁੰਨ ਖਾਣ ਵਾਲੇ ਹੈਨ ਉਹਨਾਂ ਦੇ ਮਜ਼ਹਬ ਨਹੀਂ ਚਲਦੇ ਤੁਸੀਂ ਸਰਬਤ ਮਜ਼ਹਬਾਂ ਦਾ ਤਯਾਗ ਕਰ ਅਰ ਕਿਰਤ ਕਰੋ ਸਿਖ ਸਾਧ ਨਾਲ ਵੰਡ ਕੇ ਛਕੋ ਏਹ ਮਿਰਯਾਦਾ ਤੁਸਾਨੂੰ ਕਰਨੀ ਲੋੜਦੀ ਹੈ ॥ ਦੋਹਰਾ ॥ ਸੂਰਾ ਸੋ ਪਹਿਚਾਨੀਏ ਜੋ ਲਰੈ ਦੀਨ ਕੇ ਹੇਤ ॥ ਪੁਰਜਾ ਪੁਰਜਾ ਕਟਿ ਮਰੇ ਕਬਹੂ ਨ ਛਾਡੇ ਖੇਤ ॥ ਪੜ ॥

ਆਗੇ ਸਾਖੀ ਚੁਰੰਜਵੀਂ ਚਲੀ

ਗੁਰੂ ਸਚੇ ਪਾਤਸ਼ਾਹ ਇਹ ਦਿਨ ਟਿਬੀ ਦੀਵਾਨ ਲਗਾਇਆ ਬਹੁਤ ਸੰਗਤਾਂ ਇਕੱਤ੍ਰ ਹੋਈਆਂ ਗੁਰੂ ਜੀ ਸ਼ਬਦ ਉਚਾਰਿਆ ॥ ਸ਼ਬਦ ॥ ਜਗਤ ਮੈਂ ਝੂਠੀ ਦੇਖੀ ਪ੍ਰੀਤ ॥ ਅਪਨੇ ਸੁਖ ਸਿਉ ਸਭ ਜਗ ਫਾਧਿਓ ਕਿਆ ਦਾਰਾ ਕਿਆ ਮੀਤ ॥ ਇਕ ਸਿਖ ਨੇ ਹਥ ਜੋੜ ਗੁਰਾਂ ਪਾਸ ਬੇਨਤੀ ਕਰੀ ਹੇ ਸਚੇ ਪਾਤਸ਼ਾਹ ਜੀ ਮੈਂ ਆਪਣੀ ਧੀ ਦਾ ਵਿਆਹ ਬੜਾ ਭਾਰੀ ਕੀਤਾ ਸੀ ਘਰਦਾ ਸਾਰਾ ਪਦਾਰਥ ਲਾ ਦਿਤਾ ਹੋਰ ਕਰਜਾ ਚੁਕ ਕੇ ਭੀ ਲਗਾਯਾ ਦੰਦ ਦਾ ਚੂੜਾ ਮੈਂ ਧੀ ਦੇ ਹਥਾਂ ਵਿਖੇ ਪਾਯਾ। ਤਾਂ ਫੇਰ ਮਹਾਰਾਜ ਬਚਨ ਕੀਤਾ ਹੇ ਸਿਖਾ ਦੰਦ ਦਾ ਚੂੜਾ ਪਾਵਣਾ ਮਨਾ ਹੈ ਫੁਰਸਤ ਵਾਲਾ ਹੋਵੇ ਤਾਂ ਚਾਂਦੀ ਦਾ ਚੂੜਾ ਪਾਵੇ ਜੇਕਰ ਫੁਰਸਤ ਨ ਹੋਵੇ ਤਾਂ ਲੋਹੇ ਦੀ ਚੂੜੀ ਪਾਇ ਦੇਵਣੀ ਇਸ ਦਾ ਦੰਦ ਦੇ ਚੂੜੇ ਥੀਂ ਜਯਾਦਾ ਫਲ ਹੈ 'ਸਰਬ ਲੋਹਿ ਦੀ ਰਛਿਆ ਹਮ ਨੇ' ਅਕਾਲ ਪੁਰਖ ਨੇ ਆਪਣੀ ਨਿਸ਼ਾਨੀ ਦਿਤੀ ਜਿਸਦੇ ਹਥ ਵਿਖੇ ਲੋਹੇ ਦਾ ਕੜਾ ਹੋਵੇਗਾ ਓਸ ਨੂੰ ਮੈਂ ਯਾਦ ਰਖਾਂਗਾ ਹਰ ਸਮੇਂ ਫੇਰ ਮਹਾਰਾਜ ਬਚਨ ਕੀਤਾ ਸਿਖੋ ਵਿਤ ਸਮਾਨ ਦਾਜ ਦੇਵੋ ਕਰਜਾ ਚੁਕ ਕੇ ਨਾ ਲਾਵੋ ਸਿਖਾਂ ਅਰਜ ਕਰੀ ਗੁਰੂ ਜੀ ਜੇ ਥੋੜਾ ਦਾਜ ਦੇਈਏ ਤਾਂ ਧੀਆਂ ਨੂੰ ਸਹੁਰੇ ਘਰੋਂ ਕਢ ਦੇਂਵਦੇ ਹੈਨ ਉਸਦੀ ਘਰ ਦੇ ਖਾਵੰਦ ਨਾਲ ਸੁਲਾਹ ਨਹੀਂ ਰਹਿਣ ਦੇਂਵਦੇ ਬੋਲੀ ਬਾਜੀ ਕਰਦੇ ਹੈਨ ਗੁਰਾਂ ਬਚਨ ਕੀਤਾ ਜਿਨ੍ਹਾਂ ਨੇ ਧੀਆਂ ਦੇ ਦਿਤੀਆਂ ਉਨ੍ਹਾਂ ਨੇ ਕਿਸੀ ਬਾਤ ਦਾ ਵੇਰਵਾ ਨਹੀਂ ਰਖਿਆ ਜੇਹੜੇ ਧੀਆਂ ਲੈ ਕੇ ਰਾਜੀ ਨਹੀਂ ਹੋਂਵਦੇ ਹੈਨ ਓਹਨਾਂ ਤਾਂ ਦਾਜ ਲੈਕੇ ਵੀ ਖੁਸ਼ੀ ਨਹੀਂ ਹੋਣਾ ਤਿੰਨਾਂ ਪੀੜੀਆਂ ਧੀਆਂ ਕੋ ਦੇਣਾਂ ਪੈਂਦਾ ਹੈ ਸਿਖੋ ਤੁਸੀਂ ਆਪਣੇ ਪੁਤਰਾਂ ਦਾ ਫਿਕਰ ਕਰੋ ਜਿਨਾਂ ਤੁਹਾਡੀ ਜੀਉਂਦਯਾਂ ਮੁਇਆਂ

ਦੀ ਸੇਵਾ ਕਰਣੀ ਹੈ ਸਿਖੋ ਧੀਆਂ ਦੇਵਣੀਆਂ ਤੇ ਬੜਾ ਕਹਾਉਣਾ ਏਹ ਭਾਰੀ ਨਲੱਜਤਾ ਹੈ ਸਿਖੋ ਕੋਈ ਛੋਟੀ ਕੰਨਯਾਂ ਕਉ ਮਾਰੇ ਸਹਾਰੀ ਨਹੀਂ ਜਾਂਦੀ ਜਿਥੇ ਵਿਆਹ ਧੀਆਂ ਦਾ ਕਰਹੁ ਓਥੇ ਤਰਲੇ ਮਤ ਕਰਹੁ ਓਨਾਂ ਸਿਰ ਹਿਸਾਨ ਚਾੜਹੁ ਓਹ ਵੈਰੀ ਹੋਤੇ ਹੈਨ ਨਾਲੇ ਧੀ ਖੜਦੇ ਹੈਨ ਨਾਲੇ ਧਨ ਮੰਗਦੇ ਹਨ ਜਿਸਦਾ ਵਿਆਹ ਨਾ ਹੋਵੇ ਓਸਦੀ ਕੁਲ ਮਾਰੀ ਜਾਂਦੀ ਹੈ ਸਿਖਾਂ ਪੁਛਿਆ ਗੁਰੂ ਜੀ ਦੀ ਧੀ ਦਾ ਵਟਾਂਦਰਾ ਕਰ ਪੁਤ ਵਿਆਹ ਲਵੇ ਕੇ ਨਾਂ ਜੀ ਤਾਂ ਹੁਕਮ ਹੋਇਆ ਸਿਖੋ ਜੇਕਰ ਧਰਮ ਦਾ ਡੋਲਾ ਦੇਨੇ ਕੀ ਫੁਰਸਤ ਨਾ ਹੋਵੇ ਤਾਂ ਬੇਸ਼ਕ ਵਟਾਂਦਰਾ ਕਰ ਲਵੋ ਦੋਸ਼ ਨਹੀਂ ਸਮਝੋ ਪਹਿਲਾਂ ਪੁਤ ਵਿਆਹ ਕੇ ਫੇਰ ਧੀ ਵਿਆਹਣੀ ਜੋਗ ਹੈ ਦੋਨੋਂ ਕੁਲਾਂ ਦਾ ਵਾਧਾ ਕਰਨਾ ਜੋਗ ਹੈ ਤੁਸੀ ਵਟਾਂਦਰੇ ਕਾ ਦੋਸ਼ ਨਾ ਮੰਨੋ ਪੁਤ ਵਯਾਹੁਣਾ ਮਾਪਯਾਂ ਦੇ ਸਿਰ ਬੜਾ ਭਾਰ ਹੈ ਪੁਤਰ ਮਾਂ ਪਿਓ ਦੀ ਸੇਵਾ ਨਾ ਕਰੇ ਤਾਂ ਪਾਪ ਹੈ ਮੁਕਤੀ ਦੇ ਦੋ ਉਪਾਉ ਹਨ ਭਜਨ ਕਰਣਾ ਸਚ ਬੋਲਣਾ ਹੈ ਗ੍ਰਹਸਤ ਮੇਂ ਹੋ ਨਹੀਂ ਸਕਦਾ ਦੂਸਰਾ ਮਾਂ ਬਾਪ ਸਾਧ ਬਿਹੰਗਮਾਂ ਦੀ ਸੇਵਾ ਕਰਨੀ ਸਿਖਾਂ ਪੁਛਿਆ ਗੁਰੂ ਜੀ ਅਸੀਂ ਆਪਣੇ ਮਾਂ ਪਿਓ ਦੇ ਮਰਣੇ ਦਾ ਇੱਕਠ ਕਰ ਵਡਾ ਕਰੀਏ ਤਾਂ ਬਚਨ ਹੋਇਆ ਸਿਖੋ ਮੁਇਆਂ ਦਾ ਇੱਕਠ ਨਾ ਕਰੋ ਪ੍ਰਾਣੀ ਦੀ ਨਿਆਦਰੀ ਹੋਂਦੀ ਹੈ ਗੁਰੂ ਜੀ ! ਸਾਕ ਕਬੀਲੇ ਦਾ ਲਿਹਾਜ ਹੈ ਬਚਨ ਹੂਆ 'ਜੀਵਤ ਪਿਤਰ ਨਾ ਮਾਨੇ ਕੋਊ ਸ਼ਰਾਧ ਕਰਾਹੀ ॥' ਤੁਸੀਂ ਮੁਇਆ ਦੇ ਲਈ ਸ੍ਰੀ ਗੁਰੂ ਗਰੰਥ ਸਾਹਿਬ ਦਾ ਪਾਠ ਕਰਾਓ ਤੁਹਾਡੇ ਇਸ ਲੋਕ ਵਿਖੇ ਪਰਲੋਕ ਵਿਖੇ ਸਹਾਈ ਹੋਵੇਗਾ । ਵੱਡਾ ਕਰਨਾ ਪਰਾਣੀ ਦੇ ਲਈ ਕੇਵਲ ਭੰਡੀ ਹੋਂਦੀ ਹੈ ਜੀਉਂਦਿਆਂ ਪੁਤਰਾਂ ਧੀਆਂ ਦੀ

ਪਾਲਨਾ ਕਰੋ ਸੁਖ ਪਾਓਗੇ । ਸਿੱਖੋ ਸਿਖੀ ਕਮਾਓ ਗੁਰੁਮਤ ਧਾਰਨ ਕਰੀਓ ॥ ੫੪ ॥

ਆਗੇ ਸਾਖੀ ੫੫ ਵੀਂ ਪ੍ਰਾਰੰਭ ਹੋਈ

ਗੁਰੂ ਜੀ ਕਲਗੀਧਰ ਸਚੇ ਪਾਤਿਸ਼ਾਹ ਰਮਾਣੇ ਦੀਵਾਨ ਲਗਾਇ ਸ਼ਬਦ ਪੜਿਆ॥ ਘਾਲ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹ ਪਛਾਣੈ ਸੇਇ॥ ਸਿੱਖਾਂ ਅਰਦਾਸ ਕਰੀ ਪਾਤਿਸ਼ਾਹ ਲਾਗੀਆਂ ਦੇ ਖਰਚ ਹਟਾਇ ਦਿਤੇ ਹਨ ਲਾਗੀ ਕੰਮ ਨਹੀਂ ਕਰਦੇ । ਤਾਂ ਬਚਨ ਹੋਯਾ ਹੇ ਸਿਖੋ ਜਿਨਾਂ ਦੇ ਵਿਆਹ ਨਹੀਂ ਹੋਂਦੇ ਓਨਾਂ ਦੇ ਲਾਗੀ ਕੰਮ ਕਰਦੇ ਹਨ ਤੁਸੀਂ ਘਰੋਂ ਦੇ ਕੇ ਕੰਮ ਕਰਾਓ ਸਿੱਖੋ ਤੀਵੀਆਂ ਦੀ ਬੁਰੀ ਮੱਤ ਹੈ ਧੀਆਂ ਦੀ ਪਰੀਤ ਰਖਦੀਆਂ ਹੈਨ 'ਬਹੁਤ ਨਾਰੀ ਜਗ ਗਰਾਸਿਆ ਕੋਈ ਵਿਰਲਾ ਬਾਚੇ ॥' ਓੜਕ ਪੁਤ ਕਮਾਂਵਦੇ ਹਨ ਸੰਗਤ ਹੂਆ ਸਾਡੇ ਪੰਥ ਤੁਸਾਂ ਗੁਰਮੁਖੀ ਨਹੀਂ ਚਲਾਈ ਹੈ ਜੀ ਬਚਨ ਹੂਆ ਸਾਡੇ ਪੰਥ ਮੈ ਸਿਖ ਸਿੰਘ ਸੰਤ ਭਗਤ ਐਸੇ ਹੋਣਗੇ ਜੋ ਸਹੰਸਕ੍ਰਿਤ ਦੇ ਬੇਦ ਸ਼ਾਸਤ੍ਰ ਸਾਰੇ ਗੁਰਮੁਖੀ ਮੇਂ ਉਤਾਰਨਗੇ ਪੰਡਤ ਗੁਰਮੁਖੀ ਪੜਕੇ ਉਪਜੀਵਕਾ ਕਰਨਗੇ । ਸਿਖੋ ਸਾਧਾਂ ਸੰਤਾਂ ਸਿਖਾਂ ਭਗਤਾਂ ਕਾ ਦਾਨ ਵਿਸ਼ਨਪੁਰੀ ਕੋ ਲੈ ਜਾਂਦਾ ਹੈ ਜਗਤੁਲਾਦਾਨ ਬ੍ਰਹਮ ਪੁਰੀ ਕੋ ਲੈ ਜਾਂਦਾ ਹੈ ਤਾਮਸੀਦਾਨ ਨਿਹਫਲ ਹੈ ਨੜੀ ਕੁੜੀ ਮਾਰ ਸਾਂਹਸੀ ਚੂਹੜੇ ਤੁਰਕ ਖਾਣ ਓਹ ਨਰਕ ਲੈ ਜਾਂਦਾ ਹੈ ਸਿੱਖੋ ਤੁਸੀਂ ਦਸਮੇ ਮਹਲ ਕਾ ਗਰੰਥ ਸਾਹਿਬ ਦੇਖੋ ਪੁਨ: ਪੜੋ ਸੁਨਹੁ ਓਸ ਮੇਂ ਸਭ ਸਮਾਚਾਰ ਲਿਖਿਆ ਹੈ ਸੰਗਤ ਅਰਜ਼ ਕਰੀ ਗੁਰੂ ਜੀ ਰਾਸ ਦੇਖੀਏ ਬਚਨ ਹੋਯਾ ਸਿਖੋ ਰਾਸ ਦੇਖਨੀ ਬੜਾ ਦੋਸ਼ ਹੈ ਏਹ ਨਕਲੀਏ ਹਨ ਇਸਤ੍ਰੀ ਕਾ ਰੂਪ ਮਨੁਖ ਕੋ ਬਣਾਵਣਾ ਦੋਸ਼ ਹੈ ਦੇਖਣ ਵਾਲਿਆਂ ਨੂੰ ਬੀ ਦੋਸ਼ ਹੈ ਏਹ ਸਭ

ਹਿੰਦੂ ਕੰਜਰ ਹੈਨ ਏਹ ਵੱਡਿਆਂ ਦੇ ਸਾਂਗ ਲਾਉਂਦੇ ਹਨ ਸਾਡੇ ਸਿਖ ਰਾਜ ਨ ਵੇਖਣਗੇ। ਸਿਖਾਂ ਬੇਨਤੀ ਕਰੀ ਹੇ ਗੁਰੂ ਗਰੀਬ ਨਿਵਾਜ ਜੀ ਬ੍ਰਾਹਮਨ ਖੱਤ੍ਰੀ ਉਤਮ ਪਾਤ੍ਰ ਹਨ ਤੁਸਾਂ ਕਹਿਆ ਹੈ ਕਿ ਮੋਨੇ ਨਾਲ ਵਰਤਣਾ ਨਹੀਂ ਸਿਖੋ 'ਛਤ੍ਰੀਆਂ' ਤੇ ਧਰਮ ਛੋਡਿਆ ਮਲੇਛ ਭਾਖਿਆ ਗਹੀ, ਕੁਠਾ ਦਰਦ ਮਲੇਛ ਭਾਖਯਾ ਹੈ ਇਸ ਕਰਕੇ ਧਰਮ ਹੀਣ ਹੈਨ ਕੁਠਾ ਖਾਣਾਂ ਹਿੰਦੂਆਂ ਦੇ ਲਈ ਦੋਸ਼ ਹੈ ਤੇ ਮੁਹੰਮਦ ਦਾ ਪੋਲਾ ਸਿਰ ਤੇ ਫਿਰੌਣਾ ਭੀ ਬੁਰਾ ਹੈ। ਸਤਿਗੁਰੂ ਕੀ ਏਹ ਸਿਖ ਭਰਪੂਰ। ਫਿਰ ਵਾਜੇ ਜੰਗੀ ਬਹੁ ਤੁਰ। ਮੁਖ ਪਰ ਚਮਕੇ ਸਭਕੇ ਨੂਰ। ਲਿਖੀ ਸੂ ਸਾਖੀ ਬੈਠ ਹਜੂਰ ॥ ੫੫ ॥

## ਆਗੇ ਸਾਖੀ ਛਵੰਜਵੀਂ ਪ੍ਰਾਰੰਭ ਹੋਈ

ਸਚੇ ਪਾਤਿਸ਼ਾਹ ਕਲਗੀਧਰ ਪੰਥ ਕਾ ਵਾਲੀ ਸ੍ਰੀ ਗੁਰੂ ਮਹਾਰਾਜ ਲੱਖੀ ਜੰਗਲ ਦਰਬਾਰ ਲਗਾਯਾ ਅਰ ਸ਼ਬਦ ਉਚਾਰਿਆ 'ਮਨ ਕੀ ਮਨ ਹੀ ਮਾਂਹਿ ਰਹੀ। ਨਾਂ ਹਰਿ ਭਜੇ ਨ ਤੀਰਥ ਸੇਵਾ ਚੋਟੀ ਕਾਲ ਗਹੀ। ਉਥੋਂ ਦੀ ਸੰਗਤ ਆਨ ਚਰਨੀ ਲਗੀ ਹੇ ਗੁਰੂ ਜੀ ਦਸੋ ਗੰਗਾ ਕਿਥੇ ਰਹਿੰਦੀ ਹੈ ਉਮਰ ਕਿਤਨੀ ਹੈ ਲੋਕ ਆਖਦੇ ਹਨ ਕਿ ਗੰਗਾ ਦੀ ਉਮਰ ਸਾਢੇ ਉਨੀ ਸੌ ਤੇੜੀ ਹੈ ਬਚਨ ਹੂਆ ਹੈ ਸਿਖੋ 'ਕਰਤੇ ਕੀ ਕੀਮਿਤ ਕਰਤਾ ਜਾਣੈ ਕੇ ਜਾਣੈ ਗੁਰ ਸੂਰਾ ॥' ਏਹ ਸਬ ਭੁਲੇ ਪਏ ਫਿਰਦੇ ਹੈਨ ਇਨਾਂ ਨੂੰ ਗੰਗਾ ਦੀ ਖਬਰ ਹੀ ਨਹੀਂ ਦੇਵਤਿਆਂ ਦੀ ਉਮਰ ਮਨੁਖਾਂ ਨੂੰ ਮਲੂਮ ਨਹੀਂ ਗੰਗਾ ਗਇਆ ਜੀ ਸਾਨੂੰ ਆਪ ਸਰਗੁਣ ਰੂਪ ਧਾਰ ਕੇ ਕਿਹਾ ਹੈ ਅਸੀਂ ਸ੍ਰੀ ਅੰਮ੍ਰਿਤਸਰ ਜੀ ਤੇ ਤਰਨ ਤਾਰਨ ਸਾਹਿਬ ਜੀ ਤੇ ਗੋਇੰਦਵਾਲ ਹਰਿਸਰ ਜੀ ਨਿਵਾਸ ਕਰਾਂਗੀਆਂ ਤੁਸਾਂ ਭੁਲਣਾਂ ਨਹੀਂ ਨਿਸਚਾ ਰਖਣਾ

ਜਦ ਤੁਸੀਂ ਪ੍ਰਾਣੀ ਪੁੰਨ ਦੇਣੇ ਹੋਣ ਗੁਰਦਵਾਰੇ ਯਾ ਧਰਮਸਾਲਾ ਜੀ ਵਿਖੇ ਭੇਜ ਦੇਣੇ ਇਸ ਕਰਕੇ ਪ੍ਰਾਣੀ ਦੀ ਗਤੀ ਹੋਵੇਗੀ ਸਚੇ ਪਾਤਿਸ਼ਾਹ ਪੰਜਵੀਂ ਪਾਤਸ਼ਾਹੀ ਤੁਰਕਾਂ ਦੀ ਸਫਾ ਉਠੌਣ ਵਾਸਤੇ ਰਾਵੀ ਗੁਰਦਰੀਯਾ ਵਿਖੇ ਸੈਨ ਕੀਤਾ ਸੀ ਗੁਪਤ ਗੰਗਾ ਤਦ ਤੋਂ ਰਾਵੀ ਕੇ ਮਧ ਆਇ ਨਿਵਾਸ ਕੀਆ ਹੈ ਰਾਵੀ ਗੰਗਾ ਜੀ ਕੇ ਤੁਲ ਹੈ ਇਸ ਪ੍ਰਕਾਰ ਸਰਬ ਸੰਗਤ ਨੂੰ ਮਹਾਰਾਜ ਜੀ ਸੁਨਾਯਾ ॥ ਬੋਲੋ ਜੀ ਵਾਹਿਗੁਰੂ ॥ ੫੬ ॥

ਆਗੇ ਸਾਖੀ ਸਤਵੰਜਵੀਂ ਚਲੀ

ਗੁਰੂ ਸਚੇ ਪਾਤਿਸ਼ਾਹ ਜਾਣੀ ਜਾਣ ਵਸੋਆ ਸਾਹਿਬ ਜੀ ਵਿਖੇ ਢਾਈ ਬਰਸ ਰਹੇ, ਇਕ ਦਿਨ ਦੀਵਾਨ ਲਗਾਯਾ ਬੇਸ਼ੁਮਾਰ ਸੰਗਤਾਂ ਦਰਸ਼ਨ ਨੂੰ ਆਨ ਹਾਜ਼ਰ ਹੋਈਆਂ, ਬੇਨਤੀ ਕਰਨ ਲੱਗੀਆਂ ਜੀ ਸਾਡੀ ਗਤੀ ਆਪ ਕੇ ਦਰਸ਼ਨ ਸਾਥ ਭਈ ਹੈ ਜੀ ਗੰਗਾ ਦੀ ਆਰਜ਼ਾ ਪੂਰੀ ਹੋ ਗਈ ਹੈ ਸਿਖਾਂ ਬੇਨਤੀ ਕੀਤੀ ਹੇ ਗੁਰੂ ਜੀ ਕੋਈ ਗੁਰਦੁਆਰਾ ਗਤੀ ਕਰਨੇ ਵਾਲਾ ਦਸੋ ਜੀ ਉਸਦੀ ਸਰੋਤ ਯਾਦ ਰਖਾਂਗੇ ਜੀ ਗੰਗਾ ਔਰ ਤੀਰਥ ਤੇਰੇ ਅੰਗ ਸੰਗ ਰਹਿੰਦੇ ਹਨ ਜੀ ਫੇਰ ਸੰਗਤ ਭੁਲੀ ਨ ਫਿਰੇ ਗੁਰੂ ਜੀ ਬਚਨ ਕੀਤਾ ਸਿਖੋ ਅੰਮ੍ਰਿਤਸਰ ਤਰਨ ਤਾਰਨ ਗੁਰੂਸਰ ਜੋ ਗੁਰਦੁਵਾਰੇ ਹੈਂ ਇਨ ਸਰਬ ਗੁਰਦ੍ਵਾਰਯੋਂ ਮੈਂ ਤੀਰਥ ਰਹਿਤ ਹੈ ਤੁਸੀਂ ਪ੍ਰਾਣੀ ਦੇ ਨਮਿਤ ਇਕਤ੍ਰ ਸੋ ਜਪੁਜੀ ਕਾ ਪਾਠ ਕਰਕੇ ਗਾਇਆ ਕਰੋ ਕੋਈ ਦਿਨ ਕੋ ਰਾਵੀ ਗੰਗਾ ਕਾ ਜਲ ਭੀ ਵਹਾਂ ਆ ਜ਼ਾਇਗਾ। ਤਾਂ ਫੇਰ ਸਿਖਾਂ ਅਰਜ਼ ਕਰੀ ਜੀ ਅੰਤਰ ਜਾਮੀ ਗਰੀਬ ਨਿਵਾਜ ਗੁਰੂ ਜੀ ਅਸੀਂ ਸ੍ਰੀ ਤਰਨ ਤਾਰਨ ਜੀ ਗਏ ਸਾਂ ਓਥ ਇਕ ਕੋਠਾ ਤੇ ਤਾਲਾਬ ਕੱਚਾ ਬਨਿਆ ਹੋਇਆ ਦੇਖਿਆ ਹੈਸੀ ਜੀ ਤਲਾਬ ਵਿਚ ਕਦੇ ਪਾਣੀ ਹੁੰਦਾ ਸੀ ਤੇ ਕਦੀ

ਸੁੱਕਾ ਪਿਆ ਸੀ ਜੀ ਤਾਂ ਬਾਬੇ ਬਚਨ ਕੀਤਾ ਹੇ ਸਿਖੋ ਜਦ ਬਾਬੇ ਅਰਜਨ ਦੇਵ ਸਾਹਿਬ ਜੀ ਤਾਲਾਬ ਲਗਾਯਾ ਸੀ ਤਾਂ ਪ੍ਰਿਥੀਏ ਆਖਿਆ ਸ੍ਰੀ ਗੁਰੂ ਅਰਜਨ ਜੀ ਬਿਅਰਥ ਜੰਗਲਾਂ ਵਿਚ ਪਦਾਰਥ ਉਜਾੜਦੇ ਹੈਂ ਟੋਏ ਪੁਟਦਾ ਫਿਰਦਾ ਹੈ ਤੈਂ ਕੋ ਪਰਮੇਸ਼ਰ ਗੁਰਿਆਈ ਦਿੱਤੀ ਹੈ ਅੰਮ੍ਰਿਤਸਰ ਤਾਂ ਬਣਾ ਲੈ ਐਵੇਂ ਉਜਾੜ ਆ ਮੱਲੀ ਹੋਈ ਹੇ ਅਰਜਨ ਜੀ ਨਾ ਏਥੇ ਪਾਣੀ ਹੈ ਨ ਏਥੇ ਨਦੀ ਹੈ ਅਸੀਂ ਭੀ ਸੋਢੀ ਰਾਮਦਾਸ ਦੇ ਪੁਤ ਹਾਂ ਸ਼ਬਦ ਅਗੰਨ ਭੇਦ ਸ਼ਾਸਤ੍ਰ ਫੁਰਦੇ ਹਨ ਬੜ ਸੁੰਦਰ ਸ਼ਬਦ ਤੇਰੇ ਮੁਖ ਥੀਂ ਨਿਕਲਦੇ ਹਨ ਜਿਨਾਂ ਨੂੰ ਸੁਣਕੇ ਸੰਸਾਰ ਮੋਹਤ ਹੋ ਜਾਂਦਾ ਹੈ ਗੁਰੂ ਗ੍ਰੰਥ ਸਾਹਿਬ ਜੀ ਬਣਾਯਾ ਹੈ ਸਿੱਖੋ ਉਸ ਵੇਲੇ ਗੁਰੂ ਅਰ-ਜਨ ਸਾਹਿਬ ਬਚਨ ਕੀਤਾ ਸੀ ਸ੍ਰੀ ਅੰਮ੍ਰਿਤਸਰ ਜੀ ਤੇ ਤਰਨ ਤਾਰਨ ਸਾਹਿਬ ਜੀ ਇਕ ਹੋ ਜਾਣਗੇ ਤਰਨ ਤਾਰਨ ਤਲਾ ਵਿੱਚ ਰਾਵੀ ਗੁਰਦਰੀਯਾ ਕਾ ਜਲ ਪਿਆ ਕਰੇਗਾ ਹੇ ਸਿੰਘੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਜਵੇਂ ਅਵਤਾਰ ਸ੍ਰੀ ਗੁਰੂ ਅਰਜਨ ਸਾਹਿਬ ਜੀ ਕਾ ਸਰੂਪ ਹੈ ਇਸਦੇ ਦਰਸ਼ਨ ਕਰਨ ਤੇ ਮੋਇਆਂ ਜੀਵੰਦਿਆਂ ਦੀ ਗਤੀ ਹੋਵੇਗੀ ਜੀਵਾਂ ਦੀਆਂ ਸਰਬ ਇੱਛਾ ਮਨੋਂ ਕਾਮਨਾ ਪੂਰਣ ਹੋਣਗੀਆਂ ਦੇਸ ਦਿਸਾਂਤਰਾਂ ਦੀਆਂ ਸੰਗਤਾਂ ਆਣਕੇ ਸ੍ਰੀ ਤਰਨ ਤਾਰਨ ਸਾਹਿਬ ਜੀ ਕਾ ਦਰਸ਼ਨ ਅਰ ਇਸ਼ਨਾਨ ਕਰਿਆ ਕਰਨਗੀਆਂ ਤੇ ਦੁਧ ਪੁਤ ਧਨ ਆਦਿਕ ਦੀਆਂ ਇਛਿਆ ਉਨਕੀਆਂ ਪੂਰਣ ਹੋਣਗੀਆਂ ਏਥੋਂ ਕੁਸ਼ਟੀ ਇਸ਼ਨਾਨ ਔਰ ਦਰਸ਼ਨ ਕਰਕੇ ਸੁਖ ਪਾਉਣਗੇ ਜਦੋਂ ਰਾਮ ਅਵਤਾਰ ਅਸਮੇਧ ਜਗ ਵਾਸਤੇ ਘੋੜਾ ਛਡਿਆ ਸੀ ਮਗਰ ਸੈਨਾ ਲੈ ਕੇ ਸਤ੍ਰਘਨ ਲਗਾ ਸੀ ਲਊ ਕੁਸ਼ੂ ਘੋੜਾ ਫੜਿਆ ਸੀ ਤਦੋਂ ਜੁੱਧ ਸ੍ਰੀ ਅੰਮ੍ਰਿਤਸਰ ਜੀ ਵਿਖੇ ਹੋਯਾ ਸੀ

ਸਾਰੀ ਸੈਨਾਂ ਮਾਰੀ ਗਈ ਸੀ ਰਾਮ ਤੇ ਲਛਮਣ ਜੀ ਮੂਰਛਾ ਕੋ ਪ੍ਰਾਪਤ ਹੂਏ ਸੇ ਸੀਤਾ ਮਾਤਾ ਪੁਤਰਾਂ ਕੋ ਸਰਾਪ ਦੇਣ ਲਗੀ ਸੀ ਤੁਸਾਂ ਬਾਪ ਮਾਰਕੇ ਵਿਧਵਾ ਆਪਣੀ ਮਾਂ ਕੋ ਕੀਤਾ ਹੈ ਤਾਂ ਫੇਰ ਲਊ ਅਰ ਕਸ਼ੂ ਨੇ ਇੰਦਰ ਕੋ ਕਹਿਆ ਇੰਦਰ ਨੇ ਅੰਮ੍ਰਿਤ ਬਰਖਾ ਕਰੀ ਇਤਨੇ ਮੇਂ ਸਭੀ ਸੁਰਜੀਤ ਹੂਏ ਸਨ ਫਰ ਰਾਮ ਚੰਦਰ ਜੀ ਜਗ ਕੀਤਾ ਸੀ ਏਸ ਤੀਰਥ ਕਾ ਨਾਮ ਅੰਮ੍ਰਿਤਸਰ ਧਾਰਿਆ ਸੀ ਅਰ ਕਹਿਆ ਸੀ ਕਲਿਜੁਗ ਵਿਖੇ ਇਥੇ ਅਵਤਾਰ ਧਾਰਾਂਗੇ ਗੁਰੂ ਰਾਮਦਾਸ ਨਾਮ ਧਰਾਇਕੇ ਮਾਤ ਲੋਕ ਵਿਖੇ ਭਜਨ ਕਰਾਂਗੇ ਔਰ ਤਪ ਕਰਾਂਗੇ ਤਾਂ ਸਰਬ ਦੇਵਤਿਆਂ ਤੇ ਸੀਤਾ ਮਾਤਾ ਇਥੇ ਏਹ ਵਰ ਦਿਤਾ ਸੀ ਇਹ ਬੜਾ ਭਾਰੀ ਤੀਰਥ ਹੈ ਕਲਜੁਗ ਵਿਖੇ ਏਸ ਦਾ ਮਹਾਤਮ ਬੜਾ ਹੋਵੇਗਾ॥ ਬੋਲੋ ਜੀ ਸ੍ਰੀ ਵਾਹਿਗੁਰੂ ॥ ੫੮ ॥

ਆਗੇ ਸਾਖੀ ੫੯ ਵੀਂ ਆਰੰਭ ਹੋਈ

ਪੁਨ: ਇਕ ਦਿਨ ਸਿਖ ਸੰਗਤ ਸ੍ਰੀ ਗੁਰੂ ਮਹਾਰਾਜ ਜੀ ਕੇ ਹਜੂਰ ਬੇਨਤੀ ਕਰੀ ਹੇ ਸਚੇ ਪਾਤਿਸ਼ਾਹ ਜੀ ਗੰਗਾ ਤੇ ਜੋਰ ਨਾਲ ਫੁਲ ਤਾਰਨ ਵਾਲਿਆਂ ਦੇ ਲੀੜੇ ਉਤਾਰ ਲੈਂਦੇ ਹਨ ਫੇਰ ਜਦ ਸਿੰਘ ਆਪਣੇ ਤੀਰਥਾਂ ਗੁਰਦਵਾਰਿਆਂ ਪਰ ਇਸ਼ਨਾਨ ਕਰਣਗੇ ਤਦ ਸਿੰਘ ਵੀ ਬ੍ਰਾਹਮਣਾਂ ਵਾਂਗਰ ਕਰਨਗੇ ਤਾਂ ਸਤਿਗੁਰਾਂ ਬਚਨ ਕੀਤਾ ॥ ਮਨ ਇਛਾ ਦਾਨ ਕਰਣੰ ਸਰਬਤਰ ਆਸਾ ਪੂਰਨਹ ॥ ਖੰਡਣੰ ਕਲ ਕਲੇਸਰ ਨਾਨਕ ਪ੍ਰਭ ਸਿੰਮ੍ਰਿਤ ਨਹ ਦੂਰਣਹ ॥ ਬਚਨ ਹੂਆ ਹੇ ਭਾਈ ਸਿੰਘੋ ਵਿਤ ਸਮਾਨ ਦਾਨ ਦੇਵਣਾ ਧਰਮ ਹੈ ਕੋਡੀ ਤੋਂ ਲੇ ਕੇ ਮੋਹਰਾਂ ਤਕ ਦਾਨ ਦੇਵੋ ਵਿਤ ਆਪਨਾ ਦੇਖਕੇ ਤੁਸਾਡਾ ਤੇ ਬ੍ਰਾਹਮਣਾਂ ਦਾ ਇਸ਼ਟ ਨਹੀਂ ਮਿਲਦਾ ਤਾਂ ਤੁਸਾਡੇ ਨਾਲ

ਈਰਖਾ ਕਰਦੇ ਹਨ ਤੁਸੀਂ ਜਾਕੇ ਹਰਸਰ ਫੁਲ ਤਾਰੋ ਇਸ਼ਨਾਨ ਕਰਕੇ ਰਾਵੀ ਵਿਚ ਪਰਵਾਹ ਕਰ ਦੇਵੋ ਇਸ ਵਿਚ ਸੰਸਾ ਨਾਂ ਕਰੋ ਜੋ ਕੁਛ ਸਰ ਬਣ ਆਵੇ ਬਿਹੰਗਮਾਂ ਸਿਖਾਂ ਨੂੰ ਬਸਤਰ ਅੰਨ ਆਦਿਕ ਸੇਵਾ ਕਰੋ ਗੁਰੂ ਕੇ ਲੰਗਰ ਦੀ ਸੇਵਾ ਕਰੋ ਤਾਂ ਗਇਆ ਥੀਂ ਵਧੀਕ ਫਲ ਪ੍ਰਾਪਤ ਹੋਵਸੀ ਜਿਸ ਸਿਖ ਪਾਸ ਕੁਛ ਨਾ ਹੋਵੇ ਓਹ ਹਥਾਂ ਕੀ ਸੇਵਾ ਕਰੇ ਜਲ ਛਕਾਵੇ ਗੁਰਦਵਾਰੇ ਝਾੜੂ ਕਰੇ ਸਾਧ ਸੰਗਤ ਵਿਚ ਪਖਾ ਕਰੇ ਉਸ ਦੀ ਗਤੀ ਧਨੀ ਸੇ ਵੀ ਪਹਿਲੇ ਹੋਵੇਗੀ । 'ਸਿਖਾਂ ਪੁਤਾਂ ਭਾਈਆਂ ਭਾਉ ਇਕੋ ਜੇਹਾ ॥' ਹੇ ਸਿਖੋ ਸਿਖਾਂ ਦੀ ਗਤੀ ਸਿਖ ਹੀ ਕਰਨਗੇ ਜੋ ਮੋਨੇ ਨੜੀ ਮਾਰ ਤੇ ਕੁੜੀ ਮਾਰ ਦਾ ਬਚਨ ਮੰਨਣਗੇ ਓਹ ਦੁਖੀ ਹੋਵਣਗੇ । ਸਿਖਾਂ ਅਰਜ਼ ਕੀਤੀ ਜੀ ਤੁਰਕਾਂ ਜੰਞੂ ਲਹਾਕੇ ਜ਼ੋਰ ਨਾਲ ਪਾਨੀ ਪਿਆ ਦੀਆ ਹੈ ਸਿਖੋ ਤੁਸੀਂ ਅੰਮ੍ਰਿਤਸਰ ਜੀ ਅਸ਼ਨਾਨ ਕਰੋ ਤੁਸੀਂ ਸੁਧ ਸਰੂਪ ਹਵੇ ਜੇ ਸਿੰਘ ਸਜਣ ਦੀ ਇਛਾ ਹੋਵੇ ਤਾਂ ਅੰਮ੍ਰਿਤ ਛਕੋ ਤੁਸਾਡਾ ਹਿੰਦੂਆਂ ਨਾਲ ਤੇ ਬ੍ਰਾਹਮਣਾਂ ਨਾਲ ਕੁਛ ਤੱਲਕ ਨਹੀਂ ਓਹ ਗੁਰਾਂ ਦਾ ਬਚਨ ਮੰਨ ਕੇ ਹਥ ਜੋੜ ਕੇ ਖੜੇ ਹੋ ਗਏ ਸਾਨੂੰ ਅੰਮ੍ਰਿਤ ਛਕਾਓ ਜੀ ਗੁਰਾਂ ਅੰਮ੍ਰਿਤ ਛਕਾ ਕੇ ਆਪਣੇ ਲੰਗਰ ਦੀ ਸੇਵਾ ਵਿਚ ਲਗਾ ਦੀਆ ਤੇ ਸਿਖਾਂ ਨੇ ਗੁਰੂ ਜੀ ਅਗੇ ਬੇਨਤੀ ਕੀਤੀ ਕਹਾ ਜੀ ਬ੍ਰਾਹਮਣ ਕਹਿੰਦੇ ਹਨ ਜੇਕਰ ਗੁਰੂ ਜੀ ਇਨ੍ਹਾਂ ਨੂੰ ਰਲਾ ਲੀਆ ਹੈ ਤਾਂ ਪਰਵਾਣ ਹੈ ਗੁਰਾਂ ਬਚਨ ਕੀਤਾ ਜੇਕਰ ਬ੍ਰਾਹਮਣ ਸਿੰਘ ਬਣ ਜਾਵੇ ਗੁਰਾਂ ਦੀ ਬਾਣੀ ਪੜ੍ਹੇ ਕੁਠਾ ਬਿਖਿਆ ਮੁਹੰਮਦ ਦੇ ਕਰਮਾ ਨੂੰ ਤਿਆਗੇ ਮੂੰਹ ਸਿਰ ਨਾ ਮੁਨਾਏ ਰਹਿਰਾਸ ਜਪੁ ਸਾਹਿਬ ਪੜ੍ਹੇ ਅਰ ਗੁਰਾਂ ਦੀ ਕਥਾ ਵਾਚੇ ਓਸ ਨੂੰ ਦਾਨ ਦੇਵਣਾ ਬੜਾ ਹੀ ਪੁੰਨ ਹੈ, ਸੌ ਯੱਗ ਦਾ ਫਲ ਮਿਲਦਾ ਹੈ

ਉਸ ਦੀ ਸੇਵਾ ਕਰਨੀ ਯੋਗ ਹੈ ਜੋ ਸਤ ਕਰ ਮੰਨੇਗਾ ਸੁਖ ਪਾਵੇਗਾ।

ਆਗੇ ਸਾਖੀ ਪ੯ ਵੀਂ ਅਰੰਭ ਹੋਈ

ਗੁਰੂ ਸਾਹਿਬ ਜੀ ਸਚੇ ਪਾਤਿਸ਼ਾਹ ਜੀ ਨੇ ਕੇਸ ਗੜ ਸਾਹਿਬ ਬੜਾ ਭਾਰੀ ਦੀਵਾਨ ਲਗਾਇਆ ਅਰ ਸ਼ਬਦ ਉਚਾਰਿਆ 'ਰਾਣਾ ਰਾਉ ਨ ਕੋ ਰਹੈ ਰੰਗ ਨ ਤੁੰਗ ਫਕੀਰ ॥ ਵਾਰੀ ਆਪੋ ਆਪਣੀਆ ਕੋਈ ਨ ਬੰਧੈ ਧੀਰ ॥' ਸਿਖਾਂ ਅਰਜ ਕਰੀ ਹੇ ਸਚੇ ਪਾਤਿਸ਼ਾਹ ਗੁਰੂ ਜੀ ਰਾਵੀ ਦਰਿਆ ਕੋ ਐਰਾਵਤੀ ਕਿਉਂ ਆਖਦੇ ਹਨ ਜੀ ਸਿਖੋ ਪਾਰਬਤੀ ਬੂਹੇ ਵਿਚ ਛੋਟੇ ਬਾਲਕ ਨੂੰ ਬਹਾ ਕਰ ਸੇਵਾ ਕਰ ਰਹੀ ਸੀ ਅਰ ਬਾਲਕ ਕੋ ਕਹਿ ਦੀਆ ਜਦ ਤੋੜੀ ਮੈਂ ਨਾ ਕਹਾਂ ਅੰਦਰ ਨਹੀਂ ਲੰਘਣੇ ਦੇਵਣਾ ਇਤਨੇ ਨੂੰ ਸ਼ਿਵਜੀ ਆਨ ਪਹੁੰਚੇ ਬਾਲਕ ਨੇ ਰੋਕ ਦੀਆ ਅੰਦਰ ਨਹੀਂ ਜਾਵਣਾ ਸ਼ਿਵਜੀ ਕ੍ਰੋਧ ਕੀਆ ਤ੍ਰਿਸੂਲ ਮਾਰ ਕਰ ਸਿਰ ਕਾਟ ਦੀਆ ਅੰਦਰ ਚਲੇ ਗਏ ਦੇਖਣਸਾਰ ਹੀ ਪਾਰਬਤੀ ਨੇ ਪੂਛਾ ਤੁਸਾਂ ਨੂੰ ਕਿਸੇ ਰੋਕਾ ਨਹੀਂ ਤਬ ਸ਼ਿਵਜੀ ਨੇ ਕਹਾ ਓਹ ਕੌਣ ਸੀ? ਕਹਾ ਮਹਾਰਾਜ ਮੇਰਾ ਬੇਟਾ ਸੀ ਸ਼ਿਵਜੀ ਤ੍ਰਿਸੂਲ ਨਾਲੋਂ ਉਸ ਦਾ ਸਿਰ ਲਾਹ ਕੇ ਰਖ ਦੀਆ ਲੱਗੀ ਰੁਦਨ ਕਰਨੈਂ ਪਾਰਬਤੀ ਬਹੁਤ ਬਿਆਕੁਲ ਹੂਈ ਕਹਿਣੇ ਲਗੀ ਮੇਰਾ ਪੁਤ੍ਰ ਜਿਵਾਵੋ ਤਾਂ ਬਚਾਂਗੀ ਸ਼ਿਵ ਜੀ ਵਿਚਾਰ ਕੇ ਬਾਹਰ ਨਿਕਲੇ, ਆਗੇ ਹਸਤੀ ਬਨ ਵਿਖੇ ਫਿਰਦਾ ਸੀ ਉਸ ਕਾ ਸਿਰ ਲਾਹ ਕੇ ਧੜ ਕੇ ਸਾਥ ਜੋੜ ਕਰ ਆਨ ਖੜਾ ਕੀਆ ਪਾਰਬਤੀ ਕਹਿਣੇ ਲਗੀ ਏਹ ਮੇਰਾ ਪੁਤ੍ਰ ਨਹੀਂ ਸ਼ਿਵਜੀ ਨੇ ਕਹਾ ਏਹੀ ਤੇਰਾ ਪੁਤ੍ਰ ਹੈ ਇਸ ਦਾ ਸਿਰ ਕਿਸ ਵਜਾ ਦਾ ਹੈ, ਸ਼ਿਵਜੀ ਵਰ ਦੇਵਤੇ ਭਏ ਕਹਿਣੇ ਲਗੇ ਜੋ ਕੋਈ ਕਾਰਜ ਕਰਣਾ ਹੋਵੇਗਾ ਏਸ ਨੂੰ ਪਹਿਲਾਂ ਯਾਦ

ਕਰ ਲਵੇਗਾ ਤਾਂ ਉਸਦਾ ਕਾਰਜ ਰਾਸ ਹੋਵੇਗਾ ਪਾਰਬਤੀ ਨੇ ਕਹਾ ਤੇਰੇ ਸੀਸ ਵਿਚ ਗੰਗਾ ਹੈ ਤੁਸੀਂ ਏਸ ਨਾਲ ਗਤੀ ਕਰੋਗੇ ਤਾਂ ਸ਼ਿਵਜੀ ਬੋਲੇ ਗੰਗਾ ਭਗੀਰਥ ਲੈ ਗਯਾ ਹੈ ਗੰਗਾ ਮਾਤ ਲੋਕ ਵਿਖੇ ਗਈ ਹੈ ਕਲਜੁਗ ਵਿਖੇ ਪ੍ਰਾਣੀਆਂ ਦੀ ਮੁਕਤ ਕਰੇਗੀ। ਗੰਗਾ ਅਰਜ਼ ਕੀਤੀ ਮਹਾਰਾਜ ਜੀ ਕਲਜੁਗੀ ਜੀਵ ਵਡੇ ਪਾਪੀ ਹੈਨ ਮੇਰਾ ਉਧਾਰ ਕਦ ਹੋਵੇਗਾ, ਤਬ ਸ਼ਿਵਜੀ ਨੇ ਕਹਾ ਤੇਰਾ ਉਧਾਰ ਕਲਜੁਗ ਵਿਖੇ ਸ੍ਰੀ ਗੁਰੂ ਨਾਨਕ ਜੀ ਆਪ ਕਰਨਗੇ ਤੈਨੂੰ ਰਾਵੀ ਵਿਚ ਮਿਲਾ ਕੇ ਆਪ ਤੇਰੇ ਕੰਢੇ ਤੇ ਬੈਠ ਜਾਵਨਗੇ ਤੇਰਾ ਉਧਾਰ ਕਰਨਗੇ ਇਹ ਬਚਨ ਸੁਣ ਕਰ ਸਿੰਘ ਬੋਲ ਉਠੇ ਕਹਾ ਗੰਗਾ ਜੀ ਕਿਸ ਨੂੰ ਕਹਿੰਦੇ ਹਨ ਮਹਾਰਾਜ ਕਹਾ ਏਹੀ ਗੰਗਾ ਹੈ ਤਾਂ ਗੁਰੂ ਗੋਬਿੰਦ ਸਿੰਘ ਜੀ ਸਿਖਾਂ ਪ੍ਰਤੀ ਕਹਿਣੇ ਅਗੇ ਰਾਵੀ ਗੰਗਾ ਜੀ ਕੇ ਤੁਲ ਹੈ, ਗੁਰੂ ਅਰਜਨ ਜੀ ਰਾਵੀ ਦੇ ਕੰਢੇ ਤੇ ਪਰਮਧਾਮ ਕੀਆ ਸੀ ਗੁਰੂ ਜੀ ਕਹਿਆ ਸ਼ਕਤੀ ਦਾ ਨਾਮ ਗੰਗਾ ਹੈ ਵਿਸ਼ਨੂੰ ਭਗਵਾਨ ਪਾਸ ਲੱਛਮੀ ਸ਼ਕਤੀ ਹੈ, ਬ੍ਰਹਮੇ ਪਾਸ ਵੇਦ ਸ਼ਕਤੀ ਹੈ, ਸਾਡੇ ਪਾਸ ਗੰਗਾ ਪਾਰਬਤੀ ਸ਼ਕਤੀ ਹੈ ਤਾਂ ਸ਼ਿਵਾਂ ਪਾਸ ਗਣੇਸ਼ ਜੀ ਕਹਾ ਮੇਰੇ ਕੋ ਵੀ ਸ਼ਕਤੀ ਹੋਵੇ ਜੀ, ਸ਼ਿਵ ਜੀ ਕਹਾ ਐਰਾਵਤ ਦੇ ਅੰਮ੍ਰਿਤ ਦੇ ਕੁੰਟ ਹੈਨ ਓਥੋਂ ਗੰਗਾ ਸ਼ਕਤੀ ਲੈਕਰ ਆ ਜਾਵੇ। ਗਣੇਸ਼ ਜੀ ਜਾਕਰ ਓਸ ਕੁੰਡ ਵਿਚ ਨਦੀਆਂ ਦਾ ਜਲ ਮਿਲਾ ਦੀਆ ਫੇਰ ਨਦੀਆਂ ਕਾ ਪ੍ਰਵਾਹ ਚਲਨੇ ਲਗਾ ਓਸ ਕਾ ਨਾਮ ਐਰਾਵਤੀ ਰਖਿਆ ਓਹ ਅੰਮ੍ਰਿਤ ਕੁੰਡ ਰਾਵੀ ਵਿਖੇ ਸਮਾ ਰਹਯਾ ਹੈ ਰਾਵੀ ਕਾ ਨਾਮ ਗਣੇਸ਼ ਗੰਗਾ ਰਖਿਆ ਗਣੇਸ਼ ਜੀ ਵਰ ਦੀਆ ਜੋ ਦਸ ਵੇਰੀ ਗੰਗਾ ਅਸ਼ਨਾਨ ਕਰੇ ਏਕ ਵੇਰ ਤੁੱਲ ਮਹਾਤਮ ਹੋਵੇਗਾ ਅਰ ਕਲੂ ਵਿਖੇ ਸ੍ਰੀ ਗੁਰੂ ਨਾਨਕ ਜੀ ਅਵਤਾਰ

ਧਾਰਨਗੇ ਓਹਨਾਂ ਦੀ ਚਰਨੀ ਜਾ ਕਰ ਲਗਣਾ ਸੇਵਾ ਕਰਨੀ ਤੇਰਾ ਪਰਤਾਪ ਦਿਨੋਂ ਦਿਨ ਯਾਦਾ ਹੋਵੇਗਾ ਅਰ ਸਰਬ ਕੀ ਉਤਪਤ ਜਲ ਸੇ ਹੋਵਤੀ ਹੈ ਗੁਰੂ ਗੁਰੂ ਜਪੇ ਗੁਰੂ ਧਿਆਵੇ। ਜਨਮ ਜਨਮ ਕੇ ਪਾਪ ਮਿਟਾਵੇ। ਪਰਮੇਸ਼ਵਰ ਨੂੰ ਸਿਮਰੋ ਸੁਖ ਪਾਓਗੇ। ਗੁਰੂ ਤੁਸਾਡੇ ਅੰਗ ਸੰਗ ਹਾਜਰ ਹੋਵਨਗੇ ਬੋਲੋ ਜੀ ਸ੍ਰੀ ਵਾਹਿਗੁਰੂ ॥ ੫੯ ॥

ਆਗੇ ਸਾਖੀ ਸ਼ੱਠਵੀਂ ਚਲੀ

ਸ੍ਰੀ ਗੁਰੂ ਜੀ ਸਚਾ ਪਾਤਿਸ਼ਾਹ ਗੁਪਤ ਸਰ ਵਿਖੇ ਦੀਵਾਨ ਲਗਾਇਆ ਸੰਗਤ ਨੇ ਆਨ ਕਰ ਦਰਸਨ ਕੀਆ ਅਰ ਬੈਠ ਕਰ ਅਰਜ਼ ਕਰਨੇ ਲਗੇ ਮਹਾਰਾਜ ਜੀ ਬਿਆਸ ਸੁਖਦੇਵ ਜੀ ਕੀ ਕਥਾ ਸੁਣੀ ਹੈ ਓਸ ਮੇਂ ਗੰਗਾ ਕਾ ਬਹੁਤ ਮਹਾਤਮ ਸੁਣਾ ਹੈ ਅਸੀਂ ਇਸ਼ਨਾਨ ਕਰੀਏ ਇਸ਼ਨਾਨ ਕਰਨੇ ਸੇ ਪਰਮ ਸੁਖੀ ਹੋਵੀਤਾ ਹੈ ਕਈ ਜਨਮੋਂ ਕੇ ਪਾਪ ਦੂਰ ਹੋਵਤੇ ਹੈਂ ਸਿਖੋ ਜਿਸ ਦੇ ਪਾਪ ਦੂਰ ਹੁੰਦੇ ਹਨ ਉਸ ਕੋ ਸਰਬ ਸੁਖਾਂ ਦੀ ਪ੍ਰਾਪਤੀ ਹੋਤੀ ਹੈ ਸਰਬ ਲੋਕ ਰਿਖੀ ਮੁਨੀ ਸੰਤ ਭਗਤ ਬ੍ਰਾਹਮਣ ਊਚ ਨੀਚ ਗੰਗਾ ਗਯਾ ਗੋਦਾਵਰੀ ਇਸ਼ਨਾਨ ਕਰਦੇ ਹਨ ਤਾਂ ਭੀ ਸਤਿ ਸੰਤੋਖ ਦਇਆ ਧਰਮ ਖਿਮਾ ਧੀਰਜ ਪ੍ਰਾਪਤ ਨਹੀਂ ਹੋਤੀ ਚੋਰੀ ਦਗਾ ਈਰਖਾ ਕਾਮ ਕ੍ਰੋਧ ਉਸਤਤ ਨਿੰਦਿਆ ਦੂਰ ਨਹੀਂ ਹੋਤੀ ਸਿਖੋ ਗੰਗਾ ਉਥੇ ਹੈ ਨਹੀਂ ਕੇਵਲ ਜਲ ਇਸ਼ਨਾਨ ਹੋਤਾ ਹੈ ਜਲ ਕੇ ਮਜਨ ਜੇ ਗਤਿ ਹੋਵੈ ਨਿਤ ਨਿਤ ਮੇਡਕ ਨਾਵੈ ॥ ਜੈਸੇ ਮੀਡਕ ਤੈਸੇ ਓਇਨਰ ਫਿਰਿ ਫਿਰਿ ਜੋਨੀ ਆਵੈ ॥ ਨਾਮ ਦਾਨ ਬਿਨ ਮੁਕਤਿ ਨ ਪਾਵੈ ਭਾਵੇ ਦਸ ਪੂਰਬੀ ਨਾਵੈ ॥ ਸੰਗਤ ਪੁਛਿਆ ਕਾਸੀ ਕਲਵਤ੍ਰ ਦੀ ਗਤੀ ਲਿਖੀ ਹੈ ਬਚਨ ਕੀਤਾ ਰਿਖੀਆਂ ਕੇ ਰਾਜੇ ਵਸ ਨਹੀਂ ਸੇ ਹੋਤੇ ਰਾਜਿਆਂ ਕੀ ਹਤਿਆ

ਕਰਨੇ ਕੇ ਵਾਸਤੇ ਕਲਵਤ੍ਰ ਮਹਾਤਮ ਮੇਂ ਸਲੋਕ ਲਿਖ ਦਿਤੇ ਹਨ ਜਿਸ ਕਰਕੇ ਰਾਜੇ ਕਲਵਤ੍ਰ ਸਾਥ ਮਰਨਗੇ ਲਿਖਿਆ ਹੈ ਜੇਹੜਾ ਕਾਂਸ਼ੀ ਕਲਵਤ੍ਰ ਸਾਥ ਮਰੇ ਸੋ ਕਾਂਸ਼ੀ ਕਾ ਰਾਜ ਕਰੇ ਹੇ ਸਿਖੋ ਜੇ ਇਹ ਬਾਤ ਸਚ ਹੋਵੇ ਤਾਂ ਸਾਰੇ ਰਿਖੀ ਮਨੀ ਕਲ-ਵਤ੍ਰ ਲੈਕੇ ਮਰ ਜਾਂਵਦੇ ਤਪ ਕਰਨ ਕੀ ਕੋਈ ਜਰੂਰਤ ਨਹੀਂ ਭੁਖੇ ਨਗੇ ਜੀਉਂਦੇ ਰਹੈ ਕੋਈ ਨਾ ਮੁਇਆ ਕੇਵਲ ਝੂਠ ਪ੍ਰਤੀਤ ਦੇ ਰਹਾ ਹੈ। ਸਿਖਾਂ ਪੁਛਿਆ ਦੂਜਾ ਸਤੀ ਕਾ ਮਹਾਤਮ ਬਹੁਤ ਕਹਾ ਹੈ ਸਤੀ ਹੋਵਨਾ ਹੱਛਾ ਹੈ ਗੁਰੂ ਜੀ ਬਚਨ ਕੀਤਾ ਮਰੇ ਹੋਏ ਪੁਰਸ਼ ਸਾਥ ਸੜਨਾ ਧਰਮ ਨਹੀਂ ਆਤਮ ਘਾਤੀ ਕੋ ਨਰਕ ਵੀ ਨਹੀਂ ਕਬੂਲ ਕਰਤਾ ਜਿਸ ਰਾਜਧਾਨੀ ਵਿਖੇ ਸਤੀ ਹੋਵਤੀ ਹੈ ਤੇ ਕੁੜੀਆਂ ਕੋ ਮਾਰਤੇ ਹਨ ਓਹ ਰਾਜਧਾਨੀ ਨਸ਼ਟ ਹੋ ਜਾਤੀ ਹੈ ਰਾਜਿਆਂ ਕੀ ਹਤਿਆ ਕਰਣ ਵਾਸਤੇ ਲਿਖਾ ਹੈ ਧਰਮ ਦੀ ਅਦਾਲਤ ਕਰਨ ਪਰਜਾ ਨੂੰ ਸੁਖੀ ਰਖਣ ਜ਼ੁਲਮ ਨਾ ਕਰਨ ਜੇਕਰ ਏਹ ਬਾਰਤਾ ਠੀਕ ਹੋਵਤੀ ਤਾਂ ਬ੍ਰਾਹਮਨੀਆਂ ਸਤੀ ਤਾਂ ਜ਼ਰੂਰ ਹੀ ਹੋਵਤੀਆਂ ਓਹ ਰੰਡੀ ਸੰਸਾਰ ਭਰ ਮੇਂ ਕੋਈ ਨਾ ਹੋਤੀ ਬ੍ਰਾਹਮਣਾਂ ਕਾ ਹੀ ਰਾਜ ਹੋ ਜਾਵਤਾ ਐਡਾ ਮਹਾਤਮ ਛਡਕੇ ਇਉਂ ਭੁਖੀਆਂ ਮਰਨ ਕਿਉਂ ਮੇਹਨਤ ਮਜ਼ੂਰੀ ਸੇ ਨਿਰਬਾਹ ਕਰਨ ਏਹ ਬਾਤ ਨਿਸਚਤ ਨਹੀਂ ਹੋ ਸਕਦੀ ਸਿਖ ਅਚਾਰਜ ਕੋ ਹਿੰਦੂਆਂ ਕੇ ਸਾੜਨੇ ਕੀ ਚਮਿਆਰਾਂ ਮਾਫਕ ਖਟੀ ਹੈ ਸਤੀ ਹੋਣਾ ਭੀ ਅਕਾਲ ਮ੍ਰਿਤ ਹੈ 'ਸਤੀਆਂ ਏਹ ਨ ਆਖੀਅਨਿ ਜ਼ਿ ਮੜੀਆ ਲਗਿ ਜਲੰਨਿ ॥' ਸਤੀਆਂ ਸੇਈ ਨਾਨਕਾ ਜੋ ਬਿਰਹੇ ਚੋਟ ਮਰੰਨਿ ॥ ਨਾਮ ਜਪਣੇ ਸੇ ਗਤੀ ਹੈ ਪਾਪ ਥੋਂ ਡਰੋ ਸਿਖੋ ਵਿਦਿਆ ਪੜੋ ਤਾਂ ਇਨ੍ਹਾਂ ਕਲਮ ਕਸਾਈਆਂ ਸੇ ਤੁਸੀਂ ਬਚੋਗੇ ਸਿਖੋ ਐਸਾ ਸਮਾਂ ਆਵੇਗਾ ਇਨ੍ਹਾਂ ਨੂੰ ਏਹ ਪਾਪ

ਬੜੇ ਦੁਖ ਦੇਣਗੇ ਫੇਰ ਸੂਦਰਾਂ ਦੇ ਕੰਮ ਕਰਨ ਲਗ ਜਾਣਗੇ ਪੂਜਾ ਤਯਾਗ ਦੇਣਗੇ, ਸੰਗਤ ਕਹਿਆ ਗੁਰੂ ਜੀ ਦਿਜ ਉਤਮ ਹੋਤੇ ਹੈਂ ਉਨਾਂ ਦੇ ਮੂੰਹ ਲਗਣੇ ਸੇ ਕਾਰਜ ਸਿਧ ਨਹੀਂ ਹੋਤਾ ਇਹ ਕੀ ਦੋਸ਼ ਹੈ ਜੀ। ਬਚਨ ਹੋਇਆ ॥ ਮਾਣਸ ਖਾਣੇ ਕਰੈ ਨਿਵਾਜ॥ ਛੁਰੀ ਵਗਾਇਨੀ ਤਿਨਿ ਗਲ ਤਾਗ॥ ਅਚਾਰਜ ਮਾਣਸਾਂ ਕੋ ਖਾਤੇ ਹੈਂ ਖੋਟੀ ਨੀਯਤ ਕੀ ਛੁਰੀ ਵਗਾਂਵਦੇ ਹੈਨ ਗਲੀਂ ਜਨੇਊ ਹੈਨ ਨਿਵਾਜ ਖੁਸ਼ੀ ਕਾ ਨਾਮ ਹੈ ਅਚਾਰਜ ਮੋਯਾਂ ਦੀ ਖੁਸ਼ੀ ਕਰਦੇ ਹਨ ਜੈਸੇ ਚਮਯਾਰ ਪਸ਼ੂ ਮਰੇ ਦੀ ਸ਼ਾਦੀ ਕਰਦਾ ਹੈ, ਜੀਉਂਦਾ ਨਾਲੋਂ ਮੁਇਆਂ ਦੀ ਆਮਦਨ ਇਨਕੋ ਬਹੁਤ ਹੋਤੀ ਹੈ ਬੇਤਰਨੀ ਚਾਉਥਾ ਦੁਸਹਿਰਾ ਕਿਰਿਆ ਸਤਾ ਰਵੀਂ ਛਿਮਾਹੀਂ ਵਰੀਣਾਂ ਦੁਵਰੀ ਚੁਵਰੀ ਸਰਾਧ ਗੰਗਾ ਗਇਆ ਨਰੇਣੀ ਫਲ ਪਰਸੂਤਾ ਕੁਲਖਤ ਜਾਣਾ ਜੀਉਂਦਿਆਂ ਮਾਣਸਾਂ ਕੋ ਮਾਰਦੇ ਰਹਿੰਦੇ ਹਨ ਏਹ ਮਰੇਗਾ ਪੰਜ ੫ ਦਸ ੧੦ ਪੰਜਾਹ ੫੦ ਸੌ ੧੦੦ ਦੋ ਸੌ ੨੦੦ ਹਜ਼ਾਰ ੧੦੦੦ ਯਾਂ ਲਖ ੧੦੦੦੦੦ ਆਮਦਨ ਹੋਵੇਗੀ ਹਰ ਵਕਤ ਹਿੰਦੂਆਂ ਦੇ ਮਰਨੇ ਦਾ ਸ਼ੁਕਰ ਗੁਜ਼ਾਰਦੇ ਹਨ ਜਦ ਮੁਇਆ ਸੁਣਦੇ ਹਨ ਪਰਸਿਨ ਹੋਤੇ ਹਨ ਜਦ ਕਿਰਿਆ ਹੋਤੀ ਹੈ ਅਚਾਰਜ ਜ਼ਿਦ ਕਰਕੇ ਧਰਨਾ ਮਾਰਕੇ ਪ੍ਰਾਣੀ ਨਮਿਤ ਧਨ ਮੰਗਦਾ ਹੈ ਘਰ ਵਾਲੇ ਬੜਾ ਬਿਰਲਾਪ ਕਰਦੇ ਹਨ ਅਰ ਓਹ ਪੈਰ ਪਸਾਰਦਾ ਹੈ ਜੈਸੇ ਗਊਆਂ ਨੂੰ ਕਾਂ ਚੁੰਜਾਂ ਮਾਰਦੇ ਹਨ ਸਿਖੋ ਗਊ ਤੜਫਦੀ ਹੈ, ਕਾਂ ਖੁਸ਼ੀ ਮਨਾਂਵਦਾਂ ਹੈ। ਇਸ ਵਾਸਤੇ ਅਚਾਰਜਾਂ ਦ ਮੂੰਹ ਲਗਣੇ ਨਾਲ ਕਾਰਜ ਬਿਗੜ ਜਾਂਦਾ ਹੈ ਬਚਨ ਕੀਤਾ ਜੋ ਸਿਖ ਹੋਕੇ ਇਨਕਾ ਦਰਸ਼ਨ ਕਰੇਗਾ ਤੇ ਇਨਾਂ ਦੇ ਮੰਤ੍ਰ ਸ੍ਰਵਣ ਕਰੇਗਾ ਆਪਣੀ ਗਤੀ ਵਾਸਤੇ ਓਨਾਂ ਪਾਸੋਂ

ਸਫਲ ਮੰਗੇਗਾ ਮੁਕਤ ਮੰਗੇਗਾ ਉਹ ਪਾਪੀ ਗੁਰੂ ਥੋਂ ਬੇਮੁਖ ਰਹੇਗਾ ਜੋ ਇਨ੍ਹਾਂ ਅਚਾਰਜਾਂ ਪਰ ਸਰਧਾ ਕਰੇਗਾ ਉਨ ਪਰ ਬਿਸਵਾਸ ਕਰੇਗਾ ਉਸ ਕੋ ਦੋਸ ਲਗੇਗਾ, ਸਿਖੋ ਤੁਸੀਂ ਦਾਨ ਜਥਾ ਸਕਤ ਸਿੰਘਾਂ ਸਾਧਾ ਕਉ ਦਿਆ ਕਰੋ ਪਰਮ ਪਵਿਤ੍ਰ ਹੈ ਹੇ ਸਿਖੋ ! ਵਿਆਹ ਦਾ ਸਾਹਾ ਸੋਧਦੇ ਹੁਣ ਤਾਂ ਬੀ ਵਿਘਨ ਹੋਂਦੇ ਹਨ ਵਿਧਵਾ ਹੋ ਜਾਤੀ ਹੈ ਯਾ ਤੀਵੀਆਂ ਮਰ ਜਾਤੀਆਂ ਹੈਨ ਸ਼ੁਭ ਕਾਰਜ ਪ੍ਰਮੇਸ਼ਰ ਜੀ ਕਾ ਪਰਮ ਪਵਿਤ੍ਰ ਨਾਮ ਲੈਕੇ ਕਰਨਾ ਜੋਗ ਹੈ, ਨਫਾ ਨੁਕਸਾਨ ਅਕਾਲ ਪੁਰਖ ਜਾਣੇ, ਹੇ ਸਿਖੋ ਬ੍ਰਾਹਮਣ ਇਹ ਮਾਨ ਰਖਦੇ ਹਨ ਕਿ ਅਸਾਂ ਦੇਵੀ ਸਿੱਧ ਕੀਤੀ ਹੈ ਇਨਾਂ ਦੇ ਵਸ ਵਿਚ ਦੇਵੀ ਜੇਕਰ ਹੁੰਦੀ ਤਾਂ ਹਮੇਸ਼ਾਂ ਸਿੱਧ ਕਰ ਲੈਂਦੇ ਦੇਵੀ ਸਦਾ ਹੀ ਗੁਰੂ ਕੇ ਅੰਗ ਸੰਗ ਹੈ। ਅਚਾਰਜ ਕੋ ਦਾਨ ਦੇਣਾ ਦੋਸ਼ ਹੈ ਕਲੇਸ਼ ਕਾ ਦਾਨ ਜੀਵ ਕੋ ਨਰਕ ਲੈ ਜਾਂਦਾ ਹੈ ਸੰਗਤ ਪੁਛਿਆ ਗੁਰੂ ਜੀ ਸਾਡੇ ਵਡੇ ਇਨ੍ਹਾਂ ਕੋ ਦਾਨ ਦੇਤੇ ਰਹੇ ਹੈਂ ਜੀ ਆਪਣੀ ਗਤਿ ਕੇ ਵਾਸਤੇ ਬਚਨ ਹੋਇਆ ਹੇ ਸਿੱਖੋ ਆਗੇ ਕਿਸੀ ਕੋ ਕੁਛ ਖਬਰ ਨਹੀਂ ਸੀ ਸੱਭੇ ਭੁਲੇ ਪਏ ਫਿਰਦੇ ਸੇ ਇਹ ਪਰ ਉਪਕਾਰ ਕਲੂ ਕਾਲ ਵਿਚ ਇਸ ਜਗਤ ਵਿਖੇ ਸ੍ਰੀ ਗੁਰੂ ਨਾਨਕ ਜੀ ਮਹਾਰਾਜ ਨੇ ਕੀਤਾ ਹੈ ਗੁਰਮੁਖੀ ਰਚੀ ਹੈ ਸਿੱਖੋ ਤੁਸੀਂ ਪੜ੍ਹਹੁ ਸੁਨਹਗੇ ਮੰਨੋਗੇ ਤਾਂ ਸੁਖ ਪਾਓਗੇ ਸ੍ਰੀ ਗੁਰੂ ਅਰਜਨ ਸਾਹਿਬ ਜੀ ਮਹਾਰਾਜ ਨੇ ਗੁਰੂ ਗਰੰਥ ਸਾਹਿਬ ਜੀ ਨਾਮ ਕਾ ਜਹਾਜ਼ ਪ੍ਰਗਟ ਕੀਆ ਹੈ ਇਸਕੇ ਆਸਰੇ ਹੋਕਰ ਸੰਸਾਰ ਸਾਗਰ ਸੇ ਰਹਿਤ ਜੋਹੜੇ ਸਤਿਨਾਮ ਮੰਤ੍ਰ ਜਪਕੇ ਅਚਾਰਜ ਕੋ ਜੋ ਗੁਰੂ ਕੀ ਰਹਿਤ ਕਮਾਵੇਗਾ ਦਾਨ ਦੇਣਗੇ ਓਹ ਫਲੇਗਾ। ਨਹੀਂ ਤਾਂ ਚੂਹੜੇ ਕੀ ਜੂਨੀ ਪਾਕੇ ਖਾਣੇ ਕੋ ਮਿਲੇਗਾ ਹੇ ਮੇਰਿਓ ਸਿੱਖੋ ਤੁਸੀਂ ਇਨਾਂ ਕੰਮਾਂ ਤੋਂ ਹਟੋ ਗੁਰੂ ਦਾ ਹੁਕਮ

ਮੰਨੋ ਸੁਖ ਪਾਓਗੇ ਬੱਧਾ ਚਟੀ ਜੋ ਭਰੇ ਨਾ ਗੁਣ ਨਾ ਉਪਕਾਰ ॥ ਦੋਹਰਾ ॥ ਅਸਚਰਜ ਬਚਨ ਕਹਿ ਗੁਰੂ ਨੇ ਸਿਖ ਦੀਏ ਸਮਝਾਇ ॥ ਕਮਰ ਕਸੇ ਬਹੁ ਲਾਇਕੈ ਚਲੇ ਜੁੱਧ ਕੋ ਧਾਇ ॥ ੧ ॥ ੯੦ ॥

ਆਗੇ ਸਾਖੀ ਇਕਾਨਵੀਂ ਪ੍ਰਾਰੰਭ ਹਈ

ਗੁਰੂ ਕਲਗੀਧਰ ਪੰਥ ਕਾ ਵਾਲੀ ਅਬਲੂ ਮਹਮੇਂ ਦਰਬਾਰ ਲਾਇ ਕਰ ਸੰਗਤਾਂ ਕੋ ਦੀਦਾਰ ਦੇਤੇ ਭਏ ਸੰਗਤਾਂ ਅਰਜ਼ ਕਰੀ ਜੀ ਗਰੀਬ ਨਿਵਾਜ ਜੀ ਅਸਾਂ ਨੂੰ ਛੇਵੀਂ ਪਾਤਿਸ਼ਾਹੀ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਕੇ ਵਿਰਤੰਤ ਸੁਣਕੇ ਕੀ ਅਭਿਲਾਖਾ ਹੋ ਰਹੀ ਹੈ ਜੀ ਤਾਂ ਗੁਰੂ ਸਚੇ ਪਾਤਸ਼ਾਹ ਬਚਨ ਕੀਤਾ ਸੀ ਗੁਰੂ ਹਰਿ ਗੋਬਿੰਦ ਜੀ ਮੀਰੀ ਪੀਰੀ ਕੇ ਮਾਲਕ ਹਨ ਕਾਠ ਦੀਆਂ ਤੋਪਾਂ ਤੇ ਮਿਟੀ ਦੇ ਗੋਲੇ ਓਨਾਂ ਹੀ ਚਲਾਏ ਹਨ ਅੰਮ੍ਰਿਤਸਰ ਜੀ ਕੁਦਰਤੀ ਲੋਹੇ ਦਾ ਕੋਟ ਬਨਾ ਕੇ ਤੁਰਕ ਦੀ ਫੌਜ ਮਾਰ ਡਾਲੀ ਸੀ ਅਰ ਆਪਣੇ ਧਰਮ ਦੀ ਜੈ ਕਰਾਈ ਸੀ ਬਡੇ ਜੋਧੇ ਪਰ ਉਪਕਾਰੀ ਕਲਾਧਾਰੀ ਪਾਸ ਸੁਲੱਖਣੀ ਜੱਟੀ ਚੱਬੇ ਦੀ ਪੰਜਾਹ ਬਰਸ ਦੀ ਉਮਰ ਘੋੜੇ ਕੋ ਪਕੜਕੇ ਖੜੋ ਗਈ ਜੀ 'ਮੈਨੂੰ ਪੁਤ ਦੇਵੋ ਜੀ ਜ਼ਰੂਰ ॥ ਮੈ ਆਈ ਹਾਂ ਹਜ਼ੂਰ ॥ ਮੇਰੀ ਇੱਛਾ ਹਵੇ ਪੂਰ ॥ ਤੁਸੀ ਕਰੋ ਨਹੀਂ ਦੂਰ ॥ ਸਚੀਏ ਚਿੱਟੀਏ ਪਗੇ ॥ ਨਾਮ ਸੁਲਖਨੀ ਵਸਨੀ ਹਾਂ ਚਬੇ ॥ ਅਫਲ ਜਾਂਦੀ ਨੂੰ ਫਲ ਕੋਈ ਲਾਗੇ ॥' ਤਾਂ ਗੁਰੂ ਬਾਬੇ ਦੀਨ ਦਯਾਲ ਬਚਨ ਕੀਤਾ ਤੇਰੇ ਕਰਮ ਮੇਂ ਪੁਤ੍ਰ ਨਹੀਂ ਤਾਂ ਓਸਨੇ ਕਾਗਜ ਕਲਮ ਦਵਾਤ ਹਜ਼ੂਰ ਦੇ ਅਗੇ ਕੀਤੀ ਕਿ ਹੇ ਪਾਤਸ਼ਾਹ ਜੇ ਮੇਰੇ ਕਰਮਾਂ ਵਿਖੇ ਹੈ ਨਹੀਂ ਤਾਂ ਲਿਖ ਦਿਓ ਗੁਰੂ ਜੀ ਪ੍ਰਸੰਨ ਹੋਕੇ ਕਾਗਜ ਤ ਲਿਖਣ ਲਗੇ ਲਿਖਣਾ ਸੀ ਇਕ ਉਤੋਂ ਘੋੜੇ ਦੇ ਪੈਰ ਹਿਲਾਉਣ ਨਾਲ ਏਕੇ ਦਾ ਸਾਤਾ ਹੋ ਗਿਆ ਸੰਗਤ ਬੇਨਤੀ ਕਰ

ਹੇ ਗੁਰੂ ਜੀ ਓਹ ਬਹੁਤ ਕਰਾਮਾਤ ਵਾਲੇ ਸੇ ਓਨਾਂ ਦੀ ਬਹੁਤ ਰਿਹਾਇਸ਼ ਕਿੱਥੇ ਰਹੀ ਹੈ ਜੀ ਤਾਂ ਬਚਨ ਹੋਇਆ ਮਾਝੇ ਲਾਹੌਰ ਅੰਮ੍ਰਿਤਸਰ ਦੇ ਬੀਚ ਵਡਾਲੀ, ਸਿੰਘੋ ਗੁਰੂ ਹਰਿ ਗੋਬਿੰਦ ਸਾਹਿਬ ਬੜਾ ਭਾਰੀ ਭਜਨ ਤੇ ਤਪ ਕੀਤਾ ਹੈ ਉਸੀ ਕੇ ਆਧਾਰ ਤੇ ਸਾਡੇ ਪਰ ਬੀ ਸ੍ਰੀ ਅਕਾਲ ਪੁਰਖ ਜੀ ਕੀ ਰਛਿਆ ਹੈ ਓਹ ਗੁਰੂ ਸਰ ਗੁਰਦੁਆਰਾ ਪਰਮ ਪਵਿਤਰ ਹੈ ਜਿਸਮੇ ਸੰਪੂਰਨ ਕਲਾ ਸ੍ਰੀ ਗੁਰੂ ਹਰਿ ਗੋਬਿਦ ਸਾਹਿਬ ਜੀ ਕੀਆ ਹੇ ਗੁਰੂ ਵਰ ਦਿਤਾ ਸੀ ਜੋ ਕੋਇ ਗੁਰੂ ਦੁਆਰੇ ਕੀ ਸੇਵਾ ਕਰੇਗਾ ਸਬ ਰਿਧੀ ਸਿਧੀ ਰਾਜ਼ਾ ਬਾਬੂ ਉਸਕੀ ਸਲਾਮੀ ਵਿਚ ਰਹਿਣਗੇ ਦਇਆ ਧਰਮ ਸੰਤੋਖ ਖਿਮਾ ਧੀਰਜ ਇਥੇ ਵਰਤੇਗੀ ਰੋਗੀਆਂ ਦੇ ਰੋਗ ਹਟ ਜਾਵਨਗੇ ਸੁਖ ਪ੍ਰਾਪਤ ਹੋਵੇਗਾ ਪੰਚਮੀ ਕਾ ਮਹਾਤਮ ਛਿਹਟੇ ਸਾਹਿਬ ਵਿਖੇ ਹੋਵੇਗਾ ਛਠ ਕਾ ਮਹਾਤਮ ਗੁਰੂ ਸਰ ਹੈ ਜੋ ਕੋਈ ਦਰਸ਼ਨ ਨੂੰ ਜਾਵੇਗਾ ਪਾਪ ਗਵਾਵੇਗਾ ਦੇਹ ਸੁਖੀ ਰਹੇਗੀ ਪੁਤਰ ਧਨ ਪ੍ਰਾਪਤ ਹੋਵੇਗਾ ਨਿਸਕਾਮ ਦਰਸ਼ਨ ਸੇਵਾ ਸੇ ਮੁਕਤੀ ਹੋਵੇਗੀ ਦਿਨ ਦਿਨ ਤੇਜ਼ ਵਧਦਾ ਜਾਵੇਗਾ ਹੇ ਸਿੰਘੋ ਇਥੇ ਬੜੇ ਹਠੀਲੇ ਸਿੰਘ ਰਹਿਣਗੇ ਕੋਈ ਦਿਨ ਐਸਾ ਆਵੇਗਾ ਲੰਗਰ ਅਤੁਟ ਹੋਵੇਗਾ ਜਾਂ ਲੰਗਰ ਸਜਾਉਣ ਲਗੇ ਤਾਂ ਪ੍ਰਸ਼ਾਦੇ ਸਾੜ ਦਿਤੇ ਕੁਛ ਕੱਚੇ ਰੱਖੇ ਗੁਰੂ ਜੀ ਦੇ ਸਰੀਰ ਤੇ ਛਾਲੇ ਪੈ ਗਏ ਗੁਰੂ ਕੜਾਹ ਪ੍ਰਸ਼ਾਦਿ ਬਨਵਾ ਅਗਨ ਦੇਵਤੇ ਵਿਚ ਦੇ ਦਿਤੇ ਪਿਛੋਂ ਕੜਾਹ ਪ੍ਰਸ਼ਾਦਿ ਬਨਵਾ ਕਰ ਅਰਦਾਸਾ ਸੋਧ ਗੁਰੂ ਜੀ ਦੇ ਹਜ਼ੂਰ ਵਰਤਾਇਆ ਗੁਰੂ ਜੀ ਲੰਗਰ ਆਪਣੇ ਹਥੀਂ ਵਰਤਾਯਾ ਸੰਗਤ ਹਥ ਜੋੜਕੇ ਅਰਜ਼ ਕਰੀ ਹੇ ਗੁਰੂ ਜੀ ਤੁਸਾਂ ਕੀ ਭਾਣਾ ਵਰਤਾਯਾ ਹੈ ਬਚਨ ਹੋਇਆ ਹੇ ਸਿਖੋ ਅੱਜ ਅੰਨ ਦੇਵਤਾ ਅੰਨ ਪੂਰਨਾ ਦੇਵਤੇ ਤੁਹਾਡੇ

ਉਪਰ ਬੜਾ ਕੋਪ ਕੀਤਾ ਸੀ ਫੇਰ ਏਥੇ ਅੰਨ ਧੰਨ ਦੀ ਤੰਗੀ ਰਹਿੰਦੀ ਹੈ ਅੰਨ ਦੇਵਤਾ ਕੋਪ ਕਰਦਾ ਹੈ ਜਦ ਪ੍ਰਸ਼ਾਦਿ ਸੜ ਜਾਂਦਾ ਹੈ ਜਾਂ ਕੱਚਾ ਰਹਿੰਦਾ ਹੈ ਨਾਲੇ ਲਾਂਗਰੀਆਂ ਕੀ ਦੇਹ ਵਿਖੇ ਕਸ਼ਟ ਰਹਿੰਦਾ ਹੈ ਲਾਂਗਰੀਆਂ ਤੇ ਸੰਗਤ ਨੇ ਹਥ ਜੋੜ ਕਰ ਬੇਨਤੀ ਕੀਤੀ ਗੁਰੂ ਸਚੇ ਪਾਤਿਸ਼ਾਹ ਜੀ ਸਾਨੂੰ ਬਖਸ਼ ਲਓ ਅੰਨ ਧਨ ਦੇਹ ਕੇ ਰੋਗ ਸਹਾਰੇ ਨਹੀਂ ਜਾਂਦਾ ਬਚਨ ਹੂਆ ਹੇ ਸਿਖੋ ਤੁਸਾਡੀ ਰਖਿਆ ਵਾਸਤੇ ਅਸੀਂ ਆਪਣੀ ਦੇਹ ਕਸ਼ਟ ਸਹਾਰਯਾ ਹੈ ਅੰਨ ਪੂਰਨਾਂ ਥੋਂ ਤੁਹਾਨੂੰ ਬਚਾਯਾ ਹੈ ਤੁਸੀਂ ਅਗੇ ਵਾਸਤੇ ਸਮ੍ਹਾਲੋ ਸਿਖਾਂ ਹਥ ਜੋੜੇ ਹੇ ਪਾਤਸ਼ਾਹ ਲਾਂਗਰੀ ਥੋੜੇ ਹਨ ਗੁਰੂ ਬਚਨ ਕੀਤਾ ਸਿਖੋ ਸੰਗਤ ਕੇ ਲੋਗ ਲਾਂਗਰੀਆਂ ਨੂੰ ਮੱਦਦ ਦੇਣਗੇ, ਬਚਨ ਹੋਯਾ ਸਿਖੋ ਦਾਲਾ ਤਿਆਰ ਕਰੋ ਮੈਦਾ ਤਯਾਰ ਕਰਕੇ ਚਲਕੇ ਵੇਲਣੇ ਪਰ ਫੁਲਕੇ ਸਜਾਯਾ ਕਰੋ ਜਲਦੀ ਪਰੇਮ ਸੇ ਲੋਹ ਸੇ ਉਤਾਰ ਕਰ ਬੈਸੰਤਰ ਪਰ ਸੇਕ ਕੇ ਸਵਾਰੋ ਫੇਰ ਅੰਨ ਧਨ ਕੀ ਤੋਟ ਨਾ ਆਵੇਗੀ ਹੇ ਸਿਖੋ ਤੁਸੀਂ ਸਦਾ ਦਾਤਣ ਸਦਾ ਗੁਲਾਬ ਕਿੱਕਰ ਦੀ ਕਰਿਆ ਕਰੋ ਮੁਖ ਮੇਂ ਕੋਈ ਭੀ ਰੋਗ ਨਹੀਂ ਰਹੇਗਾ 'ਦਾਤਣ ਕੁਰਲੇ ਬਾਹਰ ਇਹ ਘਟ ਬਾਸੀ ਸੁੰਨ। ਜੈਸੇ ਕੂੰਆਂ ਉਜਾੜ ਕਾ ਤਿਸ ਕਾ ਪਾਪ ਨ ਪੁੰਨ।' ਦਾਤਣ ਕਰਕੇ ਇਸ਼ਨਾਨ ਕਰਨਾ ਜਪੁਜੀ ਪੜ੍ਹਿਆਂ ਲੰਗਰ ਸਜਾਨਾ ਪਰੇਮ ਸੇ ਗੁਰਾਂ ਕੀ ਸੇਵਾ ਕਰਨੀ ॥ ੬੧ ॥

### ਆਗੇ ਸਾਖੀ ਬਾਠਵੀਂ ਪ੍ਰਾਰੰਭ ਹੋਈ

ਸਤਿਗੁਰੂ ਕਰਣਾ ਨਿਧਾਨ ਸਚੇ ਪਾਤਿਸ਼ਾਹ ਭਾਈ ਚੱਕ ਦੀਵਾਨ ਲਗਾਯਾ ਅਰ ਸ਼ਬਦ ਪੜਿਆ—'ਜੇ ਸਉ ਚੰਦਾ ਉਗਵੈ ਸੂਰਜ ਚੜੈ ਹਾਜਰ ॥ ਏਤੇ ਚਾਨਣ ਹੋਦਿਆਂ ਗੁਰ ਬਿਨ ਘੋਰ ਅਧਾਰ ॥' ਸੰਗਤ ਕਰੀ ਹੇ ਸਤਿਗੁਰੂ ਜੀ ਅਗੇ ਅਸੀਂ

ਭਾਗਵਤ ਸੰਪਤਾਹੀ ਸੁਣਦੇ ਸੇ ਪ੍ਰਾਣੀ ਕੇ ਨਮਿਤ ਤੇਰਾ ਦਿਨ ਗਰੜ ਵਾਚਦੇ ਸੇ ਸਚੇ ਗੁਰੂ ਜੀ ਬਚਨ ਕੀਤਾ ਸਿਖੋ ਭਗਵਤ ਦੀ ਜਗ੍ਹਾ ਗੁਰਬਾਣੀਆਂ ਦਾ ਜਾਂ ਭਾਈ ਗੁਰਦਾਸ ਜੀ ਦੀ ਬਾਣੀ ਦਾ ਪਾਠ ਕਰਾਓ ਪ੍ਰਾਣੀਆਂ ਨੂੰ ਗਰੜ ਥੋਂ ਸੌ ਗੁਣਾ ਵਧੀਕ ਫਲ ਪ੍ਰਾਪਤਿ ਹੋਵੇਗਾ ਨਾਲੇ ਮਾਤ ਲੋਕ ਵਿਖੇ ਜੱਸ ਹੋਵੇਗਾ ਜੀਵਦਿਆਂ ਮੁਇਆਂ ਕੋ ਸਹਾਇਤਾ ਹੋਵੇਗੀ ਸੁਖ ਪ੍ਰਾਪਤਿ ਹੋਵੇਗਾ ਗੁਰੂ ਕੇ ਹੁਕਮ ਮੰਨਣੇ ਦੇ ਆਦਰ ਹੈ ਸਭ ਕਿਸੀ ਕੋ ਆਪਣਾ ਧਰਮ ਫਲਦਾ ਹੈ ਜੇ ਕੋਈ ਸਾਡਾ ਸਿਖ ਸੰਤ ਸਾਧ ਭਗਤ ਸਿੰਘ ਹੋਵੇਗਾ ਸੋ ਗੁਰੂ ਸਾਹਿਬ ਜੀ ਕੇ ਮੁਖ ਵਾਕੋਂ ਕੋ ਮਾਨੇਗਾ ਉਸ ਦੀ ਸਦਾ ਕਲਿਆਨ ਹੋਵੇਗੀ ਅਰ ਰਾਜਿਆਂ ਨੂੰ ਚਾਹੀਦਾ ਹੈ ਕਿ ਜ਼ੁਲਮ ਨਾ ਕਰਣ ਜ਼ੁਲਮ ਨਾਲ ਖਲਕਤ ਤਪ ਜਾਂਦੀ ਹੈ ਖਲਕਤ ਦੇ ਤਪਣ ਨਾਲ ਰਾਜ ਨਸ਼ਟ ਹੋ ਜਾਂਦਾ ਹੈ ਸੰਗਤ ਬੇਨਤੀ ਕਰੀ ਸਾਡੇ ਭਾਈ ਸਾਨੂੰ ਬਡੇ ਹਸਦੇ ਹਨ ਭਾਈ ਗੁਰੂ ਗੋਬਿੰਦ ਸਿੰਘ ਜੀ ਕਾ ਆਖਿਆ ਨਾ ਮੰਨੇ ਕਿਉਂਕਿ ਸ਼ੂਦਰ ਕਰਨਾ ਚਾਹੁੰਦਾ ਹੈ। ਸ਼ਬਦ—'ਫਿਰ ਫਿਰ ਫਾਹੀ ਫਾਸੇ ਕਊਆ। ਫਿਰ ਪਛੁਤਾਨਾ ਅਬ ਕਿਆ ਹੂਆ। ਫਾਥਾ ਚੋਗ ਚੁਗੈ ਨਹੀ ਬੁਝੈ। ਸਤਿਗੁਰ ਮਿਲੈ ਤਾ ਆਖੀ ਸੂਝੈ। ਜੋ ਪਿਛਲੀ ਰੀਤ ਮਿਰਯਾਦਾ ਅਸੀਂ ਕਰਨੇ ਹਾਂ ਸੋਈ ਤੁਸੀਂ ਕਰੋ ਗੋਬਿੰਦ ਸਿੰਘ ਦੇ ਸਿੰਘਾਂ ਕਉ ਤੁਰਕ ਬੈਰੀ ਜਾਣਕੇ ਬੜਾ ਦੁਖ ਦਿੰਦੇ ਤੇ ਕਤਲ ਕਰਦੇ ਹਨ ਨਾਲੇ ਘਰ ਬੂਹਾ ਲੁਟ ਲੈਂਦੇ ਹਨ ਜੇਹੜਾ ਸਿੰਘ ਫੜਕੇ ਤੁਰਕਾਂ ਪਾਸ ਲੈ ਜਾਂਦਾ ਹੈ ਉਸ ਕੋ ਸੋ ਰੁਪਯਾ ਇਕ ਸਿੰਘ ਦੇ ਸਿਰ ਦਾ ਇਨਾਮ ਮਿਲਦਾ ਹੈ ਸਿੰਘ ਦੇ ਨਾਮ ਨੂੰ ਬੜਾ ਦੁਖ ਮਿਲਦਾ ਹੈ ਹੋਰ ਸਭ ਮਨੋ ਤੁਰਕ ਚਾਰ ਬਚਨ ਖਤ੍ਰੀ ਰਾਜ ਪੂਤ ਸਿੰਘ ਨਾਮ ਦੇ ਵੈਰ

ਫਿਰਦੇ ਹਨ ਔਰੰਗਜ਼ੇਬ ਪਾਤਸ਼ਾਹ ਦਾ ਹੁਕਮ ਹੈ ਗੁਰੂ ਗੋਬਿੰਦ ਸਿੰਘ ਦੇ ਸਿੰਘ ਨੂੰ ਕਤਲ ਕਰੋ, ਕਈ ਸਿੰਘ ਮੌਤ ਤੋਂ ਡਰਦੇ ਕਹਿੰਦੇ ਹਨ ਅਸੀਂ ਨ ਨਾਨਕ ਸ਼ਾਹੀਏ ਹਾਂ ਮੁਕਰ ਪੈਂਦੇ ਹਨ ਤਾਂ ਸੁਖ ਨਾਲ ਵਸਦੇ ਹਨ ਹਿੰਦੂ ਕੱਚੇ ਤੇਰਾ ਮਜ਼ਹਬ ਮਨਜ਼ੂਰ ਨਹੀਂ ਕਰਦੇ ਹੋਰਦਾ ਹੋਰ ਭਖ ਬਤਾਉਂਦਾ ਹਨ ਗੁਰੂ ਗੋਬਿੰਦ ਸਿੰਘ ਤੀਜਾ ਮਜ਼ਹਬ ਬਨਾਉਣ ਲਗਾ ਹੈ ਪਰ ਬਣਨਾ ਨਹੀਂ ਜਿਸ ਬੈਸ਼ ਨੇ ਬੈਸ਼ਨੋ ਪੂਜਾ ਤਯਾਗ ਕਰ ਵਰ ਬਰਣਾ ਦੀ ਏਕਤਾ ਕਰੀ ਹੈ ਨਾਲੇ ਪਾਤਿਸ਼ਾਹ ਨਾਲ ਵੈਰ ਰਚਾਇਆ ਹੈ ਕਈ ਗੁਰੂ ਕੇ ਸਿਖ ਸਦਾਉਂਦੇ ਹਨ ਪਰ ਸਿੰਘ ਦੇ ਨਾਉਂ ਦੇ ਵੈਰੀ ਹੁੰਦੇ ਹਨ ਅਗੇ ਕਿਸੀ ਨੇ ਚਾਰ ਬਰਣ ਦੀ ਏਕਤਾ ਨਹੀਂ ਕਰੀ ਆਪੋ ਆਪਣੇ ਬਰਨ ਦੇ ਕਰਮ ਸੁਣਾਂ ਛਡੇ ਹਨ ਗੁਰੂ ਗੋਬਿੰਦ ਸਿੰਘ ਝਟਕੇ ਦਾ ਮਾਸ ਛਕਾਉਂਦਾ ਹੈ ਕੁਠਾ ਨੇੜੇ ਭੀ ਨਹੀਂ ਢੁਕਣ ਦੇਂਦਾ ਠਾਕੁਰ ਭੀ ਨਹੀਂ ਪੂਜਦਾ ਸ਼ੂਦ੍ਰਾਂ ਦੀ ਪੂਜਾ ਕਰਾਉਂਦਾ ਹੈ ਅੰਮ੍ਰਿਤ ਲੋਹੇ ਦੇ ਖੰਡੇ ਦਾ ਛਕਾਉਂਦਾ ਹੈ ਆਪਨੇ ਗੁਰੂ ਕੇ ਨਾਮ ਦੀ ਤੇ ਗੁਰੂ ਅਸਥਾਨਾਂ ਦੀ ਪੂਜਾ ਕਰਾਉਂਦਾ ਹੈ ਅਸਾਂ ਆਪਣਾ ਜਨਮ ਭ੍ਰਿਸ਼ਟ ਨਹੀਂ ਕਰਨਾ ਗੁਰੂ ਜੀ ਤੁਸੀਂ ਅੰਤਰਜਾਮੀ ਹੋ ਸਭ ਐਸੇ ਹੀ ਪਏ ਕਹਿੰਦੇ ਹਨ ਅਸੀਂ ਤੇਰੇ ਹੁਕਮ ਵਿਚ ਹਾਂ ਜੀ ਤੇਰੇ ਸਿੰਘ ਸਜੇ ਹਾਂ ਜੀ ਬਚਨ ਕੀਤਾ—

'ਜਿਨਾ ਦੁਧ ਧੜਿਆ ਦੁਰਮਤ ਵੰਞੇ ਮਿਤਰ ਅਸਾਡੜੇ ਸੇਈ ॥
ਹਉ ਢੂਢਤੇ ਜਗ ਸਬਾਇਆ ਜਨ ਨਾਨਕ ਵਿਰਲੇ ਕੇਈ ॥

ਸਿਖੋ ਗੁਰੂ ਕੋ ਕਿਸੀ ਕੇ ਪੂਜਣੇ ਕੀ ਲੋੜ ਨਹੀਂ ਸੂਰਜ ਅਗੇ ਸਭ ਚਾਨਣੇ ਨਾਤ ਹੁੰਦੇ ਹੈਂ ਹਿੰਦੂਆਂ ਦੀ ਸ਼ਰਾ ਭੀ ਮੁਸਲਮਾਨਾਂ ਜੈਸੀ ਹੈ ਅਹਾਰ ਭੀ ਤੁਰਕਾਂ ਜੈਸਾ ਕੁਠਾ ਆਦਿ ਖਾਂਦੇ ਹੈਨ ਚਾਰੇ ਵਰਨਾ ਦਾ ਇਕ ਜਨੇਊ ਹੈ ਨਿਸ਼ਾਨੀ ਓਹ ਭੀ ਲੁਕਾ ਰਖਦੇ ਹੈਨ

ਬਿਨਾਂ ਪੁਛਿਆਂ ਜਾਣਿਆਂ ਨਹੀਂ ਜਾਂਦਾ ਇਸੀ ਵਾਸਤੇ ਤੀਜਾ ਪੰਥ ਖਾਲਸਾ ਸਾਜਿਆ ਹੈ ਕੇਸ ਕਛਾਦਿ ਗੁਰ ਮਰਯਾਦਾ ਧਾਰਨ ਕਰਨ ਵਾਲਾ ਰਹਿਤੀ ਸਿੰਘ ਲਖ ਆਦਮੀ ਵਿਚ ਨਹੀਂ ਛਿਪਦਾ ਰਲਦੇ ਸਾਰ ਹੀ ਪਰਗਟ ਹੋਇ ਜਾਂਦਾ ਹੈ ਜੈਸੇ ਸ਼ੇਰ ਮਿਰਗਾਂ ਵਿਚ ਨਹੀਂ ਰਲਦਾ ਸਿਖੋ ਚਾਰ ਬਰਨ ਤੋੜਕੇ ਖਾਲਸਾ ਪੰਥ ਸੋਢਵੰਸ ਹੈ ਚਾਰ ਬਰਣ ਨਾਲੋਂ ਖੰਜਧਾਰੀ ਸਿੰਘ ਪਵਿਤ੍ਰ ਹੋਤਾ ਹੈ ਜੇਹੜਾ ਗੁਰੂ ਕੀ ਰਹਿਤ ਮਿਰਯਾਦਾ ਰਖੇਗਾ ॥ ਸੰਤਨ ਦੁਖ ਪਾਏ ਤੇ ਦੁਖੀ ॥ ਸੁਖ ਪਾਏ ਸਾਧਨ ਕੇ ਸੁਖੀ ॥ ਸਾਧ ਨਾਮ ਨਿਰਮਲ ਤਾਕੇ ਕਰਮ ॥ ਕਾਲ ਕੋ ਬਨਾਕੇ ਫਿਰ ਕਾਲ ਹੀ ਖਪਾਏ ਹੈਂ ॥ ਹੇ ਸਿਖੋ ਸਭ ਤੁਸਾਡੇ ਮਗਰ ਖੁਆਰ ਹੋਤੇ ਫਿਰਨਗੇ ਤੁਹਾਨੂੰ ਧੋਖਾ ਦੇਣਗੇ ਅਸੀਂ ਤੁਹਾਡੇ ਗੁਰੂ ਹਾਂ ਤੁਸੀਂ ਸਿੰਘ ਕੋ ਪੂਜਨਾ ਸਿਖੋ ਤੁਹਾਡਾ ਤੇਜ ਐਸਾ ਵਧੇਗਾ ਸਭ ਚਾਰ ਬਰਨ ਭੇਖ ਧਾਰੀ ਤੁਹਾਡੇ ਸਿੰਘ ਸਜਣਗੇ ਬਾਣਾਂ ਰਖਣਗੇ ਤੁਸਾਂ ਰੋਜ਼ਗਾਰ ਕਿਰਤ ਕਰਕੇ ਨਿਰਬਾਹ ਕਰਨਾ ਸਭ ਰਾਜਾ ਬਾਬੂ ਤੁਸਾਂ ਸਾਥ ਮਿਲ ਜਾਣਗੇ ਜਿਤਨੇ ਤੁਸਾਂ ਨਾਲ ਈਰਖਾ ਕਰਦੇ ਹੈਨ ਝਾੜ ਬੂਟੇ ਅਕਾਲ ਹੋਣਾ ਹੈ ਗੁਰੂ ਜੀ ਦੇ ਹਜੂਰ ਇਕ ਸਿੰਘ ਇੱਛ ਪੁੰਨਜਾਣੀ ਬੰਸ ਦਾ ਸ੍ਰੀ ਅੰਮ੍ਰਿਤਸਰ ਜੀ ਵਿਚੋਂ ਪੰਜ ਹਜ਼ਰ ਰੁਪਏ ਦੀ ਅਰਦਾਸ ਲੈ ਕਰ ਆਨ ਹਾਜਰ ਹੋਇਆ ਗੁਰੂ ਜੀ ਮੈਂ ਹੂਗਲੀ ਕਲਕਤਾ ਪੂਰਬ ਨਨਕਾਣੇ ਸਾਹਿਬ ਸ੍ਰੀ ਅੰਮ੍ਰਿਤਸਰ ਤਰਨ ਤਾਰਨ ਅਸ਼ਨਾਨ ਕੀਤੇ ਹੈਨ ਤੇ ਹੋ ਆਯਾ ਹਾਂ ਉਥੇ ਇਕ ਜਨਮ ਸਾਖੀ ਹੈ ਉਸ ਮੇਂ ਹੰਦਾਲ ਜੱਟ ਦੀਆਂ ਸਾਖੀਆਂ ਮੇਂ ਲਿਖਿਆ ਹੈ ਨਾਨਕੀ ਜੀ ਪਹਿਲ ਜਨਕ ਦਾ ਅਵਤਾਰ ਸੀ ਤੇ ਨਿੰਦਯਾ ਲਿਖੀ ਸੀ ਅਰ ਸਾਡੇ ਘਰ ਇਕ ਵਡੀ ਸਾਖੀ ਹੈ ਉਸ ਮੇਂ ਹੰਦਾਲ ਦਾ ਨਾਮ ਭੀ ਨਹੀਂ ਮੰਢ ਦੀ ਸਾਖੀ ਭੀਂ ਨਹੀਂ

ਪਿਛਲਾ ਜਨਮ ਗੁਰੂ ਨਾਨਕ ਜੀ ਦਾ ਰਾਜਾ ਜਨਕ ਭੀ ਨਹੀਂ ਲਿਖਿਆ ਹੈ ਜੀ ਨਾਨਕ ਨਿਰੰਕਾਰੀ ਪੂਰਨ ਵਿਸ਼ਨ ਅਵਤਾਰੀ ਪੰਜ ਬਰਸ ਦੀ ਅਵਸਥਾ ਪੀਛੇ ਸਗਲ ਤਿਆਗ ਕੇਵਲ ਪ੍ਰਮੇਸ਼ਰ ਜੀ ਕਾ ਸਿਮਰਨ ਓਹ ਜਨਮ ਸਾਖੀ ਪੜ੍ਹ ਕੇ ਮਝੈਲ ਸਿੰਘ ਪਾਸੋਂ ਮੈਂ ਬੜਾ ਦੁਖੀ ਹੋਯਾ ਹਾਂ ਜੀ ਬਚਨ ਕੀਤਾ ਸੂਰਜ ਦਾ ਤੇਜ ਉਲੂ ਥੋਂ ਸਹਾਰਿਆ ਨਹੀਂ ਜਾਂਦਾ ਸ੍ਰੀ ਗੁਰੂ ਨਾਨਕ ਜੀ ਕਾ ਤੇਜ ਜਿਨ੍ਹਾਂ ਖੋਟੀ ਮੱਤ ਵਾਲਿਆਂ ਪਾਸੋਂ ਨਹੀਂ ਸਹਾਰਿਆ ਗਯਾ ਹੈ ਓਹਨਾਂ ਨੇ ਗੁਰੂ ਨਾਨਕ ਸਾਹਿਬ ਜੀ ਦੀ ਨਿੰਦਯਾ ਕੀਤੀ ਹੈ ਅਰੁ ਝੂਠੀਆਂ ਸਾਖੀਆਂ ਆਪ ਬਣਾ ਕੇ ਵਿਚ ਵਧੀਕ ਹੋਰ ਲਿਖ ਦਿਤੀਆਂ ਹੈਨ ਜੋ ਕੋਈ ਸਿੰਘ ਸੰਤ ਭਗਤ ਗੁਰੂ ਘਰ ਕੀ ਨਿੰਦਯਾ ਸੁਣੇ ਕੰਨਾਂ ਵਿਖੇ ਉਂਗਲੀ ਦੇਵੇ ਪੋਥੀ ਦੇ ਵਿਚੋਂ ਓਹ ਪਤਰ ਜਿਨ੍ਹਾਂ ਪਰ ਨਿੰਦਯਾ ਲਿਖੀ ਹੋਈ ਹੈ ਜੋ ਪਾੜ ਸੁਟਣ ਜਾਂ ਜਲਾ ਦੇਵਨਗੇ ਓਹਨਾਂ ਪਰ ਮੇਰੀ ਖੁਸ਼ੀ ਹੋਵੇਗੀ ਹੇ ਸਿਖੋ ਤੁਸੀਂ ਗੁਰਾਂ ਕੀ ਨਿੰਦਯਾ ਆਪਣੇ ਕੰਨੀਂ ਨਾ ਸੁਣੋਂ ਰਸਨਾ ਦਵਾਰਾ ਪੜ੍ਹੋ ਨਹੀਂ ਅਰ ਨੇਤਰੋਂ ਦਵਾਰਾ ਦੇਖੋ ਨਹੀਂ ਹੇ ਸਿਖੋ ਤੁਹਾਡੀ ਔਰ ਤੁਹਾਡੇ ਗੁਰੂ ਦੀ ਜੋ ਨਿੰਦਾ ਕਰੇਗਾ ਓਹ 'ਅਰੜਾਵੈ ਬਿਲ ਲਾਵੈ ਨਿੰਦਕ ਆਪਣਾ ਕੀਤਾ ਪਾਵੈ ॥ ੬੨ ॥

ਆਗੇ ਸਾਖੀ ਤਰੇਠਵੀਂ ਪ੍ਰਾਰੰਭ ਹੋਈ

ਗੁਰੂ ਦੀਨ ਦਯਾਲ ਤ੍ਰਿਛੱਤੇਆਣੇ ਦਰਬਾਰ ਲਗਾਇਆ ਬਚਨ ਕੀਤਾ—'ਭਈ ਪ੍ਰਾਪਤ ਮਾਨੁਖ ਦੇਹੁਰੀਆ ॥ ਗੋਬਿੰਦ ਮਿਲਣ ਕੀ ਇਹੁ ਤੇਰੀ ਬਰੀਆ ॥ ਅਵਰ ਕਾਜ ਤੇਰੇ ਕਿਤੈ ਨ ਕਾਮ ॥ ਮਿਲ ਸਾਧ ਸੰਗਤ ਭਜ ਕੇਵਲ ਨਾਮ ॥ ੧ ॥ ਸਰੰਜਾਮਿ ਲਾਗਿ ਭਵਜਲ ਤਰਨ ਕੈ ॥ ਜਨਮ ਬਿਰਥਾ ਜਾਤ ਰੰਗ ਮਾਇਆ ਕੈ ॥ ੧ ॥ ਰਹਾਓ ॥ ਜਪ ਤਪ ਸੰਜਮ ਧਰਮ ਨ

ਕਮਾਇਆ ॥ ਸੇਵਾ ਸਾਧ ਨ ਜਾਨਿਆ ਹਰਿ ਰਾਇਆ ॥ ਕਹੁ ਨਾਨਕ ਹਮ ਨੀਕ ਕਰੰਮਾ ਸਰਣਿ ਪਰੇ ਕੀ ਰਾਖਹੁ ਸਰਮਾ ॥ ੨ ॥ ੪ ॥ ਸਿਖਾਂ ਬੇਨਤੀ ਕਰੀ ਹੇ ਕਿਰਪਾ ਕੇ ਸਾਗਰ ਗੁਰੂ ਜੀ ਏ ਸ਼ਬਦ ਕਿਸ ਸਮੇਂ ਕਿਸ ਅਸਥਾਨ ਕਿਸ ਪਰਥਾਇ ਉਚਾਰਿਆ ਹੈ ਜੀ ਤਾਂ ਬਚਨ ਹੂਆ ਕਿ ਗੁਰੂ ਨਾਨਕ ਸਾਹਿਬ ਜੀ ਦੇ ਮਾਤਾ ਪਿਤਾ ਪੂਰਬ ਜਨਮ ਮੇਂ ਉੜੀਸੇ ਦੇਸ ਵਿਖੇ ਬੜਾ ਤਪ ਕੀਤਾ ਸੀ ਦੋਵੇਂ ਮਾਤਾ ਅਰ ਪਿਤਾ ਹਰਿ ਭਗਤ ਸੇ ਉਹਨਾਂ ਕੋ ਵੈਰਾਗ ਉਪਜਿਆ ਸੰਸਾਰ ਕੇ ਸੁਖ ਉਨ ਕੋ ਝੂਠ ਭਾਸਣੇਂ ਲਗੇ ਮਨ ਨੇ ਚਾਹਿਆ ਕਿਤੇ ਸਤਿਸੰਗ ਕਰੀਏ ਤਾਂ ਪਰਮੇਸ਼੍ਵਰ ਕੀ ਪ੍ਰਾਪਤੀ ਹੋਵੇ ਪਰਮੇਸ਼ਰ ਕੇ ਨਾਮ ਕੀ ਕਥਾ ਸੁਣੀ ਸੰਤੋ ਕੀ ਸੇਵਾ ਕਰੀ ਸੰਗਤ ਵਿਦਿਆ ਹੋਈ ਫੇਰ ਦੋਨੋਂ ਚਲਦੇ ਚਲਦੇ ਗੁਰੂਸਰ ਜੀ ਪਰ ਆਨ ਪਹੁੰਚੇ ਲਗੇ ਭਜਨ ਬੰਦਗੀ ਕਰਨੇ ਦੇਹ ਕਾ ਤਯਾਗ ਕੀਆ ਤੇ ਦੋਨੋਂ ਚਤ੍ਰ ਭੁਜ ਰੂਪ ਧਾਰ ਕੇ ਬਿਬਾਣ ਪਰ ਚੜ ਕੇ ਬਿਸਨ ਪੁਰੀ ਕੋ ਗਏ ਅਗੇ ਵਿਸ਼ਨੂੰ ਭਗਵਾਨ ਜੀ ਨੇਤ੍ਰ ਮੂੰਦ ਕਰ ਅੰਤਰ ਧਿਆਨ ਮੇਂ ਮਗਨ ਹੋਏ ਰਹੇ ਥੇ ਲਛਮੀ ਬੋਲੀ ਹੇ ਸਵਾਮੀ ਜੀ ਆਪ ਸੋਏ ਜਾਤੇ ਹੋ ਅਗਿਆਨ ਪ੍ਰਵੇਸ ਕਰੇਗਾ । ਵਿਸ਼ਨੂੰ ਜੀ ਕਹਿਆ ਜੋ ਮੇਰੀ ਭਗਤ ਮਾਤਲੋਕ ਵਿਖੇ ਕਰ ਰਹੇ ਮੈਂ ਉਹਨਾਂ ਕੋ ਦੇਖਦਾ ਹਾਂ ਜੋ ਭਜੇ ਮੋਹ ਭਜੇ ਹਉਂ ਤਾਕੋ ਜੁਗਾਂ ਜੁਗੰਤਰ ॥ ਇਹ ਮੇਰੀ ਬਾਣੀ ਹੈ ਇਤਨੇ ਮੇਂ ਚਤੁਰਭੁਜ ਰੂਪ ਦੋਨੋਂ ਬਿਬਾਨ ਮੈਂ ਬੈਠੇ ਹੂਏ ਆਏ ਲਛਮੀ ਪੁਛਿਆ ਹੇ ਮਹਾਰਾਜ ਜੀ ਏਨਾ ਕਿਥੇ ਬੈਠ ਕੇ ਤਪ ਕੀਤਾ ਹੈ ਜੀ ਉਹ ਪਵਿਤ੍ਰ ਅਸਥਾਨ ਕੌਨ ਹੈ ਜੀ ਜਿਥੇ ਨਿਵਾਸ ਕਰ ਇਹਨਾਂ ਭਜਨ ਸਿਮਰਨ ਕੀਆ ਹੈ ਜੀ ਵਿਸ਼ਨੂੰ ਭਗਵਾਨ ਜੀ ਬੋਲੇ ਹੇ ਲਛਮੀ ਮਾਤ ਲੋਕ ਵਿਖੇ ਇਕ ਪੁਨੀਤ

ਭੂਮਿਕਾ ਸ੍ਰੀ ਅੰਮ੍ਰਿਤਸਰ ਜੀ ਗੁਰਪੁਰੀ ਹੈ ਓਥ ਬੈਠਕੇ ਏਨਾ ਭਜਨ ਤਪ ਸਿਮਰਨ ਕੀਆ ਹੈ ਭਗਵਾਨ ਕਹਿਆ ਤੁਸੀਂ ਕੁਛ ਮੰਗੋ ਉਹਨਾਂ ਕਹਿਆ ਜੀ ਤੁਸੀਂ ਸਾਡੇ ਘਰ ਪੁਤ੍ਰ ਹੋਵੇ ਬਚਨ ਹੋਯਾ ਤੁਸੀਂ ਮਾਤ ਲੋਕ ਜਾਓ ਮੈਂ ਤੁਸਾਡੇ ਘਰ ਪੁਤ੍ਰ ਹੋਵਾਂਗਾ ਬਿਸਰਾਮ ਬੇਦੀ ਕੇ ਘਰ ਜਨਮ ਲੀਆ ਕਾਲੂ ਬੇਦੀ ਓਸ ਦਾ ਨਾਮ ਹੂਆ ਤ੍ਰਿਪਤਾ ਕਾ ਸੰਜੋਗ ਭਇਆ ਵਿਸ਼ਨੂੰ ਜੀ ਮਹਾਰਾਜ ਗੁਰੂ ਨਾਨਕ ਰੂਪ ਹੋਇ ਅਵਤਾਰ ਧਾਰਿਆ ਰਾਇ ਭੋਇ ਦੀ ਤਲਵੰਡੀ ਜੋ ਲਾਹੌਰ ਪੰਜਾਬ ਤੋਂ ੩੦ ਕੋਹ ਦੇ ਲਗ ਭਗ ਹੈ ੧੫੨੬ ਸੰਮਤ ਨ੍ਰਿਪਤ ਬੀਰ ਬਿਕ੍ਰਮੀ ਦਿਤਜ ਕੱਤਕ ਸੁਦੀ ਪੂਰਨ ਮਾਸ਼ੀ ਵਾਲੇ ਦਿਨ ਡੇਢ ਪਹਿਰ ਰਾਤ ਰਹਿੰਦੀ ਜਨਮ ਧਾਰਯਾ ਹੁਣ ਅੱਜ ਕੱਲ ਭੀ ਜੋ ਗੁਰ ਘਰ ਦੇ ਨਿੰਦਕ ਹਨ ਤੇ ਵਿਚ ਰੇ ਭੋਲੇ ਭਾਲੇ ਸਿਖਾਂ ਨੂੰ ਭੁਲਾਵਟਾਂ ਦੇਕੇ ਧੋਖੇ ਵਿਚ ਸੁਟਨ ਵਾਲੇ ਮੁੜ ਗੁਰੂ ਘਰ ਤੋਂ ਫਿਟਕਾਰੇ ਤੇ ਦੁਰਕਾਰੇ ਹੋਏ ਹਨ ਉਹ ਹੋਰ ਮੰਦੇ ਕਮਾਂ ਦੇ ਬਿਨਾਂ ਏਹ ਭੀ ਆਖਦੇ ਹਨ ਜੋ ਗੁਰੂ ਨਾਨਕ ਜੀ ਮਹਾਰਾਜ ਕਤਕ ਦੀ ਪੂਰਨਮਾਸ਼ੀ ਦੇ ਦਿਨ ਨਹੀਂ ਅਵਤਾਰ ਧਾਰਿਆ ਗੁਰੂ ਜੀ ਵੈਸਾਖ ਤ੍ਰਿਤੀਆ ਨੂੰ ਜਨਮ ਧਾਰਿਆ ਹੈ ਪਰ ਹੇ ਸਿਖੋ ਤੁਸਾਂ ਉਹਨਾਂ ਕਪਟੀਆਂ ਦੇ ਕਪਟ ਵਿਚ ਨਾ ਆਉਣਾ ਸ੍ਰੀ ਗੁਰੂ ਨਾਨਕ ਸਾਹਿਬ ਜੀ ਬਡੇ ਹੋਏ ਤਾਂ ਨਨਕਾਣੇ ਸਾਹਿਬ ਮਾਲ ਸਾਹਿਬ ਏਹ ਸ਼ਬਦ ਉਚਾਰਨ ਕੀਤਾ। 'ਸ੍ਰੀ ਗੁਰੂ ਨਾਨਕ ਪ੍ਰਗਟਿਆ ਮਿਟੀ ਧੁੰਦ ਜਗ ਚਾਨਣ ਹੋਇਆ। ਸੁੰਦਰ ਬਾਣੀ ਉਚਾਰੀ ਸੰਗਤਾਂ ਦਾ ਉਧਾਰ ਕੀਆ, ਕਈ ਅਵਤਾਰ ਵਿਸ਼ਨੂੰ ਰੂਪ ਧਾਰੇ ਸੰਸਾਰ ਕੇ ਪਾਪ ਉਤਾਰੇ। ਸਿਖਾਂ ਦੇ ਮਨ ਭਇਆ ਬਿਬੇਕ। ਗੁਰ ਨਾਨਕ ਗੁਰੂ ਗੋਬਿੰਦ ਸਿੰਘ ਦੋਨੋਂ ਗੁਰ ਏਕ॥ ਦੋਹਰਾ॥ ਵਾਹਿਗੁਰੂ ਜੀ ਕੀ ਫਤੇ ਕਹਿਕੇ ਉਠੇ ਪੁਕਾਰ।

ਆਗਯਾ ਲੈਕਰ ਜੁੱਧ ਕੀ ਪਹਿਨ ਚਲੇ ਤਲਵਾਰ ॥ ੧ ॥ ੬੩ ॥

ਆਗੇ ਸਾਖੀ ੬੪ ਵੀਂ ਪ੍ਰਾਰੰਭ ਹੋਈ

ਸਚੇ ਪਾਤਿਸ਼ਾਹ ਹਸਤਨਾ ਪੁਰ ਜਾਇ ਕਰ ਦੀਵਾਨ ਲਗਾਇਆ ॥ ਔਰੰਗਜ਼ੇਬ ਤੇ ਜੇਬਨਿਸਾਂ ਲਿਖਿਆ ਪਰਵਾਨਾ ॥ ਤੂੰ ਹੈਂ ਗੁਰੂ ਗੋਬਿੰਦ ਸਿੰਘ ਜੋਧਾ ਮਰਦਾਨਾ ॥ ਸਭ ਹਿੰਦੂ ਕਰਨੇ ਮੁਸਲਮਾਨ ਪੜਨ ਕਲਮੇ ਸੁ ਕਰਾਨਾ ॥ ਗੁਰ ਪੀਰ ਪੈਕਬਰ ਦੇ ਨਸੀਂ ਮੈਂ ਇਕ ਕਰ ਜਾਨਾ ॥ ਤੁਸੀਂ ਮੁਲਖ ਇਨਾਮ ਖਾਓ ਛੋਡਦੇ ਜੰਗ ਸਮਿਆਨਾ ॥ ਮੇਰਾ ਹੁਕਮ ਚਾਰ ਕੁੰਟ ਮੈਂ ਘਰ ਘਰ ਹੈ ਠਾਨਾ ॥ ਤੂੰ ਐਡੇ ਦਾਵੇ ਨਾ ਕਰੁ ਤੇਰੇ ਪਾਸ ਨਹੀਂ ਫੌਜ ਸਮਿਆਨਾ ॥ ਤੂੰ ਹੈਂ ਇਮਾਮ ਦੀਨ ਦਾ ਛੇ ਪੜੇਂ ਕੁਰਾਨਾ ॥ ਬਡਾ ਪੈਕੰਬਰ ਤੈਨੂੰ ਕਰਾਂਗੇ ਨਾਲੇ ਮਜਮਾਨਾ ॥ ਮੇਰੀ ਫੌਜ ਬਿਅੰਤ ਹੈ ਐ ਹਰਨ ਸਮਾਨਾ ॥ ੧ ॥ ਸਭ ਤੇ ਮੇਰਾ ਹੁਕਮ ਹੈ ਕੋਈ ਫੇਰੁ ਨ ਜਾਏ ॥ ਇਕ ਤੂੰ ਮਨ ਮੇਂ ਜਾਨ ਲੈ ਸਭ ਪੈਦ ਖੁਦਾਏ ॥ ਤੂੰ ਐਡਾ ਦਰਜਾ ਛਡਦੇ ਕਿਉਂ ਜੰਗ ਉਠਾਏ ਸਤਿਗੁਰੂ ਪੂਰੇ ਸਮਝ ਕੇ ਲਿਖਿਆ ਪਰਵਾਨਾ ॥ ਚਿੜੀਆਂ ਮਾਰਨ ਬਾਜ ਨੂੰ ਕਰ ਖਾਵਨ ਤਾਮਾ ॥ ਪਾਉਣ ਵਗੇ ਜਬ ਕਹਰ ਦੀ ਰੁਲ ਕੇ ਤੁਮ ਮਰਨਾ ॥ ਅਗੇ ਦੋਵੇਂ ਮਜ਼ਹਬ ਸੇ ਹੁਣ ਤੀਜਾ ਕਰਨਾ ॥ ਜੁਧ ਕਰਾਂਗੇ ਧਰਮ ਦਾ ਨਹੀਂ ਮਰਨੋ ਡਰਨਾ ॥ ਸਿਖਾਂ ਗੁਰੂ ਜੀ ਤਾਈਂ ਆਖਿਆ ਹੇ ਗੁਰੂ ਜੀ ਆਗਿਆ ਕਰੋ ਬਚਨ ਹੂਆ ਇਹ ਲੈਕੇ ਦਿਲੀ ਜਾਓ ਤੇ ਹੁਕਮ ਨਾਵਾਂ ਦੇ ਆਓ ਇਕ ਸਿੰਘ ਨੇ ਖੜੇ ਹੋਇ ਹਾਥ ਜੋੜ ਕਰ ਬੇਨਤੀ ਕਰੀ ਹੇ ਗੁਰੂ ਗਰੀਬ ਨਿਵਾਜ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸ਼ਬਦ ਹੈ ਜੋ ਹਿੰਦੂ ਅੰਨ੍ਹਾਂ ਤੁਰਕੂ ਕਾਣਾ ॥ ਦੋਹਵਾਂ ਤੇ ਗਿਆਨੀ ਸਿਆਣਾ ॥ ਬਚਨ ਹੂਆ ਹਿੰਦੂ ਇਸ ਵਾਸਤੇ

ਅੰਨੇ ਹਨ ਤੁਰਕ ਤਰੀਕਾ ਵਰਤਮਾਨ ਕਰਦੇ ਹਨ ਗੋਰਾਂ ਪੂਜਦੇ ਹਨ ਲੁਕਮੇ ਦਰੂਦ ਕੀ ਹਲਾਲੀ ਖਾਂਦ ਹਨ ਭਾਵੇਂ ਕਿਤਨੀ ਹਿੰਦੂ ਦੇ ਮਜ਼ਰ ਦੀ ਮੁਲਾਂ ਨਿਅਦਰੀ ਕਰੇ ਅਰ ਹਿੰਦੂ ਕੰਨੀ ਸੁਣਦੇ ਹੈਂ ਓਹ ਓਸੇ ਵਕਤ ਮੁਹਬਤ ਛਡ ਜਾਂਦੇ ਹੈਨ ਇਸੀ ਤੇ ਗੁਰੂ ਰਾਮ ਰਾਇ ਜੀ ਨੇ ਅਲਗ ਹੋਨ ਲਈ ਅਰਥ ਸਚਾ ਨਹੀਂ ਸੀ ਕੀਆ ਓਹਨਾਂ ਨੂੰ ਮੁਸਲੇ ਕਾ ਤਰੀਕਾ ਮਲੂਮ ਸੀ ਜਾਂ ਹਿੰਦੂ ਕਾ ਤੁਰਕ ਸੇ ਮੇਲ ਹੋ ਜਾਵੇ ਤਾਂ ਓਹ ਖੁਸ਼ ਹੋ ਜਾਂਦੇ ਹੈਨ। ਮਾੜੇ ਸ਼ਾਹ ਵਿਚ ਮਨ ਦੀਆਂ ਖੇਪਾ ਮਨ ਵਿਖੇ ਹੀ ਰਹਿ ਜਾਂਦੀਆਂ ਹਨ ਪਰ ਇਸਨੂੰ ਝਟ ਪਟ ਮੁਸਲਾ ਕਰੇਂਗੇ ਰਾਮਰਾਇ ਨੇ ਮਿਟੀ ਬੇਈਮਾਨ ਕੀ ਕਹਿ ਕਰ ਸ਼ਬਦ ਬਦਲਾ ਦਿਤਾ ਸੀ। ਸੰਗਤ ਅਰਜ ਕਰੀ ਜੀ ਸਾਨੂੰ ਗਿਆਨੀ ਕੇ ਲਖਣ ਦਸੋ ਜੀ ਬਚਨ ਹੂਆ ਜੈਸਾ ਸੁਵਰਨ ਤੈਸੀ ਉਸ ਮਾਟੀ ॥ ਜੈਸਾ ਅੰਮ੍ਰਿਤ ਤੈਸੀ ਬਿਖ ਖਾਟੀ ॥ ਜੈਸਾ ਮਾਨ ਤੈਸਾ ਅਭਿਮਾਨ ॥ ਜੈਸਾ ਰੰਕ ਤੈਸਾ ਰਾਜਨ ॥ ਸਾਰੀ ਪਉੜੀ ਮੁਖਵਾਕ ਕਹਿ ਕੇ ਸਿਖੋ ਕਲੂਮੇ ਮਨਮੁਖ ਕਊਆਂ ਵਾਂਗ ਚੂੰਚ ਗਯਾਨ ਸੇ ਦੇਹੀ ਕਾ ਪਾਲਣਾ ਗਿਆਨੀ ਕਰੇਗੇ ਕਿਸੀ ਸੇ ਗਿਆਨੀ ਸਚਾ ਨਹੀਂ ਬਣਿਆ ਜਾਇਗਾ ਗਿਆਨੀ ਕਿਸੇ ਮਜਬ ਕਾ ਆਸਰਾ ਨਹੀਂ ਰਖਦਾਂ ਆਜ ਕੇ ਸਮੇ ਗਿਆਨੀ ਮਜਬਾਂ ਕੇ ਪੀਛੇ ਲਗਣਗੇ ਤੀਸਰਾ ਮਜਬ ਸਚਾ ਰਹਤ ਧਰਮ ਮ੍ਰਿਜਾਦਾ ਵਾਲਾ ਗੁਰੂ ਕੇ ਭੈ ਵਾਲਾ ਜਤ ਸਤ ਸੰਜਮ ਤੇਜ ਵਾਲਾ ਖਾਲਸਾ ਖੰਡੇ ਧਾਰੀ ਹੈ ਕਿਸੇ ਹਿੰਦੂ ਮੁਸਲੇ ਨਾਲ ਨਹੀਂ ਰਲਣਗੇ ਸਿੰਘਾਂ ਦਾ ਮਤ ਸਚ ਗਿਆਨੀਆਂ ਦਾ ਹੈ ਗੁਰੂ ਜੀ ਪਾਸ ਹਿੰਦੂਆਂ ਆਨ ਅਰਜ਼ ਕਰੀ ਜੀ ਔਰੰਗ ਜੇਬ ਸਵਾ ਮਣ ਜਨੇਊ ਅਸਾਡੇ ਉਤਾਰਕੇ ਪਿਛੋਂ ਪ੍ਰਸ਼ਾਦਿ ਛਕਦਾ ਹੈ ਜਿਤਨੇ ਹਿੰਦੂ ਅਦਾਲਤਾਂ ਦੇ ਨੇੜੇ ਸੀ ਸੋ ਸਭ ਮੁਸਲਮਾਨ

ਕਰ ਲਏ ਹਨ ਜੀ ਲਾਹੌਰ ਦਿਲੀ ਆਗਰਾ ਲਖਨਊ ਪੂਰਬ ਦਖਣ ਗੁਜਾਰਤ ਕਛ ਤੇ ਲਗ ਉਸਕਾ ਰਾਜ ਹੈ ਜੀ ਅਬ ਤੁਸੀ ਦਇਆ ਕਰਕੇ ਸਾਨੂੰ ਰਖ ਲਓ ਜੀ ਬਚਨ ਹੋਇਆ ਤੁਸੀਂ ਆਪਨੇ ਗਲੋਂ ਧਾਗੇ ਤੋੜ ਛਡੋ, ਜਨੇਊ ਹਿੰਦੂ ਦਾ ਝੂਠਾ ਹੈ ਸਗੋਂ ਧਾਗਾ ਧਰਮ ਦੀ ਹਾਨੀ ਕਰਦਾ ਹੈ ਤੁਸੀ ਜਨਮ ਦੇ ਹਿੰਦੂ ਬਣੋ ਅੰਮ੍ਰਿਤ ਛਕੇ ਜੁਧ ਕਰਹੁ ਓਨਾ ਆਖਿਆ ਸਿੰਘ ਨਾਮ ਕੋ ਸਗੋਂ ਕਤਲ ਕਰਦੇ ਹੈਨ ਹੇ ਗੁਰੂ ਜੀ ਅਸਾਂ ਕੋਲੋਂ ਜੁਧ ਨਹੀਂ ਹੋ ਸਕਦੇ ਅਸੀਂ ਇਕੇ ਮੌਤ ਮਰਾਂਗੇ ਗੁਰਾਂ ਬਚਨ ਕੀਤਾ ਅਸੀਂ ਤੁਹਾਡੀ ਰਖਿਆ ਕਰਾਂਗੇ ਲੋਕ ਵਿਖੇ ਭੀ ਤੇ ਪਰਲੋਕ ਵਿਖੇ ਭੀ ਤੁਸੀਂ ਭਰੋਸਾ ਰਖੋ ॥ ਬੋਲੋ ਜੀ ਸ੍ਰੀ ਵਾਹਿਗੁਰੂ ॥ ੬੪ ॥

## ਆਗੇ ਸਾਖੀ ਪੈਂਸਠਵੀ ਪ੍ਰਾਰੰਭ ਹੋਈ

ਗੁਰੂ ਜੀ ਜੰਗਲ ਪਹਾੜ ਵਿਖੇ ਬੈਠਕੇ ਬੈਰਾਗ ਸੰਯੁਕਤ ਏਕਾਂਤ ਅਸਥਾਨ ਮੇਂ ਇਕਾਂਤ ਭਜਨ ਸਿਮਰਨ ਕਰਨੇ ਲਗੇ ਸਿੰਘਾਂ ਅਰਜ਼ ਕਰੀ ਹੇ ਗੁਰੂ ਜੀ ਹਿੰਦੂ ਬੈਰਾਗੀ ਸੰਨਿਆਸੀ ਆਪੇ ਤੁਰਕਾਂ ਨਾਲ ਲੜਨਗੇ ਤੁਸਾਂ ਕਾਹਨੂੰ ਐਡੇ ਕਸ਼ਟ ਕਾ ਅਰੰਭ ਕੀਆ ਹੈ ਸਾਡੇ ਗਲ ਜਨੇਊ ਦਾ ਧਾਗਾ ਕੋਈ ਨਹੀਂ ਤੁਰਕਾਂ ਨੇ ਸਾਡਾ ਕੀ ਕਰਨਾ ਹੈ ਗੁਰਾਂ ਬਚਨ ਕੀਤਾ ਸ਼ੇਰਾਂ ਕੋ ਮਿਰਗ ਨਹੀਂ ਮਾਰ ਸਕਦੇ ਰਾਜੇ ਸ਼ੇਰ ਹੋਤੇ ਹੈਂ ਸੰਨਯਾਸੀ ਬੈਰਾਗੀ ਹਿੰਦੂ ਰਈਯਤ ਨਹੀਂ ਮਾਰ ਸਕਦੇ, ਸਿੰਘੋ ! ਕੇਹਰ ਸ਼ੇਰਾਂ ਕੋ ਮਾਰ ਸਕਦਾ ਹੈ ਸੌ ਸ਼ੇਰ ਕਾ ਬਲ ਕੇਹਰ ਵਿਖੇ ਹੋਤਾ ਹੈ ਸਾਡੇ ਸਿੰਘ ਕੇਹਰ ਰੂਪ ਹੈਨ ਤੁਰਕਾਂ ਦੀ ਸਫਾ ਉਠਾਕੇ ਵੈਰੀ ਭਜਾਇ ਖਾਲਸਾ ਜੀ ਗਰਜਣਗੇ ਸੰਨਿਆਸੀ ਬੈਰਾਗੀ ਹਿੰਦੂਆਂ ਗਿਦੜਾਂ ਕੋ ਤੁਰਕ ਨਹੀਂ ਜਾਣਦੇ ਜਾਂ ਸਿੰਘ ਕਮਰ ਕਸਾ ਕਰਕੇ ਜੁਧ ਕਰਣਗੇ ਤਾਂ ਤੁਰਕ ਸਾਰੇ ਡਰਨਗੇ ਜੇਕਰ ਸ਼ਿੰਘ ਦੇ ਤੇੜ ਕੱਛ ਠਾ ਹੋਵੇਗੀ

ਤਾਂ ਤੁਰਕ ਨਹੀਂ ਡਰਣਗੇ ਕੱਛਾਂ ਵਿਖੇ ਕਲਾ ਨੂੰ ਕੱਛ ਤੇ ਕੇਸ ਜਿਸਕੇ ਪਾਸ ਨਾ ਹੋਵੇ ਓਹ ਸਿੰਘ ਨਾ ਸਮਝੋ ਕੇਸ ਤੇ ਕੱਛ ਗੁਰਾਂ ਨੇ ਸਿੰਘ ਨੂੰ ਮੋਹਰ ਲਗਾਈ ਹੈ ਅਰ ਦਾੜ੍ਹਾ ਸਿੰਘ ਦਾ ਰੂਪ ਹੈ ਜਿਸ ਪਾਸ ਏਹ ਤਿੰਨੇ ਵਸਤੂ ਨਹੀਂ ਓਸਦਾ ਪਰਲੋਕ ਵਿਖੇ ਮੂੰਹ ਕਾਲਾ ਹੋਵੇਗਾ ਅਰ ਧਕੇ ਮਿਲਨਗੇ ਜ ਸਿੰਘ ਅਦਬ ਰਖੇਗਾ ਉਸਦੀ ਸਹਾਇਤਾ ਮੈਂ ਕਰਾਂਗਾ ॥ ਸ਼ਬਦ ॥ ਰਹਿਣੀ ਰਹੇ ਸੋਈ ਸਿਖ ਮੇਰਾ ॥ ਓਹ ਸਾਹਿਬ ਮੈਂ ਉਸਕਾ ਚੇਰਾ ॥ ਜੋ ਸਿੰਘਾਂ ਦਾ ਅੱਧਾ ਨ ਸਦੇਗਾ ਤਾਂ ਉਹ ਗੁਰੂ ਕਾ ਸਿੰਘ ਨਾ ਹੋਵੇਗਾ ਅੰਮ੍ਰਿਤ ਛਕਕੇ ਸਿੰਘ ਸਦਾਵੇਗਾ ਤਾਂ ਉਸਦੀ ਗਤੀ ਹੋਵੇਗੀ ਸ੍ਰੀ ਸਤਿਗੁਰੂ ਜੀ ਕੇ ਹਜ਼ੂਰ ਅਨਮਾਹੁਲੀਏ ਆਏ ਹਥ ਜੋੜ ਚਰਨੋਂ ਪਰ ਨਿਮਸਕਾਰ ਕਰੀ ਅਰ ਬਹੁਤ ਸੇ ਪਦਾਰਥ ਲੰਗਰ ਵਿਖੇ ਭੇਟ ਕੀਏ ਜਾਂ ਦਰਸ਼ਨ ਕਰਕੇ ਚਰਨੀਂ ਲਗੇ ਤਾਂ ਸ੍ਰੀ ਗੁਰੂ ਮਹਾਰਾਜ ਜੀ ਨੇ ਉਨਾਂ ਅਨਮਹੁਲੀਆਂ ਸਿੰਘਾਂ ਨੂੰ ਕਹਿਆ ਕਿ ਖਾਲਸਾ ਰੂਪ ਸਜੋ ਅੰਮ੍ਰਿਤ ਛਕੋ ਤਾਂ ਉਨਾਂ ਅੰਮ੍ਰਿਤ ਛਕਿਆ ਹੁਕਮ ਹੋਇਆ ਹੇ ਸਿਖੋ ਤੁਸੀਂ ਲੰਗਰ ਦੀ ਸੇਵਾ ਵਿਚ ਹਾਜਰ ਰਹੋ ਤਾਂ ਤੁਸਾਡੀ ਗਤੀ ਹੋਵੇਗੀ । ਅਰ ਆਪਣੀਆਂ ਸਿਖਣੀਆਂ ਨੂੰ ਵੀ ਅੰਮ੍ਰਿਤ ਛਕਾਓ ਜਦ ਓਹ ਅੰਮ੍ਰਿਤ ਛਕ ਲੈਣ ਤੇ ਫੇਰ ਕੇਸੀ ਇਸ਼ਨਾਨ ਕਰਕੇ ਤੁਰਕਾਣੀ ਪਾਸੋਂ ਸਿਰ ਨਹੀਂ ਕਰਵਾਨਾ ਕੇਸ ਜੋ ਹੈਨ ਸੋ ਗੁਰਾਂ ਦੀ ਮੋਹਰ ਹੈ ਇਸਨੂੰ ਤੁਰਕ ਦਾ ਹਥ ਲਗਣਾ ਬੜਾ ਦੋਸ਼ ਹੈ ਕੇਸਾ ਦਾ ਦਾਅ ਬਰਖਣਾ ਚਾਹੀਏ ਏਹ ਗੁਰੂ ਕੀ ਮੋਹਰ ਹੈ ਜਦ ਰਾਜ ਦਰਬਾਰ ਵਿਖੇ ਜਾਓਗੇ ਤਾਂ ਤੁਹਾਡਾ ਮਾਨ ਹੋਵੇਗਾ ਕਮੀਨ ਜਾਤ ਹੋਕੇ ਓਹਵੀ ਅੰਮ੍ਰਿਤ ਛਕਾਨਗੇ ਤੇ ਗੁਰੂ ਪਰ ਭਰੋਸਾ ਰਖਣਗੇ ਓਨਾਂ ਦੀ ਵੀ ਗਤੀ ਹੋਵੇਗੀ ਜਦ ਓਹ ਫਤੇ ਬੁਲਾਵਣਗੇ ਗੁਰੂ ਕੇ ਸਿੰਘ ਕਹਾਵਣਗੇ ਸਿੰਘ ਨੂੰ ਜੂਠਾ ਖਾਣਾ ਬਹੁਤ ਦੋਸ਼ ਹੈ ਜਾਂ ਜਿਸ

ਨਾਲ ਰਲਕੇ ਅੰਮ੍ਰਿਤ ਛਕੇ ਜਾਂ ਜਿਸ ਨਾਲ ਮਨ ਮਿਲੇ ਉਸ ਦਾ ਜੂਠਾ ਖਾਣਾ ਦੋਸ ਨਹੀਂ ਗੁਰੂ ਕਾ ਹੁਕਮ ਹੂਆਂ ਪੰਗਤ ਵਿਚ ਚਲਕੇ ਛਕੈ ਤੇ ਉਸਦੇ ਪਿਛੋਂ ਜੋ ਜੂਠਾ ਅੰਨ ਰਹੇ ਓਹ ਖਾਣਾ ਦੋਸ ਹੈ ਜਦ ਅੰਮ੍ਰਿਤ ਛਕੇ ਚਾਹੇ ਕੋਈ ਜਾਤ ਹੋਵੇ ਉਸ ਨਾਲ ਛਕਣਾਂ ਦੋਸ ਨਹੀਂ। ਬਚਨ ਹੈ। ਚਾਰ ਵਰਨ ਕੇ ਏਕੋ ਭਾਈ। ਬੇਸ਼ਕ ਮਿਲਕੇ ਛਕ ਲਵੇ ਦੋਸ ਨਹੀਂ ਅਰ ਆਪਸ ਵਿਚ ਪਰੀਤੀ ਕਰਨੀ ਦੋਸ ਨਹੀਂ ਸਾਡਾ ਸਿੰਘ ਭਰਮ ਨਾ ਕਰੇ ਜੋ ਸਿੰਘ ਅੰਮ੍ਰਿਤ ਛਕੇਗਾ ਤੇ ਰਹਿਤ ਮਰਯਾਦਾ ਵਿਚ ਰਹੇਗਾ ਉਸਨੂੰ ਸਕੇ ਭਾਈ ਸੇ ਜਾਂਦਾ ਹੀ ਸਮਝ ਗੁਰੂ ਜੀ ਦਾ ਜੂਠਾ ਸੀਤ ਪ੍ਰਸ਼ਾਦਿ ਛਕ ਲਵੇ ਜਿਸ ਦਿਨ ਗੁਰੂ ਪਾਸੋਂ ਸਿਖਿਆ ਲਵੇ ਸਿਖੋ ਇਕ ਵਾਰੀ ਜੂਠਾ ਛਕੇ ਫੇਰ ਨਹੀਂ ਛਕੇ ਫੇਰ ਥਾਲ ਵਿਚੋਂ ਪ੍ਰਸ਼ਾਦਿ ਪਹਿਲੇ ਲੈ ਲਵੇ ਜਿਤਨੇ ਸਿਖ ਸੰਤ ਭਗਤ ਹੋਵਣ ਬੇਸ਼ਕ ਛਕ ਲੈਣ ਆਪਸ ਮੈਂ ਪ੍ਰੀਤੀ ਅਰ ਏਕਤਾ ਯੋਗ ਹੈ ਸਾਡਾ ਸਿੰਘ ਕੋਈ ਭਰਮ ਨ ਕਰੇ ਜੇਹੜਾ ਖੰਡੇ ਦਾ ਅੰਮ੍ਰਿਤ ਛਕੇ ਓਹ ਰਹਿਤ ਸਿਰ ਜਾਂਦਾ ਸੇ ਰਹੇਗਾ ਉਸਨੂੰ ਤੁਸੀਂ ਮਾਪਿਉ ਜਾਇਆ ਜਾਣੋ ਸਿੱਖਾਂ ਅਰਜ਼ ਕਰੀ ਜੀ ਗੁਰੂ ਜੀ ਜਾਣ ਕੇ ਜੂਠਾ ਖਾਣਾ ਦੋਸ ਹੈ ਸਿੰਘੋ ਕੋ ਚਾਹੀਏ ਸਿੰਘ ਸਾਥ ਪ੍ਰੀਤੀ ਕਰੇ ਫੇਰ ਸਿੱਖਾਂ ਅਰਜ਼ ਕੀਤੀ ਜੀ ਗੁਰੂ ਨਾਨਕ ਜੀ ਦੀ ਜੂਠ ਝੰਡੇ ਬਾਢੀ ਇੰਦਰ ਸੈਨ ਰਾਜੇ ਸਿਵਨਾਭ ਨੇ ਖਾਧੀ ਸੀ ਉਨਾਂ ਕੋ ਤ੍ਰਿਕਾਲ ਦਿਰਸ਼ਟੀ ਪ੍ਰਾਪਤ ਭਈ ਸੀ ਬਚਨ ਹੂਆ ਸ਼ਿੰਘੋ ਉਨਾ ਕੋ ਪਹਿਣੇ ਰੋਜ਼ ਸਿਖਿਆ ਦਿਤੀ ਸੀ ਬੋਲੋ ਭਾਈ ਜੀ ਵਾਹਿਗੁਰੂ ਸਾਖੀ ਪੂਰੀ ਹੋਈ ॥ ੬੫ ॥

## ਆਗੇ ਸਾਖੀ ੬੬ ਵੀਂ ਚਲੀ ॥

ਗੁਰੂ ਜੀ ਪੂਰਨ ਅਵਤਾਰੀ ਹਸਤਨਾ ਪੁਰ ਚਲੇ ਏਕ ਬੜਾ ਦੀਵਾਨ ਲਗਾ ਬੈਠੇ ਸੰਗਤ ਅਰਜ਼ ਕੀਤੀ ਜੀ ਹੇ ਸਚੇ ਪਾਤਸ਼ਾਹ ਤੁਰਕਾਂ ਨੇ ਰਸਤਾ ਰੋਕ ਲੀਆ ਹੈ ਦੇਗ ਮਸਤਾਨੀ ਹੋਈ ਹੈ ਸੰਗਤ ਬਿਨਾਂ ਪ੍ਰਸ਼ਾਦਿ ਦੇ ਡਾਢੀ ਤੰਗ ਕੀਤੀ ਗਈ ਹੈ ਪਦਾਰਥ ਬਹੁਤ ਹੈ ਅੰਨ ਹੈ ਨਹੀਂ ਗੁਰੂ ਜੀ ਇਕ ਮਠ ਤਿਲਾਂ ਦੀ ਸਰਦਾਈ ਰਗੜਾਈ ਸੰਗਤ ਅਣਗਿਣਤ ਆਈ ਬਚਨ ਕੀਤਾ ਸਿਖੋਂ ਪਿਆਰਿਓ ਸ੍ਰੀ ਗੁਰੂ ਬਾਬਾ ਰਾਮਦਾਸ ਜੀ ਨੇ ਚਾਰ ਲਾਵਾਂ ਉਚਾਰੀਆਂ ਹਨ ਰਾਗ ਸੂਹੀ ਵਿਚ ਤੁਸੀਂ ਉਹਨਾਂ ਦਾ ਪਾਠ ਕਰੋ ਜਪੁਜੀ ਸਾਹਿਬ ਪੜ੍ਹੋ ਉਸ ਵੇਲੇ ਗੁਰ ਮੁਖ ਵਾਕ ਸਵੈਯਾ ਪੜ੍ਹੇ । ਸਵੈਯਾ—ਦੀਨਨ ਕੀ ਪ੍ਰਤਿਪਾਲ ਕਰੇ ਨਿਤ ਸੰਤ ਉਬਾਰ ਗਨੀਮਨ ਗਰੇ ॥ ਪਛ ਪਸ਼ੂ ਨਗ ਨਾਗ ਨਰਾਧਪ ਸਰਬ ਸਮੇਂ ਸਰਬ ਕੋ ਪ੍ਰਤਿਪਾਰੇ ॥ ਪੋਖਤ ਹੈ ਜਲ ਮੈ ਥਲ ਮੈ ਪਲ ਮੈ ਕਲ ਕੇ ਨਹੀਂ ਕਰਮ ਬਿਚਾਰੈ ॥ ਦੀਨ ਦਇਆਲ ਦਇਆ ਨਿਧ ਦੋਖਨ ਦੇਖਤ ਹੈ ਪਰ ਦੇਤ ਨ ਹਾਰੈ ॥ ੧ ॥ ਬਚਨ ਕੀਤਾ ਸਾਹਿਬਜ਼ਾਦੇ ਅਜੀਤ ਸਿੰਘ ਵਿਸਨ ਅਵਤਾਰ ਕਾ ਨਾਮ ਲ ਕੇ ਭਗਉਤੀ ਸਹਾਇ ਪੜ੍ਹਕੇ ਅਰਦਾਸ ਕਰ ਵਰਤਾਓ ਸਾਰੀ ਸੰਗਤ ਪਸ਼ੂ ਪੰਛੀ ਸਮੇਤ ਤ੍ਰਿਪਤ ਹੋਵਣਗੇ ਅਰਜ਼ ਕੀਤੀ ਗੁਰੂ ਜੀ ਜਲ ਹੈ ਨਹੀਂ ਬਚਨ ਹੂਆ ਸਿੰਘੋ ਜੋਰਾਵਰ ਸਿੰਘ ਇੰਦਰ ਅਵਤਾਰ ਕਾ ਨਾਮ ਲੈ ਅਰਦਾਸ ਕਰੋ ਐਸੀ ਬਰਖਾ ਹੋਈ ਸਭ ਸੰਸਾਰ ਨਿਹਾਲ ਹੂਆ ਸੰਗਤ ਅਰਜ਼ ਕਰੀ ਤਾਂ ਸਚੇ ਪਾਤਸ਼ਾਹ ਸ੍ਰੀ ਅਨੰਦਪੁਰ ਜੀ ਵਿਖੇ ਦੀਵਾਨ ਲਗਾਯਾ ਅਰ ਸਿਖਾਂ ਤਾਂਈ ਆਗਿਆ ਕਰੀ ਭਈ ਹੇ ਸਿਖੋ ਤੁਸੀਂ ਜਾਕੇ ਸੋਢੀ ਬੇਦੀ ਤੇ ਹੁਣ ਭੱਲੇ ਇਨਾਂ ਕੋ ਸਦ ਲਿਆਵੋ ਜਿਥੇ ਕਿਥੇ ਹਨ ਓਥ ਖਬਰ

ਦੇਵੇ ਜਾਂ ਓਹ ਆਏ ਤਾਂ ਗੁਰੂ ਜੀ ਬਹੁਤ ਆਦਰ ਹਰ ਇਕ ਕੈ ਤਾਂਈ ਦੀਆਂ ਅਰ ਬਚਨ ਕੀਤਾ ਹੇ ਭਾਈ ਸਾਡੀ ਅੰਸ ਚਾਰ ਸਾਹਿਬਜ਼ਾਦੇ ਬੈਕੁੰਠ ਪੁਰੀ ਵਿਖੇ ਗਏ ਹਨ ਅਸਾਂ ਧਰਮ ਜੁਧ ਕਾ ਅਰੰਭ ਕੀਤਾ ਹੈ ਤੁਸੀਂ ਸਭਨਾਂ ਦੇ ਗੁਰਦੁਵਾਰਿਆਂ ਦੀ ਖਬਰ ਰਖਣੀ ਮੈਂ ਤੁਹਾਡੀ ਖਬਰ ਰਖਾਂਗਾ ਜੋ ਪਹਿਲੀ ਪਾਤਿਸ਼ਾਹੀ ਦੇ ਦਰਬਾਰ ਹਨ ਉਹਨਾਂ ਦੀ ਪੂਜਾ ਬੇਦੀ ਲੈਣ ਤੇ ਸੇਵਾ ਟਹਿਲ ਕਰਨ ਦੂਜੀ ਪਾਤਿਸ਼ਾਹੀ ਦੇ ਦਰਬਾਰ ਦੀ ਪੂਜਾ ਤ੍ਰੇਹਣ ਲੈਣ ਅਰ ਸੇਵਾ ਟਹਿਲ ਕਰਨ ਤੀਸਰੀ ਪਾਤਿਸ਼ਾਹੀ ਦੇ ਦਰਬਾਰ ਦੀ ਪੂਜਾ ਭਲੇ ਲੈਣ ਤੇ ਸੇਵਾ ਟਾਹਿਲ ਕਰਨ ਚੌਥੀ ਪਾਤਿਸ਼ਾਹੀ ਦੇ ਦਰਬਾਰ ਦੀ ਪੂਜਾ ਸੋਢੀ ਲੈਣ ਅਰ ਸੇਵਾ ਟਹਿਲ ਕਰਨ ਤਾਂ ਸਭਨਾਂ ਮਿਲ ਕੇ ਕਹਿਆ ਹੇ ਗੋਬਿੰਦ ਸਿੰਘ ਜੀ ਭਲਕੇ ਸਲਾਹ ਕਰਕੇ ਇਸ ਬਾਤ ਦੇ ਉਤਰ ਦਿਆਗਾ । ਪਿਛੋਂ ਦੂਸਰੇ ਦਿਨ ਇਹ ਉਤਰ ਦਿਤਾ ਹੇ ਗਰੀਬ ਨਿਵਾਜ ਗੁਰੂ ਜੀ ਇਨਾਂ ਦੇ ਨਾਲ ਸਾਡਾ ਦਾਵਾ ਸੀ ਓਹਨਾਂ ਤੇ ਸਾਡੇ ਨਾਲ ਦਗਾ ਕੀਤਾ ਗੁਰਿਆਈ ਦਿਤੀ ਨਹੀਂ ਹੁਣ ਅਸੀਂ ਓਹਨਾਂ ਦੀਆਂ ਮੜ੍ਹੀਆਂ ਤੇ ਥੜਿਆ ਉਤੇ ਝਾੜੂ ਫੇਰੀਏ ਅਰ ਦੀਵੇ ਬਾਲੀਏ ਓਹ ਸਾਡੇ ਨਾਲ ਕਿਆ ਨੇਕੀ ਕਰ ਗਏ ਹਨ ਜਿਨ੍ਹਾਂ ਨੂੰ ਗੁਰਿਆਈ ਮਿਲੀ ਹੈ ਓਹ ਆਪੇ ਸੇਵਾ ਕਰਨਗੇ ਓਹਨਾਂ ਨੇ ਕੁਛ ਦਿਤਾ ਨਹੀਂ ਤੇ ਹੁਣ ਅਸੀਂ ਤੇਰੇ ਪਾਸੋਂ ਲੈਂਦੇ ਚੰਗੇ ਲਗਨ ਹਾਂ ਭਲਾ ਸ਼ਰੀਕ ਦੀ ਆਣ ਮੰਨਣੀ ਕੋਈ ਸੁਖਾਲੀ ਹੈ ਤੂੰ ਸਾਨੂੰ ਅੱਛੀ ਸਲਾਹ ਦੇਣ ਲਗਾ ਹੈਂ ਅਸੀਂ ਹੁਣ ਗੁਰਦੁਆਰਿਆਂ ਤੇ ਧਰਮਸਾਲਾ ਵਿਚ ਧਰਮਸਾਲੀਏ ਬਣ ਕੇ ਬੈਠੀਏ ਤੂੰ ਦਨਾਇ ਦੁਸ਼ਸਨ ਹੈਂ ਫੇਰ ਤਾਂ ਸਾਡੀਆਂ ਧੀਆਂ ਭੀ ਖੱਤਰੀ ਨਹੀਂ ਲੈਣਗੇ ਸਾਨੂੰ ਹੱਛੀ

ਮੱਤ ਦੇ ਰਹਿਆ ਹੈਂ ਗੁਰਿਆਈ ਤਾਂ ਸਾਥੋਂ ਗਈ ਹੈ ਤੇ ਹੁਣ ਸਾਨੂੰ ਭਾਈ ਚਾਰੇ ਖੱਤ੍ਰੀਆਂ ਵਿਚੋਂ ਭੀ ਕਢਣ ਲਗਾ ਹੈਂ ਅਸੀਂ ਕਿਰਤ, ਰੋਜ਼ਗਾਰ ਕਰਕੇ ਖਾਵਾਂਗੇ ਅਸੀਂ ਖੱਤ੍ਰੀ ਪੁੰਨ ਖਾਂਦੇ ਅੱਛੇ ਲਗਦੇ ਨਾਹੀ ਗੁਰਿਆਈ ਤੇਰੇ ਪਾਸ ਹੈ ਸਾਨੂੰ ਤੂੰ ਮਸਕਰੀਆ ਕਰਦਾ ਹੈਂ ਬਚਨ ਕੀਤਾ ਅਸੀਂ ਤੁਸਾਨੂੰ ਗੁਰੂ ਬਣਾਉਣ ਲਗੇ ਸੀ ਤੁਹਾਡੇ ਭਾਗ ਹੀਣੇ ਹੈਂ ਤਾਂ ਗੁਰੂ ਸਚ ਪਾਤਿਸ਼ਾਹ ਸਿਖਾਂ ਸੰਤਾਂ ਸਾਧਾਂ ਨੂੰ ਹੁਕਮ ਦਿਤਾ ਕਿ ਤੁਸੀਂ ਗੁਰਦਵਾਰਿਆਂ ਦੀ ਸੇਵਾ ਕਰੋ ਸਭ ਸਢੀ ਬੇਦੀ ਤੇ ਹੁਣ ਭੱਲੇ ਤੁਹਾਨੂੰ ਪੂਜਣਗੇ। ਇਤਨਾ ਬਚਨ ਕਹਿ ਕਰ ਸ਼ੰਗਤ ਨੂੰ ਸ੍ਰੀ ਸਤਿਗੁਰ ਨਿਹਾਲ ਕੀਤਾ ॥ ੬੭ ॥

## ਆਗੇ ਸਾਖੀ ਅਠਾਠਵੀਂ ਪ੍ਰਾਰੰਭ ਹੋਈ

ਗੁਰੂ ਸਚੇ ਪਾਤਿਸ਼ਾਹ ਕਲਗੀਧਰ ਪੰਥ ਕਾ ਵਾਲੀ ਜਗਤ ਗੁਰੂ ਅੰਤਰਜਾਮੀ ਗੁਰੂ ਸਰ ਵਿਖੇ ਦੀਵਾਨ ਲਗਾਇ ਕਰਕੇ ਸੰਗਤਾਂ ਕੇ ਦਰਸਨ ਦੀਏ। ਗੁਰੂ ਮਹਾਰਾਜ ਜੀ ਨੇ ਆਪਣਿਆਂ ਸਿੰਘਾਂ ਤਾਂਈ ਖਬਰ ਸੁਣਾਈ ਹੇ ਸਿਖੋ ਅਜ ਜੰਗ ਹੋਣਾ ਜੇ ਭਾਈ ਸਿਖੋ ਤੁਰਕਾਂ ਦੀ ਫੌਜ ਪੈਂਤੀ ਹਜ਼ਾਰ ਆਈ ਜੇ ਇਤਨਾਂ ਬਚਨ ਸੁਣਦਿਆਂ ਸਾਰ ਸਿੰਘਾਂ ਫਤੇ ਗਜਾਈ ਅਰ ਅਕਾਲ ਗਜਾਈ ਕਾਇਰਾ ਦੇ ਸਿਰ ਬਿਪਤਾ ਆਈ। ਭੱਜਨ ਦੀ ਹੁਣ ਵਾਇ ਨ ਕਾਈ। ਚਲ ਗੁਰ ਚਰਨੀ ਲਾਗਹੁ ਭਾਈ ਬਚਨ ਹੋਇਆ ਜੋ ਸਾਡੀਆਂ ਦਸਾਂ ਪਾਤਿਸ਼ਾਹੀਆਂ ਦਾ ਦਰਬਾਰ ਹੈ ਓਦੇ ਗੁਰੂ ਕੀ ਬਾਣੀ ਥੋਂ ਸਿਵਾਇ ਹੋਰ ਕਿਸੇ ਸ਼ਾਸਤ੍ਰ ਪੁਰਾਣ ਦੀ ਕਥਾ ਨ ਹੋਵੇਗੀ ਹੋਰ ਕਿਸੇ ਨੂੰ ਨਾ ਪੂਜਣਾ ਸਤਿਗੁਰੂ ਕਰਣਾ ਕੀ ਖਾਨ ਦਸਵੇਂ ਪਾਤਿਸ਼ਾਹ ਜੀ ਕੇ ਹਜ਼ੂਰ ਪੰਜ ਸਿੰਘਾਂ ਹਥ ਜੋੜ ਕਰ ਬੇਨਤੀ ਕੀਤੀ ਜੀ ਅਸਾਂ ਤਾਈਂ ਬਖ਼ਸ਼ ਲੈਣ ਜੀ ਤੁਹਾਡੇ ਤਾਂ

ਸਭ ਕਰਾਮਾਤ ਹੈ ਜੀ ਅਸੀਂ ਮੰਜੇ ਮਰਕੇ ਪਰਵਾਰ ਵਿਖੇ ਗਏ ਸਾਂ ਜੀ ਸਾਡੇ ਪਾਸ ਧਨ ਪਦਾਰਥ ਬਹੁਤ ਹੈਸੀ ਜੀ ਅਸਾਂ ਪੁੰਨ ਦਾਨ ਬਹੁਤ ਕੀਤੇ ਸੇ ਜੀ ਅਸੀਂ ਸ੍ਰੀ ਗੁਰੂ ਨਾਨਕ ਜੀ ਕੇ ਘਰ ਦੇ ਸਿਖ ਸਾਂ ਭੁਲਕੇ ਸਰਵਰ ਤੇ ਅਚਾਰਜਾਂ ਨੂੰ ਮੰਨਦੇ ਰਹੇ। ਜੀ ਮਰਕੇ ਜਾਂ ਅਸੀਂ ਦਰਗਾਹ ਵਿਖੇ ਗਏ ਅਸਾਂ ਜੀ ਇਕ ਦਾ ਸੈ ਰੁਪਯਾ ੧੦੦ ਦੇਵਣਾ ਸੀ ਅਸੀਂ ਅਚਾਰਜ ਨੂੰ ਕਹਿਆ ਜੇਹੜਾ ਤੁਸਾਨੂੰ ਅਸਾਂ ਪਿਤਰਾਂ ਨਮਿਤ ਪੁੰਨਦਾਨ ਦਿਤਾ ਸੀ ਓਹਦੇ ਵਿਚੋਂ ਸਾਨੂੰ ਭੀ ਕੁਝ ਦਿਓ ਤਾਂ ਅਚਾਰਜ ਸਾਨੂੰ ਉਤਰ ਦਿਤਾ ਜੇ ਅਸਾਂ ਦੇਣਾ ਹੁੰਦਾ ਤਾਂ ਅਸੀਂ ਲੈਂਦੇ ਕਾਸ ਨੂੰ? ਅਸਾਡੀ ਆਸ ਨਾ ਰਖੋ ਅਸਾਡੀ ਆਸਾ ਜੇਕਰ ਰਖੋਗੇ ਤਾਂ ਡਾਢੇ ਦੁਖਾਂ ਨੂੰ ਪਾਓਗੇ ਫੇਰ ਅਸਾਂ ਸੁਲਤਾਨ ਨੂੰ ਕਹਿਆ ਹੇ ਸੁਲਤਾਨ ਤੂੰ ਇਸ ਸਮੇ ਕੁਛ ਅਸਾਡੀ ਮਦਦ ਕਰ ਅਸੀਂ ਤੈਨੂੰ ਹਮੇਸ਼ਾਂ ਦਿੰਦੇ ਰਹੇ ਹਾਂ ਤਾਂ ਉਸ ਮੁਸਲੇ ਨੇ ਸਾਨੂੰ ਏਹ ਉਤਰ ਦਿਤਾ ਭਈ ਅਸਾਡੀ ਸ਼ਰਾ ਵਿਚ ਏਹ ਹੁਕਮ ਹੈ ਦੂਸਰੇ ਮਜ਼ਹਬ ਵਿਚੋਂ ਲੈ ਲੈਣਾ ਦੇਣਾ ਨਹੀਂ ਆਪਣੇ ਮਜ਼ਹਬ ਵਿਚ ਦੇਣਾ ਸਵਾਬ ਹੈ ਅਚਾਰਜ ਨੇ ਕਿਹਾ ਜੇਹੜਾ ਦਾਨ ਸਾਨੂੰ ਦਿੰਦੇ ਹੈਨ ਜੇਕਰ ਅਸੀਂ ਭਲੇ ਕੰਮ ਵਿਚ ਲਾਈਏ ਤਾਂ ਤੁਸਾਨੂੰ ਅਸੀਂ ਦੇਈਏ ਅਸੀਂ ਤਾਂ ਓਹ ਧਨ ਖੋਟੇ ਕਰਮਾਂ ਵਿਚ ਹੀ ਲਗਾ ਛਡਦੇ ਹਾਂ ਫੇਰ ਨਿਰਾਸ਼ ਹੋ ਕਰ ਬੈਠ ਗਏ ਤਾਂ ਇਕ ਸਿੰਘ ਨੇ ਪੁਛਿਆ ਕਿਉਂ ਭਾਈ ਨਿਰਾਸ਼ ਕਿਉਂ ਹੂਏ ਹੋ ਉਹਨੇ ਕਹਾ ਕਰਜੇ ਵਾਲੇ ਨੇ ਨਿਹਾਇਤ ਤੰਗ ਕੀਆ ਹੈ ਅਸਾਂ ਜਿਸਨੂੰ ਧਨ ਦੀਆ ਹੈਸੀ ਪੁੰਨ ਕਰਕੇ ਓਹ ਸਭੇ ਜਵਾਬ ਦੇਵਤੇ ਹੈਨ ਤਾਂ ਉਸ ਸਿਖ ਨੇ ਕਹਾ ਕਦੀ ਕੁਛ ਗੁਰ ਨਾਨਕ ਜੀ ਦੇ ਨਾਮ ਦਾ ਵੀ ਦੀਆ ਹੋਈ ਤਾਂ ਉਸ ਨੇ ਕਹਾ ਜੀ ਇਕ ਦਿਨ ਸਿੰਘਾਂ ਨੂੰ ਪ੍ਰਸ਼ਾਦਿ ਛਕਾਯਾ ਸੀ

ਉਸ ਕਿਹਾ ਉਥੇ ਵੀ ਜਾ ਉਥੇ ਜਾਣ ਲੱਗਾ ਤਾਂ ਸਿਖ ਨੇ ਕਿਹਾ ਕਰਜਾਈ ਜਾਣੇ ਨਹੀਂ ਦੇਵਤਾ ਤੂੰ ਕੁਛ ਕਰਾਰ ਕਰਕੇ ਜਾ ਉਸ ਨੂੰ ਬੂਹੇ ਦੇ ਅਗੇ ਖੜਾ ਕਰ ਜਾਵੀਂ ਤੂੰ ਅੰਦਰ ਜਾਕੇ ਉੱਠੀ ਨਾ ਉਹ ਤੈਨੂੰ ਸਦਣ ਤੇ ਤੂੰ ਆਈਂ ਨਾ ਉਹ ਅੰਦਰ ਲੰਘ ਨਹੀਂ ਸਕਦੇ ਜਦ ਏਹ ਬਚਨ ਸੁਣਾ ਉਸੀ ਵਕਤ ਜਾ ਕੇ ਉਸੀ ਤਰਾਂ ਕੀਤਾ ਉਹ ਥਕ ਥਕ ਕੇ ਮੁੜ ਆਏ ਤਾਂ ਕਹਾ ਗੁਰੂ ਜੀ ਨੇ ਮੇਰੀ ਸਹਾਇਤਾ ਕੀਤੀ ਹੈ। ਤਾਂਤੇ ਹੇ ਭਾਈਓ ਗੁਰੂ ਬਿਨਾਂ ਕੋਈ ਨਹੀਂ ਸਹਾਇਤਾ ਕਰਦਾ ਤੁਸੀਂ ਗੁਰੂ ਕੇ ਸਿਖਾਂ ਨੂੰ ਦੇਵੋ ਇਕ ਦਾ ਅਨੇਕ ਹੋਕੇ ਮਿਲਦਾ ਹੈ ਗੁਰੂ ਜੀ ਸ਼ਬਦ ਕਹਿਆ। 'ਕੂੜ ਰਾਜਾ ਕੂੜ ਪਰਜਾ ਕੂੜ ਸਭ ਸੰਸਾਰ ॥ ਕੂੜ ਕੂੜੇ ਨੇਹੁ ਲਗਾ ਵਿਸਰਿਆ ਕਰਤਾਰ ॥' ਜੋ ਸੰਸਾਰ ਚਰ ਅਚਰ ਦਿਸ਼ਟ ਮਾਨ ਹੈ ਏਹ ਸਭ ਕੂੜਾ ਹੈ ਸਚਾ ਤਾਂ ਪਰਮੇਸ਼ਰ ਜੀ ਦਾ ਨਾਮ ਹੀ ਜਾਨਹੁ ਸ਼ਬਦ–'ਕੋਈ ਬਾਰ ਪਸਰਿਓ ਪਾਸਾਰ ॥ ਸਦਾ ਸਦਾ ਇਕ ਏਕੰਕਾਰ' ॥ ਹੇ ਸਿਖੋ ਨਾਮ ਜਪਣ ਵਾਲੇ ਸਦਾ ਹੀ ਅਮਰ ਹੈਨ ਹੇ ਸਿਖੋ ਤੁਹਾਡਾ ਇਸ਼ਟ ਏਕ ਸ੍ਰੀ ਗੁਰੂ ਗਰੰਥ ਸਾਹਿਬ ਜੀ ਹੈ ਖਾਲਸੇ ਅਰਜ਼ ਕਰੀ ਹੇ ਗੁਰੂ ਜੀ ਅਸੀਂ ਪਾਂਚ ਸੌ ਸਿੰਘ ਹਾਂ ਤੁਰਕਾਂ ਦੀ ਬੇਅੰਤ ਫੌਜ ਹੈ ਅਰ ਓਹ ਅਸਾਡੇ ਤੇ ਘਰਾ ਘੱਟ ਬੈਠੇ ਹਨ ਹੇ ਗੁਰੂ ਜੀ ਅੱਜ ਕੋਈ ਜ਼ਾਹਰੀ ਕਲਾ ਦਿਖਾਵੋ। ਤੁਸਾਂ ਕਹਿਆ ਸੀ ਕੈਹਰ ਦੀ ਪੌਣ ਵਰਗੀ ਤਾਂ ਗੁਰੂ ਸਚੇ ਪਾਤਿਸ਼ਾਹ ਸ਼ਬਦ ਪੜ੍ਹਿਆ–'ਹਰਿ ਸੰਗ ਲਾਗ ਰਹਿਓ ਮੇਰਾ ਚੀਤ ॥ ਆਦਿ ਅੰਤ ਪ੍ਰਭ ਸਦਾ ਸਹਾਇ ਧੰਨ ਹਮਾਰਾ ਮੀਤ ॥ ਮਨੋ ਬਿਲਾਸ ਭਏ ਸਾਹਿਬ ਕੇ ਅਚਰਜ ਤਿਸ ਵਡਿਆਈ ॥ ਸਿਮਰਿ ਸਿਮਰਿ ਅਨੰਦ ਕਰ ਨਾਨਕ ਪ੍ਰਭ ਪੂਰਨ ਪੈਜ ਰਖਾਈ ॥' ਬਚਨ ਹੋਇਆ ਇਸ ਸ਼ਬਦ ਕੇ ਪੜ੍ਹੋ ਜਬ ਦੁਪਹਿਰ ਹੋਵੇ ਚੋਹਾਂ ਸਾਹਿਬ

ਜ਼ਾਦਿਆਂ ਦੇ ਨਾਮ ਲੈ ਕਰਕੇ ਸਤਿ ਸ੍ਰੀ ਅਕਾਲ ਦਾ ਜੈਕਾਰਾ ਬੁਲਾਵਣਾ ਹੁਕਮ ਦਿਤਾ ਸੌ ਸਿੰਘ ਬਾਹਰ ਪਹਿਰੇ ਪਰ ਖੜੇ ਹੋ ਜਾਵਹੁ ਆਪਣੇ ਸੀਤ ਪਾਲੇ ਕਾ ਬਚਾਓ ਰਖੋ ਜਦ ਆਰਤੀ ਸੋਹਿਲੇ ਦਾ ਭੋਗ ਪਾਇ ਅਰਦਾਸਾ ਸੋਧਿਆ ਐਸ਼ੀ ਠੰਢੀ ਪੌਣ ਵਗੀ ਸਰੇ ਤੁਰਕ ਪਾਲੇ ਸੀਤ ਨੇ ਮਾਰ ਲਏ ਜੇਹੜੇ ਪਹਿਰੇ ਵਾਲੇ ਸਿੰਘਾਂ ਸੇ ਉਹਨਾਂ ਵਿਚੋਂ ਪੰਜ ਬਚੇ ਰਹੇ ਤਾਂ ਸਿੰਘਾਂ ਪੁਛਿਆ ਹੇ ਗੁਰੂ ਜੀ ਸਾਡੇ ਪੰਜ ਸਿੰਘ ਬਚ ਰਹੇ ਅਤੇ ਬਾਕੀ ਪਾਂਚ ਸਉ ਤੁਰਕਾਂ ਦੇ ਸਾਥ ਹੀ ਮਰ ਗਏ ਇਹਨਾਂ ਪੰਜਾਂ ਕੋ ਪਾਲੇ ਕੀ ਪੀੜਾ ਨਾ ਹੋਈ ਗੁਰਾਂ ਬਚਨ ਕੀਤਾ ਹੇ ਸਿਖੋ ਤੁਸੀਂ ਉਹਨਾਂ ਸਿੰਘਾਂ ਪਾਸੋਂ ਹ। ਪੁਛੋ ਤਾਂ ਉਹਨਾ ਸਿੰਘਾਂ ਪਾਸੋਂ ਪੁਛਿਆ ਹੇ ਸਿੰਘੋ ਸਚ ਦਸੋ ਤਾਂ ਉਹਨਾਂ ਆਖਿਆ ਭਾਈ ਸਾਨੂੰ ਸਚੇ ਗੁਰੂ ਦਾ ਹੁਕਮ ਹੈ ਕਿ ਗੁਰੂ ਗਰੰਥ ਸਾਹਿਬ ਜੀ ਦੀਆਂ ਲਾਵਾਂ ਹਮੇਸ਼ਾ ਹਰ ਰੋਜ਼ ਪੜਿਆ ਕਰੋ ਅਰ ਵਿਵਾਹ ਭੀ ਲਾਵਾਂ ਸੇ ਕਰਨਾ ਜਪੁਜੀ ਦੇ ਪਿਛੋਂ ਹਰ ਰੋਜ਼ ਅਸੀਂ ਲਾਵਾਂ ਦਾ ਪਾਠ ਕਰਦੇ ਹਾਂ ਸੋ ਗੁਰੂ ਜੀ ਹਮਾਰੇ ਅੰਗ ਸੰਗ ਸਹਾਇਤਾ ਕਰਦੇ ਹਨ ਸੁਣ ਕੇ ਸਾਰੇ ਸਿਖਾ ਗੁਰੂ ਜੀ ਕੀ ਚਰਨੀਂ ਲਗੇ ਤਾਂ ਗੁਰੂ ਸਚੇ ਨੇ ਹੁਕਮ ਕੀਤਾ ਜੋ ਕੋਈ ਸਾਡਾ ਸਿਖ ਹੋਵੇਗਾ ਓਹ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀਆਂ ਲਾਵਾਂ ਪੜ ਕਰ ਵਿਵਾਹ ਕਰੇਗਾ ਅਰ ਰੋਜ਼ ਹੀ ਪਾਠ ਕਰਦਾ ਰਹੇਗਾ ਉਸ ਦੀ ਗੁਰੂ ਜੀ ਸਹਾਇਤਾ ਕਰੇਗਾ ਅਰ ਫੇਰ ਹੁਕਮ ਦੀਆ ਸਿੰਘੋ ਉਦਮ ਕਰੋ ਤੇ ਟੋਏ ਖੋਦੋ ਤੁਰਕਾਂ ਦੀਆਂ ਲੋਥਾਂ ਨੂੰ ਦਬਾ ਦੇਇ ਏ ਟੋਏ ਵਿਚ। ਉਪਰ ਸਿੰਘਾਂ ਦੀਆਂ ਲੋਥਾਂ ਦਾ ਸਿਸਕਾਰ ਕਰੋ ਫੇਰ ਗੁਰਦੁਆਰਾ ਬਣਾਓ ਅਰ ਸਭਨਾਂ ਦੀ ਮੁਕਤ ਹੋਵੇਗੀ ਅਰ ਇਹ ਮੁਸਲੇ ਅਗਲੈ ਜਨਮ ਹਿੰਦੂ ਸਿਖਾਂ ਦੇ ਘਰ ਪੈਦਾ ਹੋਵਣਗੇ ਇਕ ਸਿਖ ਨੇ ਆਨ ਕਰਬੇਨਤੀ ਕਰੀ

ਹੇ ਗੁਰੂ ਅੰਤਰਯਾਮੀ ਸਚੇ ਪਾਤਿਸ਼ਾਹ ਜੀ ਸਿਖ ਕੋਠੇ ਪਰ ਪੂਰਾ ਹੋਇ ਗਇਆ ਹੈ ਕੋਈ ਉਪਾਉ ਦਸੋ ਜੀ ਬਚਨ ਕੀਤਾ ਹੇ ਸਿਖੋ ਪੰਜ ਪਾਠ ਜਪੁਜੀ ਦੇ ਕਰਕੇ ਸਸਕਾਰ ਕਰ ਦਿਓ ਜੇ ਪੰਚ ਕਾ ਵਿਖੇ ਮਰੇ ਤਦ ਵੀ ਪੰਜ ਪਾਠ ਜਪੁਜੀ ਸਾਹਿਬ ਕਰਕੇ ਪ੍ਰਾਣੀ ਦਾ ਸਿਸਕਾਰ ਕਰੋ ਪ੍ਰਾਣੀ ਦਾ ਦੀਵਾ ਅਧ ਮਾਰਗ ਨਹੀਂ ਕਰਣਾ ਨਾਲੇ ਪ੍ਰਾਨੀ ਦੇ ਪੈਰ ਚਿਖਾ ਵਲ ਨਹੀਂ ਕਰਣੇ ਦੀਵਾ ਪ੍ਰਾਣੀ ਦੇ ਹਥ ਪਰ ਬਾਲਕੇ ਨਹੀਂ ਰਖਣਾ ਜਦ ਪ੍ਰਾਣ ਨਿਕਲਦੇ ਹਨ ਜੀਉ ਸੂਖਮ ਰੂਪ ਧਾਰ ਕੇ ਲੋਥ ਤੇ ਸੈਲ ਕਰਦਾ ਹੈ ਓਸ ਵੇਲੇ ਦੀਵੇ ਦੀ ਲੋਬ ਕੇ ਸਾਥ ਉਸਕੇ ਅੰਗ ਜਲਦੇ ਹਨ ਹੇ ਸਿਖੋ ਤੁਸੀਂ ਦੀਵਾ ਪ੍ਰਾਣੀ ਥੋਂ ਦੂਰ ਰਖੋ ਪ੍ਰਾਣੀ ਦਾ ਸੀਸਾ ਮਸਾਣ ਪਾਸੇ ਰਖੀਏ ਸ਼ਹੀਦੀ ਦਰਜਾ ਹੈ ਪੈਰ ਕਰਨੇ ਸੇ ਕਾਇਰ ਹੋਤਾ ਹੈ ਤੁਸਾਂ ਪ੍ਰਾਣੀ ਦਾ ਸਿਰ ਉਤਰ ਕੇ ਪਾਸੇ ਮਸਾਣ ਵਿਚ ਜਾਕੇ ਰਖੋ ਰਸਤੇ ਵਿਚ ਨਹੀਂ ਰਖਣਾ ਜਪੁਜੀ ਮੰਤ੍ਰ ਪੜ੍ਹੇ ਪਰੇਤ ਸ੍ਵਾਹਾ ਨਹੀਂ ਰਹਿਣਾ ਹੇ ਸਿਖੋ ਤੁਸਾਂ ਅਧ ਮਾਰਗ ਨਹੀਂ ਭੰਨਣਾ ਅਚਾਰਜ ਪਾਪੀ ਦੇ ਮੁਖੋਂ ਮੰਤਰ ਨਹੀਂ ਸੁਣਨਾ ਜੋ ਮੇਰਾ ਸਿਖ ਹੋਵੇਗਾ ਓਹ ਇਸ ਅਪਰਾਧ ਥੀਂ ਬਚੇਗਾ ॥ ੯੮ ॥

### ਆਗੇ ਸਾਖੀ ਉਨੱਤ੍ਰਵੀਂ ਪ੍ਰਾਰੰਭ ਹੋਈ

ਗੁਰੂ ਦੀਨ ਦਯਾਲ ਜੀ ਸਰਬਗ ਜੀ ਫਲਗੂ ਵਿਖੇ ਦਰਬਾਰ ਲਗਾਇਆ ਅਰ ਸੰਗਤਾਂ ਪ੍ਰਤਿ ਟਿਕੇ ਦੀ ਵਾਰਤਾ ਇਹ ਸ਼ਬਦ ਪੜ ਕੇ ਉਪਦੇਸ਼ ਕਰਕੇ ਭਏ । 'ਸਿਲ ਜੋਗ ਅਲੂਣੀ ਚਟੀਏ॥ ਤੁਧ ਡਿਠੇ ਸਚੇ ਪਾਤਿਸ਼ਾਹ ਮਲ ਜਨਮ ਜਨਮ ਦੀ ਕਟੀਏ ॥' ਹੁਕਮ ਹੋਇਆ ਹੇ ਸਿਖੋ ਦੀਵਾਨ ਲਗਾਕੇ ਗੁਰ ਚਰਨਾਂ ਜੱਗ ਬਾਣੀ ਦਾ ਉਚਾਰ ਕਰੋ ਸਾਖੀਆਂ ਦਾ ਪਾਠ ਕਰਹੁ ਤਿਨਸੇ ਅਠ ਸਠ ਤੀਰਥ ਕਾ ਪੁੰਨ ਏਕ ਪਾਠ ਕਰਨੇ ਕਰਕੇ ਪ੍ਰਾਪਤ

ਹੋਵੇਗਾ। ਸੰਗਤ ਗੁਰੂ ਜੀ ਪਾਸ ਅਰਜ ਕਰੀ ਸਾਡੇ ਮਨ ਵਿਖੇ ਭਰਮ ਉਪਜਿਆ ਹੈ ਕਥਾ ਸੁਣੀ ਸੀ ਤੀਰਥਾਂ ਦੇ ਜਾਣੇ ਵਾਲੇ ਰਾਹ ਦੇ ਵਿਚ ਜਾਂ ਤੀਰਥ ਕੇ ਕਾਲ ਹੋ ਜਾਏ ਤਾਂ ਉਸ ਦੀ ਸੁੱਧ ਗਤੀ ਹੋਤੀ ਹੈ ਤਾਂ ਤੇ ਅਨੇਕ ਜੀਵ ਇਸ ਮੌਤ ਮਰਦੇ ਹਨ ਗੁਰੂ ਜੀ ਸਾਨੂੰ ਉਨਕਾ ਦਰਸ਼ਨ ਕਰਾਓ ਤੁਹਾਥੋਂ ਕੁਛ ਛਿਪਿਆ ਨਹੀਂ ਰਹਿੰਦਾ ਹੇ ਗੁਰੂ ਜੀ ਅਸੀਂ ਪ੍ਰਤੀਤ ਕਰਾਂਗੇ ਜੀ। 'ਗੋਂਡ ਰਵਿਦਾਸ ਜੀਉ ਕਾ। ਜੇ ਓਹ ਅਠ ਸਠ ਤੀਰਥ ਨਾਵੈ ॥ ਜੇ ਓਹ ਦੁਆਦਸ ਸਿਲਾ ਪੂਜਾਵੈ ॥ ਜੇ ਓਹ ਕੂਪਤਟਾ ਦੇਵਾਵੈ ॥ ਕਰੇ ਨਿੰਦ ਸਭ ਬਿਰਥਾ ਜਾਵੈ ॥ ਸਾਧ ਕਾ ਨਿੰਦਕ ਕੈਸੇ ਤਰੈ ॥' ਜੋ ਗੁਰੂ ਘਰ ਦੀ ਨਿੰਦਾ ਕਰੇਗਾ ਓਹ ਨਰਕ ਵਿਖੇ ਦੁਖ ਭੋਗੇਗਾ 'ਕਹੁ ਕਬੀਰ ਅਬ ਕਹੀਏ ਕਾਹਿ ॥ ਸਾਧ ਸੰਗਤ ਬੈਕੁੰਠੇ ਆਹਿ ॥ ਜਿਥੇ ਗੁਰੂ ਗ੍ਰੰਥ ਸਾਹਿਬ ਜੀ ਕਾ ਪਾਠ ਹੁੰਦਾ ਹੋਵਹਿ ਗਾ ਉਸ ਅਸਥਾਨ ਕਾ ਨਾਮ ਬੈਕੁੰਠ ਪੁਰੀ ਹੈ 'ਅਠ ਸਠ ਤੀਰਥ ਸਾਧ ਕੈ ਚਰਨ ॥ ਚਾਰ ਪਦਾਰਥ ਜੇ ਕੋ ਮਾਗੈ ॥ ਸਾਧ ਜਨਾ ਕੀ ਸੇਵਾ ਲਾਗੈ ॥ ਜੇ ਕੋ ਜਨਮ ਮਰਨ ਤੇ ਡਰੈ ॥ ਸੰਤ ਜਨਾ ਕੀ ਸਰਨੀ ਪਰੈ ॥ ਜਿਸ ਜਨ ਕੋ ਪ੍ਰਭ ਦਰਸ ਪਿਆਸਾ ॥ ਨਾਨਕ ਤਾਂਕੈ ਬਲ ਬਲ ਜਾਸਾ ॥' ਬਚਨ ਹੋਇਆ ਹੇ ਸਿਖੋ ਤੁਸੀ ਧੰਨ ਹੋ ਜੇਹੜੇ ਗੁਰਾਂ ਕੇ ਬਚਨਾਂ ਵਿਖੇ ਆਪਣੇ ਮਨ ਦੀ ਪ੍ਰੀਤੀ ਕੇ ਸਾਥ ਸਚਾ ਭਰੋਸਾ ਰਖਦੇ ਹੋ ਜ ਅਸਾਂ ਮੁਕਤ ਉਪਦੇਸ ਸਿਖਾਂ ਸੰਤਾਂ ਕੋ ਸੁਣਾਇਆ ਹੈ ਤੁਸੀਂ ਪ੍ਰਤੀਤ ਰਖੋ 'ਗੰਗਾ ਤੀਰ ਜੁ ਘਰ ਕਰੈ ਪੀਵੈ ਨਿਰਮਲ ਨੀਰ ॥ ਬਿਨ ਹਰਿ ਭਗਤ ਨ ਮੁਕਤਿ ਹੋਇ ਇਉ ਕਹਿ ਰਹੇ ਕਬੀਰ ॥' ਸਿਖੋ ਨਾਮ ਦਾਨ ਦਇਆ ਧਰਮ ਸੰਤੋਖ ਖਿਮਾਂ ਇਸ਼ਨਾਨ ਏਹੁ ਸਾਧਨ ਪ੍ਰਗਟ ਹੈਨ ਭਾਵੇਂ ਕਿਸੇ ਬੈਠ ਕੇ ਕਰੇ ਸਿਖਾਂ ਪੁਛਿਆ ਗੁਰੂ ਜੀ ਸਾਧ ਭੇਖ ਸਭ ਕੁਛ

ਜਾਨਦੇ ਹੈਨ ਓਹ ਭੀ ਤੀਰਥ ਕਰਦੇ ਹੈਨ ਸਿਖੇ ਸਾਧ੍ਹਾਂ ਭੇਖਾਂ ਦਾ ਕੋਈ ਰੋਜ਼ਗਾਰ ਨਹੀਂ ਕੀਤਾ । ਜਿਥੇ ਸੇਵਾ ਆਦਰ ਹੋਵੇ ਓਥੇ ਜਾਂਦੇ ਹੈਨ ਭੇਖ ਏਸੇ ਵਾਸਤੇ ਧਾਰਨ ਕੀਤਾ ਹੈ ਕਿਸੇ ਕਉ ਆਪਣਾ ਹਾਲ ਨਹੀਂ ਦੱਸਣਾ ਪੜਦਾ ਹੈ ਜੋ ਕੋਈ ਦੇਖੇਗਾ ਆਪ ਹੀ ਸੇਵ ਕਰੇਗਾ ਜੋ ਹਰ ਵਕਤ ਪਰਮੇਸ਼ਰ ਦਾ ਸਿਮਰਨ ਕਰਦੇ ਹੈਨ ਓਹਨਾਂ ਕਉ ਆਪਣੇ ਸਵਰੂਪ ਆਤਮਾ ਕਾ ਗਿਆਨ ਹੋਤਾ ਹੈ ਜੇਹੜੇ ਬਿਨਾਂ ਭਜਨ ਗਿਆਨ ਥੋਂ ਹੈਨ ਚਾਹੇ ਤੀਰਥ ਕੇ ਰਹਿਕੇ ਮਰਨ ਚਾਹੇ ਰਸਤੇ ਗਵਨ ਵਿਖੇ ਮਰਨ ਗਤੀ ਨਹੀਂ ਹੁੰਦੀ ਜੇ ਸਤੋ ਗੁਣ ਵਿਖੇ ਦੇਹ ਦਾ ਤਯਾਗ ਹੋਵੇ ਤਾਂ ਧਰਮ ਪਵਿਤ੍ਰ ਗਤੀ ਹੋਤੀ ਹੈ ਰਜੋ ਗੁਣ ਸਾਥ ਦੇਹ ਕਾ ਤਯਾਗ ਹੋਵੇ ਤਾਂ ਰਾਜਧਾਨੀ ਭੋਗਾਂ ਦੀ ਪ੍ਰਾਪਤੀ ਹੋਤੀ ਹੈ ਤੁਮੋ ਗੁਣ ਸਾਥ ਦੇਹ ਕਾ, ਤਯਾਗ ਹੋਵੇ ਤਾਂ ਪਸ਼ੂਆਂ ਦੀ ਖੋਟੀ ਜੂਨ ਮਿਲਦੀ ਹੈ ਕਲਜੁਗ ਮੇਂ ਗੁਰੂ ਗਰੰਥ ਸਾਹਿਬ ਜੀ ਕੀ ਬਾਣੀ ਗਰੰਥ ਸਾਹਿਬ ਜ਼ੀ ਕਾ ਨਿਤਨੇਮ ਪਾਠ ਕੀਤਾ ਕਰੋ ਸਾਰੇ ਤੀਰਥ ਅੰਗ ਸੰਗ ਰਹਿਣਗੇ ਜਾਂ ਗੁਰੂ ਜੀ ਇਸ਼ਨਾਨ ਕਰਨ ਲਗੇ ਮਛ ਕਛ ਸੰਸਾਰ ਤੰਦੂਏ ਬੋਲਣ ਮੇਂਡਕ ਗੁਰੂ ਜੀ ਕੋ ਚੌਫੇਰੇ ਘੇਰੇ ਘਤਕੇ ਆਪੋ ਆਪਣੀਆਂ ਬੋਲੀਆਂ ਬੋਲ ਬੋਲਕੇ ਪੁਕਾਰ ਕਰਨ ਲਗੇ ਗੁਰੂ ਜੀ ਬਰ ਸਿੰਘ ਅਵਤਾਰ ਜੀ ਅਸੀਂ ਧਨ ਪਾਤ੍ਰ ਸਾਂ ਤੀਰਥ ਕਰਨ ਆਏ ਥੇ ਏਥੇ ਹੀ ਮਰੇ ਸਗੋਂ ਸਾਨੂੰ ਖੋਟਾ ਜੂਨ ਮਿਲੀ ਹੈ ਸਾਡੀ ਹੁਣ ਗਤੀ ਕਰੋ ਜੀ ਤੇਰਿਆਂ ਮੰਤ੍ਰਾਂ ਵਿਚ ਹੀ ਕਲਾ ਹੁਣ ਰੋਹ ਗਈ ਹੈ ਕਲ-ਜੁਗ ਨੇ ਹੋਰਨਾਂ ਸ਼ਾਸਤ੍ਰਾਂ ਦੀ ਸਾਰੀ ਕਲਾ ਤੇ ਬਜ਼ੁਰਗੀ ਸਾਰਿਆਂ ਦੀ ਦੂਰ ਕਰ ਛਡੀ ਹੈ ਇਕ ਬਜ਼ੁਰਗੀ ਤੇ ਕਲਾ ਤੁਸਾਂ ਦਸ ਗੁਰਾਂ ਦੀ ਬਾਣੀ ਵਿਚ ਹੀ ਕਾਇਮ ਹੈ ਅਸੀਂ ਹੋਰਨਾਂ

ਸ਼ਾਸਤ੍ਰਾਂ ਮਗਰ ਰਹੇ ਤਾਂਹੀ ਤਾਂ ਅਸਾਡੀ ਗਤੀ ਨਹੀਂ ਹੋਈ ਜੇਹੜਾ ਪੁੰਨ ਸਾਥੋਂ ਬ੍ਰਾਹਮਣ ਮੰਤਰ ਸਾਥ ਕਰੌਂਦੇ ਸਨ ਓਸਨੇ ਸਾਨੂੰ ਸਹਾਇਤਾ ਨਹੀਂ ਦਿਤੀ। ਗੁਰੂ ਜੀ ਬਚਨ ਕੀਤਾ ਸਾਹਿਬਜ਼ਾਦੇ ਅਜੀਤ ਸਿੰਘ ਜੀ ਦੇ ਖੰਡੇ ਸਾਥ ਅੰਮ੍ਰਿਤ ਛਕੋ ਗੁਰੂ ਕਾ ਮੰਤ੍ਰ ਗੁਰਦੁਆਰਾ ਸ੍ਰੀ ਅਕਾਲ ਤਖਤ ਹਰਿ ਸਰ ਜਾਇ ਕਰ ਅੰਮ੍ਰਿਤ ਤਯਾਰ ਕਰਕੇ ਪੈਹਲੇ ਆਨੰਦ ਪੜ ਕਰ ਅੰਮ੍ਰਿਤ ਵੇਲੇ ਜਲ ਕੇ ਵਿਖੇ ਕੇਸਾਂ ਸਣੇ ਚੁਭੇ ਲਗਾਓ ਸੁਚ ਪਵਿਤਰ ਹੋਇ ਕਰ ਅੰਮ੍ਰਿਤ ਛਕ ਕਰ ਗੁਰਾਂ ਕੇ ਬਚਨਾਂ ਪਰ ਭਰੋਸਾ ਰਖੋਗੇ ਤਾਂ ਸਰੀਰ ਤਿਆਗ ਕਰ ਚਤੁਰ ਭੁਜ ਰੂਪ ਹੋ ਕਰ ਸ੍ਵਰਗ ਵਿਖੇ ਜੈਕਾਰ ਕਰਦੇ ਚਲੇ ਜਾਓਗੇ ਸਾਰੀ ਦੁਨੀਆਂ ਸੰਤ ਸਿਖ ਸਿੰਘ ਦੇਖ ਕਰ ਅਸਚਰਜ ਰਹਿ ਗਏ ਅਪਸ ਮੇਂ ਕਹਿਣੇ ਲਗ ਪਏ ਅਸਾਡਾ ਗੁਰੂ ਪੂਰਾ ਗੁਰੂ ਹੈ ਜੀ ਅਸੀਂ ਤਾਂ ਹੁਣ ਸਾਰੇ ਇਸ ਕਲਾ ਧਾਰੀ ਗੁਰੂ ਕੇ ਹੁਕਮ ਮੇਂ ਰਹੇਂਗੇ ਏਹ ਭਰੋਸੇ ਵਾਲੇ ਸਿੰਘਾਂ ਕਾ ਮਤ ਜੋ ਕਚੇ ਹਨ ਜਬ ਕੋਈ ਵਡਿਆਈ ਕਰੇ ਤਾਂ ਉਸ ਕਾ ਭਰੋਸਾ ਰਖਨਾ ਜੇ ਕੋਈ ਨਿੰਦਯਾ ਕਰੇ ਸੁਣ ਕੇ ਭਰੋਸਾ ਛਡ ਦੇਵਣਾ ਇਹ ਸਿਖ ਨੂੰ ਨਾ ਚਾਹੀਏ ਗੁਰੂ ਅੰਗਦ ਜੀ ਭਰੋਸਾ ਕੀਆ ਸ੍ਰੀ ਗੁਰੂ ਨਾਨਕ ਸਾਹਿਬ ਜੀ ਬਚਨ ਕੀਆ ਬਚਾ ਅੰਗਦ ਭੁਖ ਲਗੀ ਹੋਈ ਤਾਂ ਤੂੰ ਇਸ ਮੁਰਦੇ ਨੂੰ ਖਾਇ ਲੈ ਸਤ ਬਚਨ ਕਹਿ ਕਰ ਜਾਕਰ ਪਲਾ ਚੁਕਕੇ ਖਾਣੇ ਲਗੇ ਤ੍ਰਿਹਾਵਲ ਕਾ ਕੜਾਹ ਪ੍ਰਸ਼ਾਦਿ ਤਿਆਰ ਹੂਆ ਪੜਾ ਹੈ ਉਸੀ ਵਕਤ ਖਾਣੇ ਲਗ ਪਏ ਦੇਖ ਕਰ ਬਡੇ ਪ੍ਰਸੰਨ ਹੂਏ ਅਰ ਕਹਾ ਬਚਾ ਅੰਗਦ ਨਿਹਾਲ ਹੋ ਅਰ ਕਹਾ ਜੋ ਗੁਰੂ ਜੀ ਦੇ ਬਚਨਾਂ ਪਰ ਭਰੋਸਾ ਰਖਨਗੇ ਸ੍ਰੀ ਗੁਰੂ ਨਾਨਕ ਜੀ ਕਲ ਜੁਗ ਵਿਖੇ ਆਪ ਓਸ ਦੀ ਸਹਾਇਤਾ ਕਰਨਗੇ ਸ੍ਰੀ ਗੁਰੂ ਜੀ

ਬਖਸਿੰਦ ਹਨ ॥ ਦੋਹਰਾ ॥ ਵਾਹਿਗੁਰੂ ਜੀ ਕੇ ਬਚਨ ਜੋ ਸਿੱਖ ਸੁਣੇ ਮਨ ਲਾਇਆ ॥ ਸਾਖੀ ਸਿਖੀ ਪਰੇਮ ਸੇ ਪੜ੍ਹੋ ਪਰੇਮ ਉਰਭਾਇ ॥ ੧ ॥ ੬੬ ॥

ਆਗੇ ਸਾਖੀ ੭੦ਵੀਂ ਪ੍ਰਾਰੰਭ ਹੋਈ ॥

ਗੁਰੂ ਸਚਾ ਪਾਤਸ਼ਾਹ ਦੀਨ ਦਯਾਲ ਕ੍ਰਿਪਾ ਕੇ ਸਾਗਰ ਗੁਣ ਰਤਨਾਗਰ ਸਚੇ ਪਾਤਸ਼ਾਹ ਪੰਥ ਕੇ ਵਾਲੀ ਜਗਤ ਗੁਰੂ ਅੰਤਰ ਯਾਮੀ ਬਖਸਿੰਦ ਗੁਰੂ ਜੀ ਨੇ ਸ਼ੰਗਰੂਰ ਵਿਖੇ ਦੀਵਾਨ ਲਗਾਇ ਕਰ ਸੰਗਤਾਂ ਨੂੰ ਦਰਸ਼ਨ ਦੇ ਕ੍ਰਿਤਾਰਥ ਕੀਤਾ ਹੁਕਮ ਕੀਤਾ ਗਰਾਮ ਪਰ ਗਰਾਮ ਸੰਤ ਖਾਲਸਾ ਇਹ ਸਾਖੀਆਂ ਸੁਣਾ ਕਰ ਸਿਖਾਂ ਸੰਤਾਂ ਭਗਤਾਂ ਸਾਧਾਂ ਸਿੰਘਾਂ ਸੰਸਾਰੀਆਂ ਲੋਕਾਂ ਵਾਸਤੇ ਪਰਉਪਕਾਰ ਕਰਹੁ ਆਪਣੇ ਧਰਮ ਕਾ ਮੁਕਤ ਉਪਦੇਸ਼ ਕਰਿਆ ਕਰੋ ॥ ਸੰਸਾਰ ਭੂਲਾ ਨਾ ਫਿਰੇ ਸਰੋਤ ਥੋਂ ਬਿਨਾਂ 'ਆਪ ਜਪੇ ਅਵਰਾ ਨਾਮ ਜਪਾਵੈ ॥ ਨਾਨਕ ਓਹ ਬੈਸਨੋ ਪਰਮਗਤਿ ਪਾਵੈ ॥' ਗੁਰੂ ਗਰੰਥ ਸਾਹਿਬ ਜੀ ਮੈ ਕੇਵਲ ਪਰਮੇਸ਼ਰ ਜੀ ਕਾ ਸਿਮਰਨ ਭਜਨ ਹੈ ਗੁਰੂ ਨਾਨਕ ਜੀ ਥੋਂ ਲੈਕੇ ਨੌ ਪਾਤਸ਼ਾਹੀਆਂ ਕੋਈ ਮਜ਼ਹਬ ਮਿਰਜਾਦਾ ਹੋਰ ਸਿੱਧ ਨਹੀਂ ਕੀਤੀ ਏਕ ਸਾਨੂੰ ਹਿੰਦੂ ਮਜਹਬ ਥੀਂ ਗਿਲਾ ਨੀ ਭਾਸੀ ਤਾਂ ਤੀਜਾ ਪੰਥ ਸਿੰਘਾਂ ਦਾ ਸਾਜਿਆ ਹੈ ਬਿਨਾਂ ਕੇਸਾਂ ਧਾਰੀਆਂ ਥੀਂ ਤੁਰਕ ਵਸ ਨਹੀਂ ਹੋ ਸਕਦੇ ਕੇਸਾ ਭੀ ਕਮਲਾ ਰਮਲਾ ਮਸਤਾਨਾ ਅੰਮ੍ਰਿਤ ਛਕਕੇ ਸਿੰਘ ਸਜੇ ਉਸੀ ਵਕਤ ਚਤੁਰ ਹੋਕੇ ਗਰਜਨੇ ਲਗੇਗਾ ਤੁਰਕ ਸਿੰਘ ਨਾਮ ਕੋ ਦੇਖਤੇ ਹੀ ਭਜ ਜਾਏਗਾ ਜਾਂ ਸਿੰਘ ਫਤੇ ਗਜਾਵਣ ਤੁਰਕ ਭਜ ਜਾਵਣ ਮਾਲ ਧਨ ਸਿੰਘ ਲੁਟ ਖਾਵਣ ਬਚਨ ਕੀਤਾ ਯੁਧ ਸਮੇ ਚੰਡੀ ਕਾ ਪਾਠ [illegible] ਯੁਧ ਕਰੋ ਕਾਲ ਭੈ ਥੀਂ ਮੂਲ ਨਾ ਡਰੋ

ਸਿੰਘੋ ਜੋ ਸਨਮੁਖ ਮਰੇਗਾ ਸੋ ਅਪੱਛਰਾਂ ਕੇ ਲੈਣਗੇ ਹੁਲਾਰੇ ਜੁੱਧ ਕਰਨਗੇ ਸੂਰਮੇ ਕੈਰਾਂ ਮੂਲ ਨਹੀਂ ਕਰਨੇ ਭੇਡਾਂ ਚਾਰ ਕੇ ਗੁਜਾਰੇ ਕਰਨਗੇ ਖੜਗੇ ਤੇਗ ਨ ਦੇਖਣਗੇ ਕੋਈ ਮਾਰੋ ਮਾਰ ਪੁਕਾਰਨਗੇ ਸਿੰਘਾਂ ਗੁਰੂ ਜੀ ਪਾਸ ਹਥ ਜੋੜਕੇ ਬੇਨਤੀ ਕਰੀ ਜੀ ਮਹਾਰਾਜ ਸਾਨੂੰ ਤਿੰਨਾਂ ਰਹਿਤਾਂ ਦੀ ਬਖਸੀਸ ਕਰਹੁ ਜੀ ਬਚਨ ਕੀਤਾ ਜੋ ਇਛਾ ਤੁਸਾ ਧਾਰੀ ਹੈ ਸੋ ਕਹੁ ਬਖਸ਼ਾਂਗੇ ਗੁਰੂ ਜੀ ਤੇਰਾ ਹੁਕਮ ਹੈ ਸਰੀਰ ਪਰ ਉਸਤਰ ਨਹੀਂ ਲਗਾਉਣਾ ਹੁਣ ਅਸੀਂ ਬਹੁਤ ਦੁਖੀ ਹਾਂ ਜੀ ਸਾਡੀਆਂ ਬਗਲਾ ਵਿਚ ਜੀਵ ਪੈ ਜਾਂਦੇ ਹਨ ਬੋਇ ਆਂਵਦੀ ਹੈ ਜੇ ਨਕੋਂ ਵਾਲ ਨਾ ਕਢੀਏ ਤਾਂ ਗਲੀ ਜੀ ਰਹਿੰਦੀ ਹੈ ਜੀ ਕਾਲੇ ਵਾਲਾਂ ਵਿਚ ਖੁਰਕ ਹੁੰਦੀ ਹੈ ਬੜੇ ਬੜੇ ਵਾਲ ਹੋ ਗਏ ਹੈਂ ਜੀ ਹੇ ਗੁਰੂ ਜੀ ਤੈਥੋਂ ਡਰਦੇ ਚੋਰੀ ਕਈ ਲਾਹ ਭੀ ਸਟਦੇ ਹੈਨ ਜੀ ਅਸੀਂ ਤੇਰੇ ਹੁਕਮ ਵਿਏ ਤੁਰੀਏ ਤੁਸੀਂ ਆਪਣੀ ਜਬਾਨੀ ਹੁਕਮ ਬਖਸਹੁ ਜੀ ਬਚਨ ਹੂਆ ਜੋ ਤੁਸੀਂ ਮੰਗੋਗੇ ਸੋ ਦੇਵਾਂਗੇ ਸਿਖ ਤਾਂ ਗੁਰੂ ਸੁਖੀ ਸਿਖ ਦੁਖੀ ਤਾਂ ਗੁਰੂ ਭੀ ਦੁਖੀ ਸਰੀਰ ਦੇ ਵਾਲ ਨਹੀਂ ਲਾਹੁਣੇ ਲੋਕ ਨਿੰਦਿਆਂ ਕਰਨਗੇ ਸਹਾਰੀ ਨਹੀਂ ਜਾਣੀ ਆਪਣੇ ਮਜ਼ੁਬ ਪੰਥ ਕੀ ਗਿਲਾਨੀ ਕਰਨ ਸ਼ੈਤਾਨੀ ਸਿੰਘ ਮਥੇ ਤੇ ਟਿੱਕੇ ਲਗਾ ਕੇ ਗੁਰੂ ਜੀ ਦੇ ਹਜ਼ੂਰ ਆਇ ਕਰ ਫਤੇ ਗਜਾਈ ਬਚਨ ਹੂਆ ਸਿਖਾ ਤੇਰਾ ਗੁਰੂ ਕੌਣ ਹੈ ਸਿਖ ਕਹਿਆ ਮੇਰਾ ਗੁਰੂ ਗੁਰੂ ਗੋਬਿੰਦ ਸਿੰਘ ਹੈ ਬਚਨ ਹੂਆ ਸਿਖਾ ਕਦੇ ਅਸਾਂ ਟਿਕਾ ਵੀ ਲਾਇਆ ਹੈ ਸਿਖ ਬੇਨਤੀ ਕਰੀ ਹੇ ਗੁਰੂ ਜੀ ਮੈਨੂੰ ਬਖਸ਼ ਲਓ ਜੀ ਮੈ ਭੁਲ ਗਿਆ ਹਾਂ ਜੀ ਹੁਕਮ ਹੂਆ ਹੇ ਮੇਰਿਓ ਸਿਖੋ ਇਸ ਮਸਤਕ ਤੋਂ ਟਿਕਾ ਪੂੰਜ ਦੇਵੋ ਸਿਖਾਂ ਪੁਛਿਆ ਗੁਰੂ ਜੀ ਟਿਕੇ ਦਾ ਕੀ ਦੋਸ਼ ਹੈ ਟਿਕਾ ਬੈਸਨੋ ਲਵਾਂਦੇ

ਹਨ ਜੋ ਠਾਕੁਰ ਪੂਜਾ ਕਰਦੇ ਹਨ ਗੁਰੂ ਜੀ ਦੇ ਘਰ ਟਿਕਾ ਨਹੀਂ ਲਾਵਣਾ ਗੁਰੂ ਜੀ ਦੇ ਭੋਗ ਵੇਲੇ ਕੇਸਰ ਲਗਾਓ ਸਿਖਾਂ ਬਚਨ ਕੀਤਾ ਬਖਸ਼ ਲਓ ਜੀ ਮੈਂ ਭੁਲ ਗਇਆਂ ਹਾਂ ਜੀ ਹੁਕਮ ਹੂਆ ਮਰਿਆ ਸਿਖੋ ਇਸਦੇ ਮਸਤਕ ਤੋਂ ਟਿਕਾ ਲਾਹ ਦਿਓ ਜੋ ਸਿੰਘ ਅੰਮ੍ਰਿਤ ਛਕ ਲਵੇ ਤੇ ਫੇਰ ਟਿਕਾ ਲਗਾਵੇ ਓਸ ਨੂੰ ਦੇਗ ਤੇ ਨ ਚੜਨ ਦੇਵੇ ਓਹ ਮਲੇਛ ਰੂਪ ਹੋਤਾ ਹੈ ਸਿੰਘੋ ਕਦਰ ਭੇਟ ਕਾ ਨਾਮ ਝਟਕਾ ਹੈ ਕਛ ਕੇਸਾਂ ਦਾ ਨਾਮ ਸਿੰਘ ਹੈ ਦੋ ਵਾਰੀ ਰੋਜ ਕੰਘਾ ਕਰਿਆ ਕਰਹੁ ਅਸ਼ਨਾਨ ਜਾਂ ਪੰਜ ਅਸ਼ਨਾਨਾ ਕਰਕੇ ਮੂੰਹ ਪੈਰ ਧੋਇ ਕੇ ਇਕ ਚੁਲ਼ਾ ਜਲ ਕੇ ਸਾਥ ਕਰਹੁ ਕੇਸਾਂ ਵਿਖੇ ਜਲ ਪਾਓ ਪਗ ਦਸਤਾਰ ਜਿਮੀਨ ਪਰ ਨਹੀਂ ਰਖਣੀ ਅਦਬ ਨਾਲ ਰਖਣੀ ਸਮਯ ਨੰਗੇ ਜਿਸ ਪਰਸ਼ਾਦਿ ਨ ਛਕੋ ਪਰਸ਼ਾਦਿ ਛਕਣ ਸਮਯ ਪੜਦੇ ਵਿਖੇ ਬੈਠਹੁ ਮਤ ਕਿਸੀ ਭ੍ਰਿਸ਼ਟ ਬੁਧੀ ਮਲੇਛ ਤੁਰਕ ਦੀ ਨਜਰ ਪੈ ਜਾਵੇ ਅਵਲ ਤਾਂ ਤੁਰਕ ਦੇ ਹਥੋਂ ਫੂਲ ਸੇਹਰਾ ਲੈਣਾ ਨਹੀਂ ਜੇ ਲਓ ਭੀ ਤਾਂ ਧੋਕੇ ਸਚ ਪਵਿਤ੍ਰ ਕਰਕੇ ਸ੍ਰੀ ਗੁਰੂ ਗਰੰਥ ਸਾਹਿਬ ਜੀ ਕੀ ਭੇਟਾ ਕਰਣਾ ਤਾਂ ਆਪਣੇ ਵਰਤਣ ਵਿਚ ਲਿਆਵਣਾ। ਸਿੰਘ ਸਿੰਘਣੀ ਆਪਸ ਵਿਚ ਫਤੇ ਬੁਲਾਵਣੀਂ ਮਥਾ ਆਪਣੇ ਸੁਆਮੀ ਕੇ ਚਰਣਾਂ ਉਪਰ ਟੇਕਣਾਂ ਹੋਰ ਸਰਬਤ ਨੂੰ ਸ੍ਰੀ ਵਾਹਿਗੁਰੂ ਜੀ ਕਾ ਖਾਲਸਾ ਸ੍ਰੀ ਵਾਹਿਗੁਰੂ ਜੀ ਕੀ ਫਤੇ ਵਾਚਣੀ ਗੁਰੂ ਸਚੇ ਪਾਤਿਸ਼ਾਹ ਦੀ ਆਗਯਾ ਮੰਨਣੀ ਚਾਰੇ ਵਰਨਾ ਕਉ ਮਾਈ ਬੀਬੀ ਭੈਣ ਸਰਬੱਤ ਨੂੰ ਚਾਹੀਏ ਫਤੇ ਬਲਾਓ ਆਪਣੀ ਮਾਈ ਅਗੋਂ ਮਿਲ ਜਾਵੇ ਤਾਂ ਸਿਖ ਨੂੰ ਅਗੋਂ ਮਥਾ ਟੇਕਣਾ ਚਾਹੀਏ ਕਿਉਂਕਿ ਮਾਈ ਗੁਰੂ ਰੂਪ ਹੈ ਤਾਂ ਮਹਾਰਾਜ ਜੀ ਹੁਕਮ ਦੀਆ 'ਗੁਰਦੇਵ ਮਾਤਾ ਗੁਰਦੇਵ ਪਿਤਾ ਗੁਰਦੇਵ ਸੁਆਮੀ ਪਰਮੇਸੁਰਹ'

ਬਾਕੀ ਹੋਰ ਸੂਬਤ ਨੂੰ ਫਤੇ ਬੁਲਾਵਣੀ ਜੋ ਸਿੰਘ ਹੋਕੇ ਆਪਣੇ ਗੁਰੂ ਤੋ ਸਿਵਾਇ ਹੋਰ ਕਿਸੇ ਕੇ ਆਗੇ ਸੀਸ ਨਿਵਾਵੇਗਾ ਉਸ ਕੋ ਦਰਗਾਹ ਵਿਖੇ ਧਕੇ ਮਿਲਨਗੇ ਢੋਈ ਨਾ ਮਿਲੇਗੀ ਤਾਂ ਸੰਗਤ ਸੁਣ ਕੇ ਲਗੀ ਪੁਕਾਰ ਕਰਨ ਹੇ ਗੁਰੂ ਸਚਾ ਪਾਤਿਸ਼ਾਹ ਜੀ ਬਖਸ਼ੋ ਜੀ ਅਸੀਂ ਗਵਾਰ ਭੁਲੇ ਰਹੇ ਹਾਂ ਜੀ ਹੁਣ ਪਿਛਲਾ ਗੁਨਾਹ ਅਸਾਡਾ ਬਖਸ਼ਹੁ ਜੀ ॥ ੧ ॥ ੭੦ ॥

## ਆਗੇ ਸਾਖੀ ਇਕਹੱਤ੍ਰਵੀਂ ਪ੍ਰਾਰੰਭ ਹੋਈ

ਸਚੇ ਪਾਤਿਸ਼ਾਹ ਕਰਨ ਕਾਰਨ ਪੰਥ ਦਾ ਵਾਲੀ ਜਗਤ ਗੁਰੂ ਦਸਵੇਂ ਪਾਤਿਸ਼ਾਹ ਜੀ ਲੋਹਗੜ੍ਹ ਸਾਹਿਬ ਜੀ ਵਿਖੇ ਏਕ ਸਮੇਂ ਸੰਗਤਾਂ ਤੇ ਉਧਾਰ ਕਰਨੇ ਲਈ ਦੀਵਾਨ ਲਗਾਇ ਕਰ ਪਵਿਤ੍ਰ ਦਰਸ਼ਨ ਦੇਤੇ ਭਏ। ਸਿਖਾਂ ਬੇਨਤੀ ਕਰੀ ਹੇ ਗੁਰੂ ਦੀਨ ਦਯਾਲ ਜੀ ਸਾਨੂੰ ਪਰਮੇਸ਼ਰ ਦੀ ਉਤਪਤੀ ਦਾ ਮਾਰਗ ਦਸੋ ਜੀ ਮਹਾਰਾਜ ਪ੍ਰਸੰਨ ਹੋਇ ਕਰ ਸ਼ਬਦ ਉਚਾਰਿਆ।
'ਜਾਗਿ ਲੇਹੁ ਰੇ ਮਨ ਜਾਗਿ ਲੇਹੁ ਕਹਾ ਗਾਫਲ ਸੋਇਆ ॥
ਜੋ ਤਨ ਉਪਜਿਆ ਸੰਗ ਹੀ ਸੋ ਭੀ ਸੰਗ ਨ ਹੋਇਆ ॥'
ਫੇਰ ਮਹਾਰਾਜ ਬੋਲੇ ਏਕ ਸਮੇਂ ਅਕਾਲ ਪੁਰਖ ਇੱਛਾ ਧਾਰੀ ਕਿ ਮੈਂ ਏਕ ਤੋਂ ਬਹੁਤ ਹੋਵਾਂ ਇੱਛਾ ਤੇ ਮਾਇਆ ਮਾਇਆ ਤੇ ਮਹਿਤੱਤ ਮਹਿਤੱਤ ਸੇ ਤੀਨਹੁ ਗੁਣ ਪੰਚ ਤਨ ਮਾਤ੍ਰਾਂ ਪੰਚ ਭੂਤ ਪੰਚ ਮਹਾ ਭੂਤੋਂ ਸੇ ਸੂਖਮ ਦ੍ਰਿਸ਼ਟੀ ਮਾਨ ਮਹਾ ਭੂਤੋਂ ਕੇ ਸਤਗੁਣ ਸੇ ਅੰਤਹ ਕਰਣ ਰਜੋ ਗੁਣ ਸੇ ਪਾਂਚ ਪ੍ਰਾਣ ਸੇ ਅਪਾਣ ੧, ਸ਼ਨਾਨ ੨, ਪ੍ਰਾਣ ੩, ਉਦਾਨ ੪, ਬਯਾਣ ੫, ਪੁਨਾ ਭੂਤੋਂ ਕੇ ਸਤਵ ਗੁਣ ਸ਼ੇ ਗਿਆਨ ਇੰਦ੍ਰਜ ੫, ਭੂਤੋਂ ਕੇ ਰਜੋ ਗੁਣ ਸੇ ਪੰਚ ਕਰਮ ਇੰਦ੍ਰਜ ਫੇਰ ਪੰਚ ਮਹਾਂ ਭੂਤੋਂ ਕੋ ਪੰਚੀ ਕਰਨ ਕਰਣੇ ਸੇ ਸਾਰੀ ਸਥੂਲ ਸ੍ਰਿਸ਼ਟਿ ਕੀ ਉਤਪਤੀ ਹੈ ਇਸੀ ਰੀਤੀ ਹੇ ਅਕਾਲ ਪੁਰਖ ਨੇ

ਸ੍ਰਿਸ਼ਟੀ ਕੀ ਉਤਪਤੀ ਕਰੀ ਹੈ ਲੈ ਕਰਨੇ ਕੀ ਰੀਤੀ ਇਸ ਪ੍ਰਕਾਰ ਸੇ ਹੈ ਪ੍ਰਿਥਵੀ ਜਲ ਵਿਖੇ ਜਲ ਅਗਨੀ ਵਿਖੇ ਅਗਨੀ ਪਵਣ ਵਿਖੇ ਪਵਣ ਅਕਾਸ਼ ਮੇਂ ਅਕਾਸ਼ ਮਹਿਤਤਵ ਮਾਇਆ ਕੇ ਬੀਚ ਮਾਯਾ ਉਦਾਸ ਹੋ ਕਰ ਸਭ ਜੀਵੋਂ ਕੇ ਅਦ੍ਰਿਸ਼ਟੋਂ ਕੇ ਅੰਕੂਰ ਔ ਭੋਗੋਂ ਕਾ ਲੈ ਆਪਣੇ ਮੇਂ ਕਰਕੇ ਪ੍ਰਕਿਰਤੀ ਰੂਪ ਹੋ ਕਰ ਸੂਖਮ ਰੂਪ ਹੋਇ ਕਰ ਅਕਾਲ ਪੁਰਖ ਕੇ ਚਰਨੋਂ ਵਿਖੇ ਰਹਿਤੀ ਹੈ ਹੇ ਸਿੰਘੋ ਪਿਆਰਿਓ ਅਕਾਲ ਪੁਰਖ ਤੁਮ ਸੇ ਹਮ ਸੇ ਦੂਰ ਨਹੀਂ 'ਪੁਹਪ ਮਹ ਜਿਉਂ ਬਾਸੁ ਬਸਤ ਹੈ ਮੁਕਰ ਮਾਹਿ ਜੈਸੇ ਛਾਈ ॥ ਤੈਸੇ ਹੀ ਹਰਿ ਬਸੈ ਨਿਰੰਤਰ ਘਟਹੀ ਖੋਜਹੁ ਭਾਈ ॥' ਸਤਿਗੁਰੂ ਜੀ ਸਰਗੁਣ ਨਿਰਗੁਣ ਵਿਖੇ ਭੇਦ ਕਿਤਨਾ ਹੈ ਬਚਨ ਹੂਆ ਸਰਗੁਣ ਸਥੂਲ ਦੇਹ ਸਥੂਲ ਸ੍ਰਿਸ਼ਟੀ ਜਾਗਰਤ ਅਵਸਥਾ ਕਹੀਏ ਹੈ ਨਿਰਗੁਣ ਸਖੇਪਤ ਰੂਪ ਰਹਿਤ ਰਹਿਤ ਸੁਤੇ ਪ੍ਰਕਾਸ਼ ਹੈ ਚੇਤਨ ਕਲਾ ਦੋਹਾਂ ਦੀ ਤੁਲ ਹੈ ਜਾਗ੍ਰਤਾ ਸਾਮਰਥ ਹੈ ਅਵਤਾਰ ਸਰਗੁਣ ਵਿਸ਼ੇਸ਼ ਹੈਨ ਨਿਰਗੁਣ ਸਰਬ ਬਿਆਪੀ ਹੈ ਪਰ ਸੰਸਾਰ ਦੀ ਪੰਥ ਧਰਮ ਦੀ ਗਿਲਾਨੀ ਸਰਗੁਣ ਰੂਪ ਸੋ ਦੂਰ ਕਰਨੀ ਹੁੰਦੀ ਹੈ ਭਗਤਾਂ ਦੀ ਰਛਯਾ ਕਰਨੀ ਦੁਸ਼ਟ ਸਘਾਰਨੇ ਸੰਤ ਉਬਾਰਨ ਅਕਾਲ ਪੁਰਖ ਦੇ ਹੀ ਅਧੀਨ ਹੈ ਜੋ ਸਿੰਘ ਸਵਾਰਾ ਕਰ ਜਾਏ ਉਸਦੇ ਨਮਿਤ ਸ੍ਰੀ ਗੁਰੂ ਗਰੰਥ ਸਾਹਿਬ ਜੀ ਕਾ ਪਾਠ ਕਰਕੇ ਯਾ ਕਰਾਕੇ ਉਸ ਦੀ ਗਤੀ ਕਰਾਓ ਤਾਂ ਓਸਦੀ ਗਤੀ ਹੋਵੇਗੀ ਗੁਰੂ ਕੇ ਚਰਨਾਂ ਵਿਚ ਜਾਇ ਖੜਾ ਹੋਵੇਗਾ ॥ ੭੧ ॥

### ਆਗੇ ਸਾਖੀ ਬਹੱਤ੍ਰਵੀਂ ਚਲੀ

ਗੁਰੂ ਸਚੇ ਪਾਤਿਸ਼ਾਹ ਅੰਤਰਯਾਮੀ ਲੋਹਗੜ੍ਹ ਵਿਖੇ ਦੀਵਾਨ ਲਗਾਇਆ ਸੰਗਤਾਂ ਦੇਸਾਂ ਦੇਸਾਂ ਤੋਂ ਦਰਸ਼ਨ ਨੂੰ ਆਇ ਕ੍ਰਿਤਾਰਥ ਹੋਣ ਲਗੀਆਂ ਬਿਅੰਤ ਕੜਾਹ ਪ੍ਰਸ਼ਾਦ ਦੇ ਥਾਲ ਇਕਤਰ ਹੋ

ਗਏ ਇਕ ਸਿਖ ਦੇ ਘਰ ਲੜਕਾ ਹੋਇਆ ਸੀ ਸੰਗਤ ਉਸ ਨੂੰ ਦੀਵਾਨ ਵਿਖੇ ਕੜਾਹ ਪ੍ਰਸ਼ਾਦਿ ਦੇ ਨਜ਼ਦੀਕ ਨਹੀਂ ਆਵਣ ਦੇਵਣ ਅਰ ਕਹਿਣ ਜਦ ਤੇਰਾ ਸੂਤਕ ਨਿਕਲੇਗਾ ਤਦ ਤੂੰ ਕੜਾਹ ਪ੍ਰਸ਼ਾਦਿ ਦੇ ਨੇੜੇ ਆਵੀਂ ਤੇ ਹੱਥ ਲਗਾਵੀਂ ਇਹ ਬਾਰਤਾ ਹੁੰਦੀ ਹੁੰਦੀ ਸਤਿਗੁਰਾਂ ਦੇ ਹਜ਼ੂਰ ਤਕ ਪਹੁੰਚੀ ਸਿੱਖਾਂ ਕਹਿਆ ਮਹਾਰਾਜ ਜੀ ਇਸ ਦੇ ਘਰ ਲੜਕਾ ਪੈਦਾ ਹੋਇਆ ਹੈ ਅਜ ਇਸਨੇ ਸੂਤਕ ਨਹੀਂ ਕਢਿਆ ਹੈ ਜੀ ਅਰ ਇਹ ਕੜਾਹ ਪ੍ਰਸ਼ਾਦਿ ਨੂੰ ਹਥ ਲਗਾਂਵਦਾ ਸੀ ਅਸਾਂ ਮਨੇ ਕੀਤਾ ਹੈ ਫੇਰ ਸਾਹਿਬਾਂ ਬਚਨ ਕੀਤਾ ਸੁਣੋ ਸਿਖੋ ਇਕ ਸਮੇਂ ਵਿਖੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਕਾਂਸੀ ਵਿਖੇ ਗਏ ਸੀ ਓਥੇ ਪੰਡਤਾਂ ਗੁਰਾਂ ਨਾਲ ਬਹੁਤ ਬਾਦ ਰਚਾਇਆ ਸੀ ਕਹਿਣੇ ਲਗੇ ਅਸੀਂ ਪਵਿਤਰ ਕਰਦੇ ਹਾਂ। ਤਾਂ ਓਥੇ ਮਹਾਰਾਜ ਸ਼ਬਦ ਉਚਾਰਿਆ । ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭ ਕੋਇ ॥ ਜੇਤ ਦਾਣੇ ਅੰਨ ਕੇ ਜੀਆ ਬਾਝੁ ਨ ਕੋਇ ॥ ਗੋਹੇ ਅਤੇ ਲਕੜੀ ਅੰਦਰ ਕੀੜਾ ਹੋਇ ॥ ਸੂਤਕ ਕਿਉਂ ਕਰਿ ਰਖੀਐ ਸੂਤਕ ਪਵੈ ਰਸੋਇ ॥ ਨਾਨਕ ਸੂਤਕ ਏਵ ਨ ਉਤਰੈ ਗਿਆਨ ਉਤਾਰੈ ਧੋਇ ॥ ਸ਼ਬਦ ਸੁਣਕੇ ਸਭ ਆਨ ਚਰਣੀ ਲੱਗੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਕੇ ਚਰਣਾਂ ਪਰ ਆਇ ਦੰਡਵਤ ਕਰਤੇ ਭਏ ਇਕ ਪੰਡਤ ਬਹੁਤ ਨਿਸਚਾ ਰਖਦਾ ਸੀ ਅਰ ਉਡਦੇ ਘਰ ਵਿਖੇ ਪਰਸ਼ਾਦਿ ਛਕਦੇ ਹੁੰਦੇ ਸਨ ਉਸਦੇ ਘਰ ਵਿਖੇ ਲੜਕਾ ਜਨਮਿਆ ਉਹ ਮਹਾਰਾਜ ਜੀ ਨੂੰ ਆਪ ਪਰਸ਼ਾਦਿ ਤਿਆਰ ਕਰਕੇ ਭੋਗ ਲਗਾ-ਵਦਾ ਹੁੰਦਾ ਸੀ ਪੰਡਤਾਂ ਨੇ ਏਸ ਗਲ ਦੀ ਫੇਰ ਵਿਚਾਰ ਕੀਤੀ ਫੇਰ ਗੁਰੂ ਨਾਨਕ ਸਾਹਿਬ ਆਗਿਆ ਕਰੀ ਜੋ ਤਿੰਨ ਸੂਤਕ ਝੂਠੇ ਹਨ ਓਹ ਕਬੀ ਨਿਕਲਦੇ ਨਹੀਂ ਸੂਤਕ ੧, ਗ੍ਰਹ

ਸੂਤਕ ੨ ਗ੍ਰਾਮ ਸੂਤਕ ੩ ਏਹ ਤਿੰਨ ਸੂਤਕ ਹਨ ਸੋ ਝੂਠੇ ਹਨ ਏਹ ਸਦੀਵ ਰਹਿੰਦੇ ਹਨ ਚੌਥਾ ਦੇਸ ਸੂਤਕ ਸਚਾ ਹੈ ਸੋ ਤੁਹਾਡੇ ਮੰਤਰਾਂ ਥੋਂ ਬਿਨਾ ਗੁਰੂ ਨਾਨਕ ਜੀ ਦੇ ਮੰਤਰਾਂ ਨਾਲ ਸੁੱਧ ਕਰ ਲਵਾਂਗੇ ਤਰਾਂ ਦਿਨਾਂ ਥੀਂ ਬਾਦ ਅੰਤਰ ਰਿਦੈ ਵਿਖੇ ਜਪੁਜੀ ਮੰਤਰ ਕੇ ਸਾਥ ਅੰਮ੍ਰਿਤ ਕਰਕੇ ਪੰਜ ਰਤਨੀ ਦਾ ਘਿਉ ਦੁਧ ਦਹੀਂ ਪਤਾਸੇ ਜਲ ਅੰਮ੍ਰਿਤ ਬਨਾ ਕੇ ਗੁਰੂ ਜੀ ਸ਼ੁਧ ਕਰ ਲਿਆ ਜੇਹੜੇ ਨਿਆਉਂ ਰਾਜਾ ਮਹਾਰਾਜ ਆਪ ਨਿਬੇੜ ਕੇ ਹੁਕਮ ਲਿਖ ਜਾਏ ਉਸ ਕੀ ਅਦਾਲਤ ਫੇਰ ਨਹੀਂ ਹੋਤੀ ਸ੍ਰੀ ਗੁਰੂ ਨਾਨਕ ਸਾਹਿਬ ਜੀ ਸਾਡੇ ਦਸਾਂ ਅਵਤਾਰਾਂ ਕਾ ਸਿਰੋ ਪਾਉ ਰਾਜਾ ਮਹਾਰਾਜਾ ਅਵਤਾਰ ਹੂਏ ਹੈਂ ਓਹਨਾਂ ਜੋ ਸੂਤਕ ਦੀ ਮਿਰਯਾਦਾ ਕਰੀ ਸੋ ਅਸੀਂ ਫੇਰ ਨਹੀਂ ਸਕਦੇ ਹਾਂ ਅਸੀਂ ਤਾਂ ਇਸੀ ਪਰ ਅਮਲ ਕਰਾਂਗੇ ਸਿਖਾਂ ਹਥ ਜੋੜ ਬੇਨਤੀ ਕਰੀ ਹੇ ਗੁਰੂ ਜੀ ਅਸਾਡੇ ਵਾਸਤੇ ਕੀ ਹੁਕਮ ਹੈ ਜੀ ਆਪ ਕ੍ਰਿਪਾ ਕਰਕੇ ਫੁਰਮਾਈਏ ਜੀ ਸਿਖੋ ਸਾਡੇ ਸਿਖ ਜਪੁਜੀ ਮੰਤ੍ਰ ਨਾਲ ਸ਼ੁਧ ਹਵਣਗੇ ਇਸ ਮੰਤ੍ਰ ਥੀਂ ਬਿਨਾਂ ਅਸਾਡੀ ਗਤੀ ਨਹੀਂ ਹੋਵਗੀ ਗਿਆਨੀ ਅਗਿਆਨੀ ਕਾਂ ਕੁਕੜ ਦੀ ਨਿਆਈਂ ਖੁਆਰ ਹੋਵਨਗੇ ਉਹਨਾਂ ਦੀ ਗਤੀ ਨਾ ਹੋਵੇਗੀ ਗੁਰਾਂ ਦੀ ਬਾਣੀ ਤੇ ਬਿਨਾਂ ਜੋ ਹੋਰ ਬਾਣੀਆਂ ਪੜ੍ਹਣਗੇ ਤੇ ਅਚਾਰਜਾਂ ਦੇ ਮੰਤ੍ਰਾਂ ਨਾਲ ਜੋ ਸ਼ੁਧ ਹੋਣ ਦੀ ਆਸਾ ਰੱਖਣਗੇ ਓਹ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਹਜ਼ੂਰੋਂ ਸਦਾ ਬੇਮੁਖ ਰਹਿਣਗੇ ਅਰ ਓਹਨਾਂ ਦੀ ਕਿਸੇ ਵੇਲੇ ਭੀ ਸਹਾਇਤਾ ਨਾ ਹੋਵਹਿ ਗੀ ਸਤ ਕਰ ਮੰਨਣਾ।

ਆਗੇ ਸਾਖੀ ਤ੍ਰਿਹੱਤ੍ਰਵੀਂ ਚਲੀ

ਗੁਰੂ ਸਚੇ ਪਾਤਸ਼ਾਹ ਸ੍ਰੀ ਆਨੰਦ ਪੁਰ ਸਾਹਿਬ ਵਿਖੇ ਬੜਾ ਭਾਰੀ ਦੀਵਾਨ ਲਗਾਯਾ ਸਿਖਾਂ ਨੇ ਬੇਨਤੀ ਕਰੀ ਹੇ ਗੁਰੂ

ਜੀ ਮਾਨੂੰ ਅੰਮ੍ਰਿਤ ਛਕਨ ਦੀ ਮਿਰਯਾਦਾ ਦੱਸਹੁ ਜੀ ਤਾ ਗੁਰੂ ਜੀ ਬਚਨ ਉਚਾਰਿਆ ॥ ਕਹੂੰ ਗਰਿਸਤ ਧਰਮ ਅਪਾਰੁ ॥ ਕਹੂੰ ਪਾਜ ਰੀਤ ਉਦਾਰ ॥ ਮਾਰੂ ਸੋਹਲੇ ਮਹਲਾ ੧

ਮਰਣ ਜੀਵਣ ਜੋ ਸਮਕਰਿ ਜਾਣੈ ਸੋ ਮੇਰੇ ਮਨ ਭਾਇਦਾ॥ ਭੋਗੇ ਭੋਗ ਅਨੇਕ ਬਿਨ ਨਾਵੈ ਮੁੰਢਿਆ॥ ਹੇ ਸਿੱਖੋ ਮਿਰਯਾਦਾ ਖੰਡੇ ਦੇ ਅੰਮ੍ਰਿਤ ਦੀ ਲਿਖ ਲਵੋ ਬਚਨ ਹੋਯਾ। ਪੰਜ ਸਿੰਘ ਰੈਹਤ ਬੈਹਤ ਸੈਹਤ ਹੋਣ ਕੇਸ ਕੱਛ ਕੜਾ ਕੰਘਾ ਕ੍ਰਿਪਾਨ ਯਾ ਖੰਡਾ ਪਾਸ ਰੱਖਣ ਸਵਾ ਰੁਪਯੇ ਦਾ ਕੜਾਹ ਪ੍ਰਸਾਦਿ ਅਤੇ ਸਵਾ ਰੁਪਯਾ ਗ੍ਰੰਥੀ ਸਿੰਘ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕੀ ਪੂਜਾ ਕਾ ਜਥਾ ਜੋਗ ਪੂਜਾ ਸਵਾ ਸਵਾ ਰੁਪਯਾ ਉਨ੍ਹਾਂ ਪੰਜਾਂ ਸਿੰਘਾਂ ਨੂੰ ਦੇਵਨਾਂ ਪੈਹਲੋਂ ਜਪੁਜੀ ਸਾਹਿਬ ਕਾ ਪਾਠ ਕਰਨਾ ਏਕ ਸਿੰਘ ਫੇਰ ਸ੍ਰੀ ਸਾਹਿਬ ਗਾਤਰੇ ਪੈਹਨ ਕਰ ਰੂਪ ਗੁਰੂ ਰੂਪ ਹੋਇਕੇ ਪੈਹਲੇ ਸਵਯੇ ਪੜੇ ਅਰ ਪੰਜਾਂ ਸਿੰਘਾਂ ਤੋਂ ਸਵਯਾਂ ਦਾ ਪਾਠ ਕਰਾਵਨਾ।

੧ ੴ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

## ਸਵੱਯੇ

ਸ੍ਰੀ ਮੁਖਵਾਕ ਪਾਤਿਸ਼ਾਹੀ ੧੦

(੧) ਸਰਾਵਗ ਸੁਧ ਸਮੂਹ ਸਿਨਾਨ ਕੇ ਦੇਖਿ ਫਿਰਿਓ ਘਰ ਜੋਗ ਜਤੀਕੇ ॥ ਸੂਰ ਸੁਰਾਰਦਨ ਸੁਧ ਸੁਧਾਦਿਕ ਸੰਤ ਸਮੂਹ ਅਨੇਕ ਮਤੀ ਕੇ॥ ਸਾਰੇ ਹੀ ਦੇਸ ਕੋ ਦੇਖਿ ਰਹਿਓ ਮਤ ਕੋਊ ਨ ਦੇਖੀਅਤ ਪ੍ਰਾਨ ਪਤੀਕੇ॥ ਸ੍ਰੀ ਭਗਵਾਨ ਕੀ ਭਾਇ ਕ੍ਰਿਯਾ ਹੂੰ ਤੇ ਏਕ ਰਤੀ ਬਿਨੁ ਏਕ ਰਤੀ ਕੇ ॥ ੧ ॥

(੨) ਮਾਤੇ ਮਤੰਗ ਜਰੇ ਜਰ ਸੰਗ ਅਨੂਪ ਉਤੰਗ ਸੁਰੰਗ ਸਵਾਰੇ ॥ ਕੋਟ ਤੁਰੰਗ ਕੁਰੰਗ ਸੇ ਕੂਦਤ ਪਉਨ ਕੇ ਗਉਨ ਕੋ

ਜ਼ਾਤ ਨਿਵਾਰੇ ॥ ਭਾਰੀ ਭੁਜਾਨ ਕੇ ਭੂਪ ਭਲੀ ਬਿਧਿ ਨਿਆਵਤ ਸੀਸ ਨ ਜਾਤ ਬਿਚਾਰੇ ॥ ਏਤੇ ਭਏ ਤੌਂ ਕਹਾ ਭਏ ਭੂਪਤਿ ਅੰਤ ਕੋ ਨਾਂਗੇ ਹੀ ਪਾਇ ਪਧਾਰੇ ॥ ੨ ॥

(੩) ਜੀਤ ਫਿਰੈ ਸਭ ਦੇਸ ਦਿਸਾਨ ਕੋ ਬਾਜਤ ਢੋਲ ਮ੍ਰਿਦੰਗ ਨਗਾਰੇ ॥ ਗੁੰਜਤ ਗੂੜ੍ਹ ਗਜਾਨ ਕੈ ਸੁੰਦਰ ਹੰਸਤ ਹੈਂ ਹਯ ਰਾਜ ਹਜਾਰੇ ॥ ਭੂਤ ਭਵਿੱਖ ਭਵਾਨ ਕੇ ਭੂ ਪਤਿ ਕਉਨ ਗਨੈ ਨਹੀਂ ਜਾਤ ਬਿਚਾਰੇ ॥ ਸ੍ਰੀ ਪਤਿ ਸ੍ਰੀ ਭਗਵਾਨ ਭਜੇ ਬਿਨੁ ਅੰਤ ਕੋ ਅੰਤ ਕੇ ਧਾਮ ਸਿਧਾਵ ॥ ੩ ॥

(੪) ਤੀਰਥ ਨ੍ਹਾਨ ਦਇਆ ਦਮ ਦਾਨੁ ਸੁ ਸੰਜਮ ਨੇਮ ਅਨੇਕ ਬਿਸੇਖੇ ॥ ਬੇਦ ਪੁਰਾਨ ਕਤੇਬ ਕੁਰਾਨ ਜ਼ਿਮੀਨ ਜਮਾਨ ਸਬਾਨ ਕੇ ਪੇਖੇ ॥ ਪਉਨ ਅਹਾਰ ਜਤੀ ਜਤ ਧਾਰ ਸਬੈ ਸੁ ਬਿਚਾਰ ਹਜਾਰਕ ਦੇਖੇ ॥ ਸ੍ਰੀ ਭਗਵਾਨ ਭਜੇ ਬਿਨੁ ਭੂਪਤਿ ਏਕ ਰਤੀ ਬਿਨੁ ਏਕ ਨ ਲੇਖੇ ॥ ੪ ॥

(੫) ਸ਼ੁੱਧ ਸਿਪਾਹ ਦੁਰੰਤ ਦੁਬਾਹ ਸੁ ਸਾਜ ਸਨਾਹ ਦੁਰ ਜਾਨ ਦਲੈਂਗੇ ॥ ਭਾਰੀ ਗੁਮਾਨ ਭਰੇ ਮਨ ਮੈ ਕਰ ਪਰਬਤ ਪੰਖ ਹਲੈ ਨ ਹਲੈਂਗੇ ॥ ਤੋਰਿ ਅਰੀਨ ਮਰੋਰਿ ਮਵਾਸਨ ਮਾਤੇ ਮਤੰਗਨਿ ਮਾਨ ਮਲੈਂਗੇ ॥ ਸ੍ਰੀ ਪਤਿ ਸ੍ਰੀ ਭਗਵਾਨ ਕ੍ਰਿਪਾ ਬਿਨੁ ਤਿਆਗ ਜਹਾਨ ਨਿਦਾਨ ਚਲੈਂਗੇ ॥ ੫ ॥

(੬) ਬੀਰ ਅਪਾਰ ਬਡੇ ਬਰਿਆ ਅਬਿਚਾਰਹਿ ਸਾਰ ਕੀ ਧਾਰ ਭਛੱਯਾ ॥ ਤੋਰਤ ਦੇਸ ਮਲਿੰਦ ਮਵਾਸਨ ਮਾਤੇ ਗਜਾਨ ਕੇ ਮਾਨ ਮਲੱਯਾ ॥ ਗਾੜ੍ਹੇ ਗੜ੍ਹਾਨ ਕੇ ਤੋੜਨਹਾਰ ਸੁ ਬਾਤਨ ਹੀ ਚਕਚਾਰ ਲਵੱਯਾ ॥ ਸਾਹਿਬ ਸ੍ਰੀ ਸਭ ਕੋ ਸਿਰ ਨਾਇਕ ਜਾਚਕ ਅਨੇਕ ਸੁ ਏਕ ਦਿਵੱਯਾ ॥ ੬ ॥

(੭) ਦਾਨਵ ਦੇਵ ਫਨਿੰਦ ਨਿਸਾਚਰ ਭੂਤ ਭਵਿੱਖ ਭਵਾਨ

ਜ਼ਪੈਂਗੇ॥ ਜੀਵ ਜਿਤੇ ਜਲ ਮੈ ਥਲ ਮੈਂ ਪਲ ਹੀ ਪਲ ਮੈ ਸਭ ਥਾਪ ਥਪੈਂਗੇ॥ ਪੁੰਨ ਪ੍ਰਤਾਪਨ ਬਾਢ ਜੇਤ ਧੁਨ ਪਾਪਨ ਕੇ ਬਹੁ ਪੁੰਜ ਖਪੈਂਗੇ॥ ਸਾਧ ਸਮੂੰਹ ਪ੍ਰਸੰਨ ਫਿਰੈ ਜਗ ਸੱਤਰੁ ਸਭੈ ਅਵਲੋਕ ਚਪੈਂਗੇ॥

(੮) ਮਾਨਵ ਇੰਦਰ ਗਜਿੰਦਰ ਨਰਾਧਪ ਜੋ ਤ੍ਰਿਲੋਕਿ ਕੋ ਰਾਜ ਕਰੈਂਗੇ॥ ਕੋਟ ਇਸ਼ਨਾਨ ਗਜਾਇਕ ਦਾਨ ਅਨੇਕ ਸੁਯੰਬਰ ਸਾਜ ਬਰੈਂਗੇ॥ ਬ੍ਰਹਮ ਮਹੇਸਰ ਬਿਸ਼ਨ ਸਚੀ ਪਤਿ ਅੰਤ ਫਸੇ ਜਮ ਫਾਸ ਪਰੈਂਗੇ॥ ਜੇ ਨਰ ਸ੍ਰੀ ਪਤਿ ਕੇ ਪ੍ਰਸ ਹੈ ਪਗ ਤੇ ਨਰ ਫੇਰ ਨ ਦੇਹਿ ਧਰੈਂਗੇ॥

(੯) ਕਹਾ ਭਯੋ ਜੋ ਦੋਊ ਲੋਚਨ ਮੂੰਦ ਕੈ ਬੈਠ ਰਹਿਓ ਬਕ ਧਿਆਨ ਲਗਾਯੋ॥ ਨ੍ਹਾਤ ਫਿਰਿਓ ਲੀਏ ਸਾਤ ਸਮੁਦ੍ਰਨ ਲੋਕ ਗਯੋ ਪਰਲੋਕ ਗਵਾਯੋ॥ ਬਾਸ ਕੀਯੋ ਬਿਖਿਆਨ ਸੋ ਬੈਠਕੇ ਐਸੇ ਹੀ ਐਸ ਸੁ ਬੈਸ ਬਤਾਯੋ॥ ਸਾਚੁ ਕਹੋ ਸੁਨਿ ਲੇਹੁ ਸਬੇ ਜਿਨ ਪਰੇਮ ਕੀਯੋ ਤਿਨ ਹੀ ਪ੍ਰਭ ਪਾਯੋ॥

(੧੦) ਕਾਹੂੰ ਲੈ ਪਾਹਨ ਪੂਜ ਧਰੋ ਸਿਰ ਕਾਹੂ ਲੈ ਲਿੰਗ ਗਰੇ ਲਟਕਾਯੋ॥ ਕਾਹੂ ਲਖਿਯੋ ਰਹਿ ਅਵਾਚੀ ਦਿਸਾ ਮਹਿ ਕਾਹੂ ਪਛਾਹ ਕੋ ਸੀਸ ਨਿਵਾਯੋ॥ ਕੋਊ ਬੁਤਾਨ ਕੋ ਪੂਜਤ ਹੈ ਪਸੁ ਕੋਊ ਮ੍ਰਿਤਾਨ ਕੋ ਪੂਜਨ ਧਾਯੋ॥ ਕੂਰ ਕ੍ਰਿਆ ਉਰਝਿਓ ਸਭ ਹੀ ਜਗ ਸ੍ਰੀ ਭਗਵਾਨ ਕੋ ਭੇਦ ਨ ਪਾਯੋ॥

ਆਨੰਦ ਸਾਹਿਬ ਜੀ ਕਾ ਪਾਠ ਕਰੋ ਮੁਦਾਵਣੀ ਪੜ ਕਰ ਅਰਦਾਸਾ ਸੋਧਕੇ ਪੁਨਾ: ਅੰਮ੍ਰਿਤ ਛਕਾਵੇ ਸ੍ਰੀ ਗੁਰੂ ਗਰੰਥ ਸਾਹਿਬ ਜੀ ਕੇ ਪਾਸ ਖੜਾ ਹੋਇਕੇ ਪਹਿਲੇ ਸਿੰਘ ਨੂੰ ਪੁਛਣਾ ਅੰਮ੍ਰਿਤ ਛਕਾਵਣੇ ਦੇ ਵਰਤ ਪ੍ਰੀਤ ਸੰਯੁਕਤ, ਹੇ ਭਾਈ ਪਿਆਰੇ ਤੂੰ ਸਚੇ ਮਨ ਸੇ ਕਹੁ ਜੋ ਇਸ ਗੁਰੂ ਜੀ ਕੇ ਅੰਮ੍ਰਿਤ ਕੀ ਕਠਨ ਰਹਿਤ

ਮਿਰਜਾਦਾ ਹੈ ਇਸ ਨੂੰ ਰਖਾਂਗਾ ਇਹ ਸਿੰਘ ਕਾ ਬਾਣਾ ਤੂੰ ਪਹਿਨਤਾ ਹੈਂ ਅਬੀ ਬੀਚਾਰ ਕੇ ਬੋਲ ਓਰ ਸਿੰਘ ਅੰਮ੍ਰਿਤ ਛਕਣ ਵਾਲਾ ਮਨ ਸੇ ਬੀਚਾਰ ਕਰੋ ਤਨ ਮਨ ਸੇ ਖੜਾ ਹੋ ਕਰ ਹਾਥ ਜੋੜੇ ਨਿੰਮਤ ਭਾਵ ਸ਼ੇ ਦੀਨ ਹੋ ਕਰ ਬੋਲੇ ਜੀ ਮਹਾਰਾਜ ਪਰਵਾਨ ਹੈ ਜੀ ਮੇਰੇ ਕੋ ਸਭ ਮਨਜੂਰ ਹੈ ਤਬ ਸਰਬੱਤ ਸਿੰਘਾਂ ਦੀ ਆਗਿਆ ਲੈਕੇ ਗੁਰੂ ਜੀ ਕੇ ਹੁਕਮ ਸੇ ਸਿਖ ਨੂੰ ਅੰਮ੍ਰਿਤ ਛਕਾਉਣਾ ਤਬ ਸਿੰਘ ਕਮਰ ਕਸਾ ਕਰਕੇ ਅਰ ਕਰਵਾਇਕੇ ਸ੍ਰੀ ਸਾਹਿਬ ਗਾਤਰੇ ਦੇਕਰ ਸਿਖ ਨੂੰ ਖੜਾ ਕਰੇ ਸਿਖ ਹਾਥ ਜੋੜ ਵਾਹਿਗੁਰੂ ਵਾਹਿਗੁਰੂ ਜੀ ਕਾ ਜਾਪ ਖੜੋਤਾ ਕਰਦਾ ਰਹੇ ਅਰ ਆਪ ਹਥ ਵਿਖੇ ਸੁਨਹਿਰਾ ਲੇਕਰ ਦੀਵਾਨ ਕੇ ਏਕ ਤਰਫ ਸਿਖ ਕੋ ਖੜਾ ਕਰ ਕੇ ਏਕ ਹਾਥ ਕੇ ਊਪਰ ਦੂਜਾ ਹਾਥ ਰਖਵਾ ਕਰ ਜਪੁਜੀ ਮੰਤ੍ਰ ਪੜ੍ਹਨਾ।

੧ ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸ਼ਾਦਿ ॥ ਜਪੁ ॥ ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥ ੧ ॥ ਇਹ ਕਹਿ ਕਰ ਏਕ ਚੁਲਾ ਅੰਮ੍ਰਿਤ ਕਾ ਉਸ ਕੇ ਹਾਥ ਮੇਂ ਧੀਰਜ਼ ਸੇ ਦੇਵੇ ਇਸੀ ਤਰ੍ਹਾਂ ਪਾਂਚ ਬੇਰ ਕਰੇ ਪੀਛੇ ਉਸ ਕੋ ਬੋਲਨਾ ਬੋਲ ਸ੍ਰੀ ਵਾਹਿਗੁਰੂ ਜੀ ਕਾ ਖਾਲਸਾ ਸ੍ਰੀ ਵਾਹਿਗੁਰੂ ਜੀ ਕੀ ਫਤੇਹ ॥ ਐਸੇ ਪਾਂਚ ਬੇਰ ਕਰਨਾ ਫੇਰ ਔਰ ਚੁਲਾ ਅੰਮ੍ਰਿਤ ਕਾ ਲੇ ਲੇ ਕਰ ਪਾਂਚੋ ਬੇਰ ਸਾਥ ਸਾਥ ਸਿਖ ਕੀ ਖੁਲ੍ਹੀਆਂ ਅੱਖੀਆਂ ਮੁਖ ਪਰ ਛੱਟੇ ਦੇਵਣੇ ਪੀਛੇ ਪਾਂਚ ਚੁਲੇ ਅੰਮ੍ਰਿਤ ਦੇ ਕੇਸਾਂ ਮਧ ਪਾਵਣੇ ਔ ਬਾਕੀ ਅੰਮ੍ਰਿਤ ਸਿੰਘ ਕੋ ਛਕਾ ਦੇਵਣਾ ਫੇਰ ਸਰਬ ਰਹਿਤ ਦਸਣੀਆਂ ਜਨਮ ਸ੍ਰੀ ਪਟਣੇ

ਸ਼ਹਿਰ ਦਾ ਵਾਸੀ ਅਨੰਦ ਪੁਰ ਸਾਹਿਬ ਜੀ ਜਾਤਿ ਸੋਢੀਬੰਸ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਾਤਾ ਸਾਹਿਬ ਕੌਰ ਜੀ ਕੇਸ ਕੰਘਾ ਕੜਾ ਕਿਰਪਾਨ ਕੱਛ ਦੀ ਰਹਿਤ ਪਕੀ ਰਖਣੀ ਮੀਣੇ ਮਸੰਦੀਏ ਧੀਰ ਮਲੀਏ ਰਾਮ ਰਈਏ ਸਿਰ ਗੁੰਮ ਇਨ੍ਹਾਂ ਪੰਜਾਂ ਨਾਲ ਨਹੀਂ ਵਰਤਣਾ ਨੜੀ ਮਾਰ ਕੁੜੀ ਮਾਰ ਗੁਰਦਰੋਹੀ ਗੁਰ ਬੇਮੁਖ ਜੋ ਗੁਰੂ ਦੇ ਮੰਦਰਾਂ ਨੂੰ ਰਹਿਤਾਂ ਨੂੰ ਨਾ ਮੰਨੇ ਇਨਾਂ ਨਾਲ ਮੇਲ ਨਾ ਕਰੇ ਐਸਾ ਕਹਿ ਕਰ ਸਿਖਯਾ ਦੇਣੀ ਬਿਨਾਂ ਅੰਮ੍ਰਿਤ ਛਕੇ ਥੀਂ ਚਾਹੇ ਬ੍ਰਾਹਮਣ ਭੀ ਹੋਵੇ ਉਸ ਕੋ ਭੀ ਕੁਰਹਿਤੀ ਜੈਸਾ ਜਾਨਣਾ ਬਾਣੀ ਸਾਥ ਪ੍ਰੀਤ ਰਖਣੀ ਉੱਜਲ ਰਹਿਣਾ ਬਿਹੰਗਮਾਂ ਸਿੰਘਾਂ ਦੀ ਯਥਾ ਸ਼ਕਤ ਸੇਵਾ ਕਰਣੀ ਰਹਿਤ ਮਿਰਯਾਦਾ ਵਾਲੇ ਨੇਮੀ ਪ੍ਰੇਮੀ ਜਤੀ ਸਤੀ ਹਠੀ ਤਪੀ ਸਿੰਘ ਕੋ ਮੰਨਣਾ ਸ੍ਰੀ ਗੁਰੂ ਗਰੰਥ ਸਾਹਿਬ ਜੀ ਯਾਂ ਪੰਜ ਗਰੰਥੀ ਆਦਿਕ ਗੁਰਬਾਣੀ ਕਾ ਨਿਤਨਮ ਹਰ ਰੋਜ਼ ਪਾਠ ਕਰਨਾ ਨਿਤ ਅੰਮ੍ਰਿਤ ਵੇਲੇ ਇਸ਼ਨਾਨ ਕਰਕੇ ਇਕ ਪੈਰ ਕਛਹਿਰੇ ਦਾ ਉਤਾਰ ਅਰ ਦੂਸਰਾ ਪਹਿਨ ਜਪੁਜੀ ਸਾਹਿਬ ਕਾ ਪਾਠ ਕਰ ਦਸਤਾਰ ਸਜਾਇ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੇ ਹਜ਼ੂਰ ਆਇ ਦਰਸ਼ਨ ਕਰਨਾ, ਪਹਿਲੇ ਅਵਾਜ਼ ਲੈਣੀ ਹੋਰ ਹਰ ਇਕ ਪ੍ਰਕਾਰ ਦੇ ਕਾਰਜਾਂ ਨੂੰ ਪੀਛੇ ਕਰਣਾ ਮਾਤਾ ਪਿਤਾ ਕੀ ਆਗਯਾ ਵਿਖੇ ਰਹਿਣਾ ਭਾਈ ਬੰਧ ਕੁਟੰਬ ਕੀ ਯਥਾ ਯੋਗ ਪਾਲਣਾ ਕਰਨੀ ਜੋ ਆਪਣੇ ਧਰਮ ਕੀ ਨਿੰਦਯਾ ਕਰੇ ਅਰ ਜੋ ਕਹੇ ਕਿ ਗੁਰੂ ਗਰੰਥ ਸਾਹਿਬ ਕੋ ਗੁਰੂ ਰੂਪ ਨਾ ਜਾਣੇ ਨਾ ਮਥਾ ਟੇਕੇ ਉਪਰੋਂ ਭੇਸ ਸਿਖ ਦਾ ਰਹੇ ਤੇ ਦਿਲੋਂ ਕਪਟੀ ਤੇ ਮਨ ਮੁਖ ਅਰ ਪੰਥ ਨਾਲ ਵੈਰ ਕਰੇ ਝਗੜਾ ਫ਼ਸਾਦ ਰਖੇ ਸਾਰੇ ਪੰਥ ਦਾ ਸਾਹਮਣਾ ਕਰੇ ਗੁਰੂ ਅੰਸ ਦੀ ਨਿਰਾਦਰੀ ਕਰੇ ਸਤ ਸੰਗਤ

ਮੈਂ ਜਾਣੋਂ ਕਿ ਵਿਘਨ ਕਰਦਾ ਹੈ ਹੇ ਮੇਰੇ ਪਿਆਰਿਓ ਸਿਖੋ ਉਹ ਦੁਸ਼ਟ ਦੀ ਸੰਗਤ ਨਹੀਂ ਕਰਨੀ ਏਹ ਜਾਣਨਾ ਕਿ ਇਹ ਸਿੰਘ ਦਾ ਪੁਤਰ ਤੇ ਆਪ ਸਿੰਘ ਨਹੀਂ ਕੋਈ ਚੰਡਾਲ ਹੈ ਅਰ ਦੀਨ ਦੁਨੀਆਂ ਵਿਚ ਉਸਦਾ ਮੂੰਹ ਕਾਲਾ ਹੋਵੇਗਾ ਅਰ ਮੇਰੀ ਉਸ ਵਲ ਪਿਠ ਹੋਵੇਗੀ ਇਸ ਪਰਕਾਰ ਦੀਆਂ ਸਭ ਬਾਤਾਂ ਉਸ ਸਿਖ ਨੂੰ ਜੋ ਅੰਮ੍ਰਿਤ ਛਕਣ ਵਾਲਾ ਹੋਵੇ ਸਿਖਲਾਵਣੀਆਂ ਅਰ ਸਿਖਯਾ ਸਮਝਾਵਣੀਆਂ ਪੀਛੇ ਉਸਕਾ ਨਾਮ ਸ੍ਰੀ ਗੁਰੂ ਗਰੰਥ ਸਾਹਿਬ ਜੀ ਕੀ ਅਵਾਜ਼ ਲੇਕਰ ਪਹਿਲੇ ਅਖਰ ਪਰ ਧਰਨਾ ਫੇਰ ਤਨਖਾਹ ਲਗਾਵਣੀ ਜਿਸ ਕਰਕੇ ਪਹਿਲੇ ਕੁਕਰਮਾਂ ਥੀਂ ਛੁਟ ਜਾਏ ਸਹਿਜ ਧਾਰੀ ਅੰਮ੍ਰਿਤ ਛਕੇ ਉਸ ਕੇ ਸਮਝਾਕੇ ਮਿਰਯਾਦਾ ਨਾਲ ਅੰਮ੍ਰਿਤ ਛਕਾਉਣਾ ਕਯੋਂ ਸੋ ਫੇਰ ਖੋਟੇ ਕਰਮਾਂ ਵਿਖੇ ਨਾ ਲਗ ਜਾਏ ਜੋ ਕੋਈ ਅਚਾਰਜ ਅੰਮ੍ਰਿਤ ਛਕੇ ਤਾਂ ਭਲੀ ਗਲ ਹੈ ਅੰਮ੍ਰਿਤ ਛਕਾਣਾ ਫੇਰ ਓਹ ਗੁਰ ਮਿਰਯਾਦਾ ਗੁਰਬਾਣੀ ਦਵਾਰਾ ਜੋ ਗੁਰੂ ਜੀ ਅਰ ਅਕਾਲ ਪੁਰਖ ਵਲੋਂ ਅਨਿੰਨਯ ਸਿਖਾਂ ਲਈ ਗਤ ਬਣਾਈ ਗਈ ਹੋਈ ਹੈ ਉਸ ਅਨੁਸਾਰ ਪ੍ਰਾਣੀ ਦਾ ਕਰਮ ਕਰਾਵੇ ਗੁਰੂ ਕੇ ਸ਼ਬਦਾਂ ਅਨੁਸਾਰ ਕਰਾਵੇ ਤਾਂ ਉਸ ਦੀ ਗਤੀ ਹੋਵੇਗੀ ਸਤ ਕਰ ਮੰਨਣਾ ॥ ਦੋਹਰਾ ॥ ਗੁਰ ਕਲਗੀਧਰ ਰਹਤ ਕੀ ਕਹੀ ਕਥਾ ਸਮਝਾਇ ॥ ਸਿੰਘ ਸਿੱਖ ਤਬ ਜਾਨਿਓ ਰੀਤ ਸੁ ਪਕੜੇ ਦਾਇ ॥੧॥੧੩॥

ਆਗੇ ਸਾਖੀ ੭੪ ਵੀਂ ਪ੍ਰਾਰੰਭ ਹੋਈ ॥

ਗੁਰੂ ਜੀ ਜਗਤ ਉਜਾਗਰ ਅਨੰਦ ਪੁਰ ਵਿਖੇ ਬੈਠੇ ਥੇ ਤਾਂ ਸ਼ਬਦ ਪੜਿਆ ॥ 'ਸੁਖੀ ਬਸੈ ਮਸਕੀਨੀਆ ਆਪ ਨਿਵਾਰ ਤਲੇ ॥ ਬਡੇ ਬਡੇ ਅਹੰਕਾਰੀਆ ਨਾਨਕ ਗਰਬਿ ਗਲੇ ॥ ੧ ॥

ਪੰਜਾਂ ਸਿਖਾਂ ਗੁਰੂ ਜੀ ਪਾਸ ਅਰਜ਼ ਕਰੀ ਸਚੇ ਪਾਤਿਸ਼ਾਹ ਪੰਜ ਸੌ ਰੁਪਯਾ ਤੇ ਇਕ ਘੋੜਾ ਭੇਟਾ ਹਾਜ਼ਰ ਹੈ ਅਰਦਾਸ ਹੋਈ ਗੁਰੂ ਜੀ ਪੁਛਿਆ ਸਿਖੋ ਤੁਸੀਂ ਕਿਧਰੋਂ ਆਏ ਹੋ ਸਿਖਾਂ ਬੇਨਤੀ ਕਰੀ ਗੁਰੂ ਜੀ ਅਸੀਂ ਦੇਸ ਕਸ਼ਮੀਰ ਵਿਖੇ ਵਸਦੇ ਹਾਂ ਜੀ ਤੇ ਗੁਰੂ ਹਰਿਗੋਬਿੰਦ ਜੀ ਕੇ ਸਿਖ ਹਾਂ ਜੀ ਗੁਰੂ ਜੀ ਸਾਡੇ ਵਡਿਆਂ ਨੂੰ ਤੁਰਕਾਂ ਮੁਸਲਮਾਨ ਕਰ ਲੀਤਾ ਸੀ ਪਚਾਸ ੫੦ ਬਰਸ ਗੁਜ਼ਰੇ ਹਨ ਜੋ ਖਤ੍ਰੀਆਂ ਤੋਂ ਤੁਰਕ ਹੋਏ ਸੀ ਓਨਾਂ ਕਾ ਨਾਮ ਖਖੇ ਰਖਿਆ ਸੀ ਜੋ ਬ੍ਰਾਹਮਣਾਂ ਤੋਂ ਤੁਰਕ ਬਣੇ ਸੀ ਓਨਾਂ ਕਾ ਨਾਮ ਬੰਬੇ ਰਖਿਆ ਸੀ ਸਾਡਾ ਧਿਆਨ ਹਰ ਵੇਲੇ ਹਿੰਦੂਆਂ ਵਲ ਹੀ ਰਹਿੰਦਾ ਸੀ ਰਾਮ ਨਾਮ ਕਾ ਸਿਮਰਨ ਕਰ ਦੇ ਸੇ ਤੁਰਕਾਂ ਦਾ ਖਾਂਦੇ ਸੇ ਪੰਜਾਬ ਵਿਚ ਗੁਰੂ ਨਾਨਕ ਦੀ ਗੁਰਯਾਈ ਸੁਣਦੇ ਸਾਂ ਪੰਡਤਾਂ ਨੂੰ ਅਸੀਂ ਬਥੇਰਾ ਆਖ ਰਹੇ ਸੀ ਕਿ ਸਾਨੂੰ ਨਾਲ ਰਲਾਇ ਲਵੋ ਓਹਨਾਂ ਨਾ ਰਲਾਇਆ। ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਮਹਾਰਾਜ ਜਦ ਕਸ਼-ਮੀਰ ਗਏ ਸੇ ਤਾਂ ਸਾਡੇ ਮਾਤਾ ਪਿਤਾ ਗੁਰੂ ਜੀ ਕੇ ਦਰਸ਼ਨ ਕੋ ਗਏ ਸੇ ਗੁਰੂ ਭਗਤ ਵੱਛਲ ਪਰਮੇਸ਼ਰ ਦਾ ਰੂਪ ਸੀ ਉਨਾਂ ਨੇ ਦੇਖਦੇ ਪੁਛਿਆ ਤੁਸੀਂ ਕਉਣ ਹੁੰਦੇ ਹੋ ਉਨਾਂ ਕਹਿਆ ਅਸੀਂ ਹੇ ਗੁਰੂ ਜੀ ਹਿੰਦੂਆਂ ਥੋਂ ਮੁਸਲੇ ਹੋਏ ਹਾਂ ਜੀ ਆਪ ਕਿਰਪਾ ਕਰਕੇ ਸਾਨੂੰ ਆਪਣੇ ਪੰਥ ਵਿਚ ਮਿਲਾ ਲਵੋ ਜੀ ਤੁਸਾਡਾ ਪ੍ਰਤਾਪ ਵਡਾ ਹੈ ਤੁਸੀਂ ਸ੍ਰੀ ਰਾਮ ਚੰਦਰ ਜੀ ਮਹਾਰਾਜ ਦੇ ਅਵਤਾਰ ਹੋਸੀ ਹੇ ਮਹਾਰਾਜ ਜੀ ਭੀਲਣੀ ਕੇ ਜੂਠੇ ਬੇਰ ਖਾਏ ਥੇ ਉਸਕੀ ਗਤੀ ਕਰੀ ਸੀ ਹੇ ਸਚੇ ਪਾਤਿਸ਼ਾਹ ਪਰਮ ਪੁਰਖ ਜੀ ਹੁਣ ਸਾਡੀ ਵੀ ਗਤੀ ਕਰੋ ਸੋ ਜੀ ਅਸੀਂ ਜਨਮ ਦੇ ਹਿੰਦੂ ਹਾਂ ਅਸਾਂ ਨੂੰ ਮਹੰਮਦ ਦੇ ਕਲਮੇਂ ਥੀਂ ਰਖ ਲਵੋ ਜੀ ਅਸਾਂ ਜੇਹੜੇ

ਪਾਪ ਕੀਏ ਥੇ ਉਹਨਾਂ ਦਾ ਫਲ ਅਸਾਂ ਬਹੁਤ ਭੋਗ ਲਿਆ ਹੈ ਜੀ ਗੁਰੂ ਜੀ ਗਰੀਬੀ ਭਗਤ ਪਵਿਤ੍ਰ ਹੈ ਜੀ ਰਵਿਦਾਸ ਜੀ ਚਮਾਰ ਦੇ ਸਾਥ ਭੇਤ ਨਹੀਂ ਸੀ ਰਖਿਆ ਕੁਬਜਾ ਅਰਾਈਆਂ ਕੀ ਧੀ ਸੀ ਕ੍ਰਿਸ਼ਨ ਭਗਵਾਨ ਜੀ ਨੇ ਉਸ ਦੀ ਗਤੀ ਕਰੀ ਸੀ ਕਬੀਰ ਜੀ ਫਰੀਦ ਜੀ ਮੁਸਲਮਾਨ ਥੇ ਉਨ੍ਹਾਂ ਦੀ ਗਤੀ ਸੀ ਗੁਰੂ ਅਰਜਨ ਸਾਹਿਬ ਜੀ ਨੇ ਕੀਤੀ ਸੀ ਜੇਕਰ ਹੁਣ ਸ੍ਰੀ ਸਤਿਗੁਰੂ ਹਰਿ ਗੋਬਿੰਦ ਸਾਹਿਬ ਜੀ ਦਾ ਦਰਸ਼ਨ ਕਰਣੇ ਕਰਕੇ ਅਸਾਡੇ ਪਾਪ ਨਾ ਝੜਨਗੇ ਤਾਂ ਭਾਰੀ ਅਫਸੋਸ ਹੋਵੇਗਾ। ਹੇ ਗੁਰੂ ਜੀ ਜਾਂ ਅਸਾਡੇ ਮਾਤਾ ਪਿਤਾ ਨੇ ਐਸੀਆਂ ਬਾਤਾਂ ਕਹੀਆਂ ਤਾਂ ਗੁਰੂ ਛੇਵੇਂ ਪਾਤਿਸ਼ਾਹ ਜਾਣੀ ਜਾਣ ਪਰ ਉਪਕਾਰੀ ਪਰਸੰਨ ਹੋਇ ਕਰ ਬਚਨ ਕੀਤਾ ਜੇਹੜੇ ਹਿੰਦੂਓਂ ਮੁਸਲਮਾਨ ਹੋਤੇ ਹੈਂ ਉਨ ਕੋ ਦਰਗਾਹ ਦੇ ਵਿਚ ਮਸਲਿਆਂ ਦਾ ਝਾੜਾ ਮੂਤ ਸੁਟਣਾ ਪੈਂਦਾ ਹੈ ਮੁਸਲੇ ਜੁਤੀਆਂ ਮਾਰਦੇ ਹਨ ਨੇੜੇ ਢੁਕਣੇ ਨਹੀਂ ਦੇਂਦੇ ਔਰ ਕਹਿੰਦੇ ਹਨ ਜਿਨ੍ਹਾਂ ਆਪਣਾ ਧਰਮ ਛੋਡ ਦਿਤਾ ਹੈ ਓਹ ਸਾਡੇ ਕੰਮ ਆਵਣਗੇ ਜੇਹੜੇ ਹਿੰਦੂ ਮੁਸਲਮਾਨ ਹੁੰਦੇ ਹਨ ਓਹਨਾਂ ਨੂੰ ਸੂਰ ਦੀ ਜੂਨ ਮਿਲਦੀ ਹੈ—ਗੁਰੂ ਹਰਿ ਗੋਬਿੰਦ ਜੀ ਦਇਆ ਕਰਕੇ ਸ਼ਬਦ ਪੜ੍ਹਿਆ ਅਰ ਹੁਕਮ ਕੀਤਾ। ਹਰਿ ਹਰਿ ਕਰਤ ਮਿਟੇ ਸਭ ਭਰਮਾ ॥ ਹਰਿ ਕੋ ਨਾਮ ਲੈ ਊਤਮ ਕਰਮਾ ॥ ਹਰਿ ਹਰਿ ਕਰਤ ਜਾਤ ਕੁਲ ਹਰੀ ॥ ਸੋ ਹਰਿ ਅੰਧੁਲੇ ਕੀ ਲਾਕਰੀ ॥ ਹਰਏ ਨਮਸਤੇ ਹਰਏ ਨਮਹ ॥ ਹਰਿ ਹਰਿ ਕਰਤ ਨਹੀਂ ਦੁਖ ਜਮਾ ॥ ਹਰਿ ਹਰਨਾਖਸ ਹਰਿ ਪ੍ਰਾਨ ॥ ਅਜੈਮਲ ਕੀਓ ਬੈਕੁੰਠਹਿ ਥਾਨ ॥ ਸੂਆਂ ਪੜਾਵਤ ਗਨਿਕਾ ਤਰੀ ॥ ਸੋ ਹਰਿ ਨੈਨਹੁ ਕੀ ਪੁਤਰੀ ॥ ਹਰਿ ਹਰਿ ਕਰਤ ਪੂਤਨਾ ਤਰੀ ॥ ਬਾਲ ਘਾਤਨੀ ਕਪਟੇ ਭਰੀ ॥

ਸਿਮਰਨ ਦਰੋਪਤ ਸੁਤ ਉਧਾਰੀ ॥ ਗੌਤਮ ਸਤੀ ਸਿਲਾ ਨਿਸਤਰੀ ॥ ਕੇਸੀ ਕੰਸ ਮਥਨ ਜਿਨ ਕੀਆ ॥ ਜੀਅ ਦਾਨ ਕਾਲੀ ਕਉ ਦੀਆ ਪ੍ਰਣਵੈ ਨਾਮਾਂ ਐਸੋ ਹਰੀ ॥ ਜਾਸ ਜਪਤ ਭੈ ਅਪਦਾ ਟਰੀ ॥ ੧ ॥ ਗੁਰੂ ਹਰਿ ਗੋਬਿੰਦ ਜੀ ਹੁਕਮ ਕੀਤਾ ਜਿਤਨੇ ਕੱਚੇ ਭਾਂਡੇ ਘਰ ਹਨ ਸਾਰੇ ਘਰੋਂ ਬਾਹਰ ਵਗਾ ਮਾਰੇ ਪਿੱਤਲ ਦੇ ਸਾਰੇ ਬਰਤਨ ਅਗਨਿ ਨਾਲ ਸ਼ੁਧ ਕਰ ਲਵੋ ਸਾਰੇ ਕੱਪੜੇ ਧੋ ਲਓ ਕੇਸਾਂ ਨੂੰ ਰਖ ਲਵੋ ਕੇਸਾਂ ਸਮੇਤ ਇਸ਼ਨਾਨ ਕਰਹੁ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਜ ਪਾਠ ਕਰਾਏ ਪੂਰਨ ਮਾਸ਼ੀ ਤੇੜੀ ਵਰਤ ਰਖਾਏ ਪੰਜਾਂ ਤੀਰਥਾਂ ਦੇ ਇਸ਼ਨਾਨ ਕਰਾਏ ਨਨਕਾਣੇ ਗੁਰੂ ਨਾਨਕ ਸਾਹਿਬ ਜੀ ਕੇ ਅੰਮ੍ਰਿਤਸਰ ਜੀ ਕੌਲਸਰ ਜੀ ਰਾਮਸਰ ਗੋਇੰਦਵਾਲ ਬਾਵਲੀ ਸਾਹਿਬ ਜੀ ਇਹਨਾਂ ਤੀਰਥਾਂ ਦੇ ਇਸ਼ਨਾਨ ਕਰਾਏ ਦਸ ਹਜ਼ਾਰ ਪਾਠ ਜਪੁਜੀ ਕਾ ਕਰਾਇਆ ਗੁਰੂ ਜੀ ਨੇ ਬਖਸ਼ ਦੀਆ ਅਪਨੀ ਸੰਗਤ ਕੇ ਸਾਥ ਰਲਾ ਦੀਆ, ਉਸ ਰੋਜ਼ ਸਾਨੂੰ ਸ਼ੁੱਧ ਕਰ ਲੀਤਾ ਸੀ। ਹੇ ਗੁਰੂ ਜੀ ਅਸੀਂ ਕਰੇਵਾ ਕਰ ਲੈਨੇ ਹਾਂ ਜੀ ਸਾਨੂੰ ਕੀ ਹੁਕਮ ਹੈ ਸੋ ਅਸੀਂ ਅਨੰਦ ਪੜ੍ਹਾਵਣੇ ਹਾਂ ਜੀ ਏਹ ਬਚਨ ਸੁਣ ਕੇ ਗੁਰੂ ਹੁਕਮ ਕੀਤਾ ਕੜਾਹ ਪ੍ਰਸਾਦਿ ਕਰੋ ਅੰਮ੍ਰਿਤ ਤਿਆਰ ਕਰੋ ਜੋ ਕੋਈ ਹੋਰ ਭੀ ਹਿੰਦੂਓਂ ਮੁਸਲਮਾਨ ਹੋਇਆ ਹੋਵੇ ਬੁਲਾ ਲਓ ਤਾਂ ਹੋਰ ਪੰਜ ਨਾਲ ਰਲੇ ਪੰਜਾਸ ਬਰਸ ਕੇ ਤੁਰਕ ਹੋਏ ਸੀ ਬਚਨ ਹੋਇਆ 'ਸਰਨ ਪਰੇ ਕੀ ਰਾਖ ਦਇਆਲਾ ॥ ਨਾਨਕ ਤੁਮਰੇ ਬਾਲ ਗੁਪਾਲਾ ॥ ਜਿਤੇ ਸਰਨ ਐਹੇ ॥ ਤਿਤੇ ਰਾਖ ਲੈਹੈ ॥ ਜਿਉਂ ਜਲ ਮਹਿੰ ਜਲ ਆਇ ਖਟਾਨਾ ॥ ਤਿਉਂ ਜੋਤੀ ਸੰਗ ਜੋਤਿ ਸਮਾਨਾ ॥ ਮਿਟ ਗਏ ਗਵਨ ਪਾਏ ਬਿਸਰਾਮ ॥ ਨਾਨਕ ਪ੍ਰਭ ਕੇ ਸਦਾ ਕੁਰਬਾਨ ॥' ਇਤਨਾ ਪੜ੍ਹ ਕਰ ਗੁਰ ਮਹਾਰਾਜ ਨੇ

ਅੰਮ੍ਰਿਤ ਛਕਾਇਆ ਹਿੰਦੂਆਂ ਸਿੱਖਾਂ ਬ੍ਰਾਹਮਣਾਂ ਖੱਤਰੀਆਂ ਬੜਾ ਰੌਲਾ ਪਾਇਆ । ਗੁਰੂ ਗੋਬਿੰਦ ਸਿੰਘ ਤੁਰਕ ਮੁਸਲੇ ਨਾਲ ਰਲਾਈ ਜਾਂਦੇ ਹੈਨ ਪਰ ਬਚਨ ਹੂਆ ਜੋ ਕੋਈ ਹਿੰਦੂ ਕੇ ਬੀਰਜ ਥੀਂ ਪੈਦਾ ਹੋ ਕੇ ਮੁਸਲਮਾਨ ਹੋ ਜਾਵੇ ਤੁਰਕਣੀ ਦੇ ਸੰਗ ਕਾਮ ਦੇ ਵੱਸ ਹੋ ਕਰ ਅਜਾਣਤਾਂ ਦੇ ਕਾਰਣ ਸੇ, ਓਹ ਆਨਕੇ ਖਾਲਸੇ ਜੀ ਦੇ ਅੱਗੇ ਹਥ ਜੋੜੇ ਅਰ ਦੀਨ ਹੋਇ ਕਰ ਬੇਨਤੀ ਕਰੇ ਹੇ ਸਿਖੋ ਤਾਂ ਅਸੀਂ ਉਸਨੂੰ ਗੁਰੂ ਕੇ ਮੰਤ੍ਰਾਂ ਨਾਲ ਸ਼ੁਧ ਕਰਕੇ ਰਲਾਇ ਲਵਾਂਗੇ । ਜਦ ਇਹ ਬਾਰਤਾ ਸਤਿਗੁਰਾਂ ਕੀਤੀ ਤਾਂ ਕਸ਼ਮੀਰ ਦੀ ਸੰਗਤ ਰਲ ਕਰਕੇ ਗੁਰਾਂ ਦੇ ਹਜ਼ੂਰ ਆਈ ਅਰ ਹਾਥ ਜੋੜ ਬੇਨਤੀ ਕਰੀ ਹੇ ਸਚੇ ਪਾਤਿਸ਼ਾਹ ਤੁਸਾਂ ਤੁਰਕਾਂ ਨੂੰ ਕਿਸ ਤਰ੍ਹਾਂ ਰਲਾਯਾ ਹੈ ਜੀ ਤਾਂ ਮਹਾਰਾਜ ਜੀ ਨੇ ਕਿਹਾ ਹੇ ਸਿਖੋ ! ਅਸਾਂ ਸ੍ਰੀ ਗੁਰੂ ਨਾਨਕ ਸਾਹਿਬ ਜੀ ਕੇ ਪਵਿਤਰ ਮੰਤ੍ਰਾਂ ਨਾਲ ਸ਼ੁਧ ਕਰਕੇ ਇਨ੍ਹਾਂ ਨੂੰ ਰਲਾਇਆ ਹੈ ਸ੍ਰੀ ਗੁਰੂ ਨਾਨਕ ਨਿਰੰਕਾਰੀ ਦਸ ਅਵਤਾਰ ਧਾਰ ਪਸ਼ੂ ਪੰਛੀ ਕਾ ਉਧਾਰ ਕਰਨਾ ਹੈ ਜਪੁਜੀ ਜਾਪੁ ਜੀ ਸਵਯੇ ਸਾਦੀ ਗਾਇਤਰੀ ਹੈ ਜਿਸਕੇ ਆਸਰੇ ਸਾਡਾ ਸਭ ਪਰਵਾਰ ਹੈ । 'ਦੀਨ ਦਇਆਲ ਭਰੋਸੇ ਤੇਰੇ ॥ ਸਭ ਪਰਵਾਰ ਚੜ੍ਹਾਇਓ ਬੇੜੇ ॥' ਇਸਤਰੀ ਧਰਤੀ ਕੀ ਨਿਆਈ ਹੈ, ਪੁਰਖ ਇੰਦਰ ਹੈ ਉਸਕੇ ਬੀਰਜ ਥੋਂ ਮਾਨਸ ਹੋਤਾ ਹੈ, ਇਸ ਵਾਸਤੇ ਅਸਾਂ ਰਲਾਏ ਹਨ । ਓਨਾਂ ਹਿੰਦੂਆਂ ਦੇ ਘਰ ਜਨਮ ਲੈਣਾ ਸੀ ਜਿਸ ਵੇਲੇ ਅਸੀਂ ਅੰਮ੍ਰਿਤ ਛਕਾਵਨੇ ਹਾਂ ਉਸ ਸਮਯ ਸਿੰਘ ਦਾ ਨਇਆ ਜਨਮ ਹੋਂਦਾ ਹੈ ਤੁਸੀਂ ਮੋਨੇ ਹੋ ਸਿੰਘ ਬਲੀ ਦੇਤ ਨਹੀਂ ਖਾਤ । ਸਿੰਘ ਪੰਥ ਹੈ ਅਜਾਤ । ਜੈਸ਼ੇ ਅਕਾਲ ਪੁਰਖੁ ਜੀ ਹੈਨ ਜਤ ਪਾਤ ਸਿੰਘ ਹਮੇਸ਼ਾਂ ਕਰੇਂਗੇ ਉਤਪਾਤ ਤੁਰਕ ਦੁਸ਼ਤ ਕੋ ਮਾਰੇਂਗੇ ਏਕ ਸਿੰਘ ਸਾਤ ਹਜ਼ਾਰ ਤੁਰਕ

ਸੰਗ ਲੜੇਂਗੇ, ਐਸਾ ਬਚਨ ਸੁਣ ਕਰ ਸਭ ਲੋਕ ਸ੍ਰੀ ਗੁਰੂ ਮਹਾਰਾਜ ਜੀ ਕਾ ਪਰਤਾਪ ਬਲ ਦਇਆਲਤਾ ਕ੍ਰਿਪਾਲਤਾ ਦੇਖ ਚਰਨੀਂ ਲਗੇ। ਸ਼ਬਦ–'ਜਬ ਲਗ ਦੁਨੀਆਂ ਰਹੀਏ॥ ਨਾਨਕ ਕੁਛ ਸੁਣੀਏ ਕੁਛ ਰਹੀਏ॥ ਮਹਾਰਾਜ ਜੀ ਨੇ ਖਾਲਸੇ ਕੋ ਵਰ ਦੀਆ।

ਦੋਹਿਰਾ– ਸ੍ਰੀ ਗੁਰੂ ਕੀ ਆਗਿਆ ਪਰਬਲ ਮਾਨੀ ਸਭ ਨੇ ਅਪ॥
ਸਭ ਤਾਰੇ ਸੇਵਕ ਹੂਏ ਚਾਂਦ ਸੂਰ ਪਰਗਾਸ॥੧॥੭੪॥

# ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਹਾਇ

## ਦਸਖਤ ਪਾਏ ਤੀਰ ਸੇ ੧੭੫੯ ਫਗਣ ੧੯

## ਆਗੇ ਸਾਖੀ ੭੫ ਵੀਂ ਚਲੀ

ਗੁਰੂ ਸਚਾ ਪਾਤਿਸ਼ਾਹ ਜਗਤ ਗੁਰੂ ਪੰਥ ਕਾ ਵਾਲੀ ਸਰਬ ਸਕਤਿਮਾਨ ਅੰਤਰਜਾਮੀ ਅਨੰਦ ਪੁਰ ਸਾਹਿਬ ਜੀ ਵਿਖੇ ਸੰਗਤਿ ਪ੍ਰਤਿ ਹੁਕਮ ਕੀਤਾ ਹੈ ਹੇ ਸਿਖੋ ਰਾਤ ਕੇ ਜੰਗ ਵਿਖੇ ਸਿੰਘ ਲਿਖਾਰੀ ਸ਼ਹੀਦ ਹੂਆ ਹੈ ਬਿਬਾਨ ਪਰ ਬੈਠ ਕਰ ਬੈਕੰਠ ਪੁਰੀ ਕੋ ਗਯਾ ਹੈ ਅਬ ਭਾਈ ਮਨੀ ਸਿੰਘ ਕੋ ਬੁਲਾਓ ਲਿਖਿਆ ਕਰੇ ਉਸ ਸਮੇਂ ਇਕ ਸਿੰਘ ਅਤਰ ਸਿੰਘ ਨਾਮੀ ਨੇ ਬੇਨਤੀ ਕਰੀ ਹੇ ਗੁਰੂ ਸਚੇ ਪਾਤਿਸ਼ਾਹ ਜੀ ਮੇਰੇ ਗ੍ਰਿਹਿ ਵਿਖੇ ਬੇਟਾ ਪੈਦਾ ਹੂਆ ਹੈ ਜੀ ਮੈਂ ਧਮਾਣ ਕਰਾਂ, ਡੂਮ ਹੇਲੀ ਪੜਦੇ ਹੈਨ ਮੁਇਆ ਕੇ ਨਾਮ ਲੈਕੇ। ਕੀ ਹੁਕਮ ਹੈ ਜੀ ਹੁਕਮ ਹੋਇਆ ਸਿਖਾ ਬੇਟਾ ਜਨਮੇ ਕਾ ਰੇਲਾ ਬਹੁਤ ਹੋਤਾ ਤੁਸੀਂ ਚੁਪ ਕਰਕੇ ਸ੍ਰੀ ਗੁਰੂ ਗਰੰਥ ਸਾਹਿਬ ਜੀ ਕਾ ਪਾਠ ਕਰਵਾਓ ਮੁਇਆਂ ਕੇ ਨਾਮ ਬਾਲਕ ਪਾਸ ਨਾ ਸੁਣਾਓ ਅਕਾਲ ਪੁਰਖ ਜੀ ਆਪ ਹੀ ਬਾਲਕ ਕੀ ਰਖਿਆ ਕਰੇਗਾ ਜੇ ਤੁਸੀਂ ਧਮਾਨ ਕਰੋਗੇ ਤੁਹਾਡੇ

ਪਾਸੋਂ ਐਡੀ ਖੁਸ਼ੀ ਸਹਾਰੀ ਨਹੀਂ ਜਾਣੀ ਮਤ ਬਾਲਕ ਦਾ ਬਿਘਨ ਹੋ ਜਾਵੇ ਏਹ ਤੋ ਸਮਝੋ ਵਧਾਈ ਕੇ ਸੁਣਕੇ ਸੇ ਧੰਨ ਨਾ ਉਜਾੜੋ ਖਬਰ ਹੈ ਵਡਾ ਹੂਆ ਕੈਸਾ ਨਿਕਲੇਗਾ ਮਾਂ ਤੇ ਬਾਪ ਕੀ ਸੇਵਾ ਕਰੇਗਾ ਯਾ ਨਹੀਂ ਕਿਸੇ ਦੀ ਲੜਕੀ ਆਪਣੇ ਸਹੁਰਿਆਂ ਨੂੰ ਤੁਰੀ ਸੀ ਉਹਨਾਂ ਨੇ ਬਹੁਤ ਹੀ ਰੋਣਾ ਸ਼ੁਰੂ ਕੀਤਾ ਗੁਰੂ ਜੀ ਪੁਛਿਆ ਸਿੰਘੋ ਕੈਸਾ ਰੁਦਨ ਹੋਤਾ ਹੈ ਸਿਖਾਂ ਕਿਹਾ ਹੇ ਗੁਰੂ ਜੀ ਬਹੂ ਜੀ ਸਹੁਰੇ ਤੁਰੀ ਹੈ ਬਚਨ ਹੋਇਆ ਬਿਆਹੁ ਥੋਂ ਲੈ ਕੇ ਧੀ ਸਹੁਰੇ ਤੋਰਨਾ ਤੇ ਸੋਹਰੇ ਤੁਰਨ ਲਗਿਆਂ ਇਸ ਪ੍ਰਕਾਰ ਰੋਨਾ ਭਾਰੀ ਬਿਸ਼ਗਨੀ ਦਾ ਕਾਰਣ ਹੈ ਸਾਰੀ ਉਮਰ ਕੁੜੀਆਂ ਕੋ ਰੋਵਣਾ ਪੜਤਾ ਹੈ ਅਸਾਂ ਇਹ ਬਾਰਤਾ ਨਤ੍ਰਾਂ ਕਰਕੇ ਬੀਤੀ ਦੇਖੀ ਹੈ ਜਾਂ ਸਾਡਾ ਵਿਆਹ ਹੂਆ ਸੀ ਅਸਾਂ ਮਨੇ ਕੀਤਾ ਸੀ ਭਈ ਰੋਵਣਾਂ ਨਹੀਂ ਪਰ ਤੀਵੀਆਂ ਕਲਜੋਗਨਾ ਹੋਵਦੀਆਂ ਹੈਨ ਰੋਵਣੋਂ ਨਹੀਂ ਹਟਦੀਆਂ, ਰੋਵਨ ਦੇ ਬਿਘਨ ਸਾਥ ਚਾਰੇ ਹੀ ਸਾਹਿਬਜ਼ਾਦੇ ਜਾਂਦੇ ਰਹੇ ਅਸਾਡੇ ਸਾਰੇ ਬੰਸ ਕੋ ਕਸ਼ਟ ਭਇਆ ਇਕ ਦੂਜੇ ਦੀ ਖਬਰ ਸੁਰਤ ਲੈਣ ਜੋਗਾ ਕੋਈ ਨਹੀਂ ਰਿਹਾ ਸਿਖੋ ਤੁਸੀਂ ਸ਼ਾਦੀ ਨੂੰ ਹੁਲਾਸ ਦੀ ਬਜਾਇ ਹੋਇ ਕਰਕੇ ਫਿਰ ਗਮ ਚਿੰਤਾ ਦੁਖ ਨਹੀਂ ਪੈਦਾ ਕਰੋ। ਹੁਕਮ ਮੰਨੋਗੇ ਤੇ ਸੁਖ ਪਾਓਗੇ। ਇਕ ਸਿਖ ਕਾਲ ਹੂਆ ਜੁਬਾ ਅਵਸਥਾ ਸੀ ਓਸ ਦੀ। ਉਸਦੇ ਕੁਟੰਬੀਆਂ ਰੋਣਾਂ ਮਚਾਕੇ ਬੜਾ ਰੌਲਾ ਪਾਇ ਦੀਆ ਗੁਰੂ ਹੁਕਮ ਕੀਤਾ ਭਾਈ ਸਿਖੋ ਰੋਵੋ ਨਹੀਂ ਪਰਮੇਸ਼ਰ ਦਾ ਹੁਕਮ ਫੇਰਿਆ ਨਹੀਂ ਜਾਂਦਾ 'ਕਾਲ ਪਾਇ ਬ੍ਰਹਮਾ ਬਪੁ ਧਰਾ ॥ ਕਾਲ ਪਾਇ ਸਿਵਜੂ ਅਵਤਰਾ ਜੰਮਣ ਮਰਣਾ ਹੁਕਮ ਹੈ ਭਾਣੇ ਆਵੈ ਜਾਇ ॥' ਹੇ ਸਿਖੋ ਪ੍ਰਾਨੀ ਕਉ ਰੋਵਣਾ ਹਛਾ ਨਹੀਂ ਰੋਵਣੇ ਕਰਕੇ ਪ੍ਰਾਨੀ ਦਾ ਲੋਕ ਪਰਲੋਕ

ਦੋਨੋਂ ਬਿਗੜ ਜਾਂਵਦੇ ਹੈਨ ਤਾਂਤੇ ਹੇ ਭਾਈ ਸਿਖੋ ਰੋਵਣਾ ਮਨਾ ਹੈ, ਸ੍ਰੀ ਗੁਰੂ ਨਾਨਕ ਸਾਹਿਬ ਜੀ ਕਾ ਹੁਕਮ ਹੈ 'ਜਿਸਕੀ ਵਸਤ ਤਿਸੁ ਆਗੈ ਰਾਖੈ ॥ ਪ੍ਰਭ ਕੀ ਆਗਿਆ ਮਾਨੈਂ ਮਾਥੈ।' ਜਦ ਪਰਮੇਸ਼ਰ ਦੀ ਵਸਤੂ ਹੈ ਉਸਕੋ ਦਿਤੇ ਦਾ ਹਰਖ ਨਾ ਕਰੋ। ਅਰ ਜੇ ਓਹ ਲੈ ਲਵੇ ਤਾਂ ਅਫਸੋਸ ਨਾ ਕਰੋ। ਪ੍ਰਾਣੀ ਦੇ ਪਿਛੇ ਰੋਵਣੇ ਕਰਕੇ ਪ੍ਰਾਣੀ ਕਉ ਚਉਰਾਸੀ ਭੋਗਣੀਂ ਪੜਦੀ ਹੈ ਪਰ ਜਿਗਰ ਕਾ ਦੁਖ ਹੋਤਾ ਹੈ ॥ ਸ਼ਬਦ ॥ ਕਬੀਰਾ ਮਰਤਾ ਮਰਤਾ ਜਗ ਮੂਆ ਮਰ ਭਿ ਨ ਜਾਨੈ ਕੋਇ। ਐਸੀ ਮਰਨੀ ਜੋ ਮਰੈ ਬਹੁੜਿ ਨ ਮਰਨਾ ਹੋਇ ॥ ਤਿੰਨ ਰੋਜ ਰੋਵਨੇ ਸੇ ਗੁਫਰ ਨਿਕਲ ਜਾਤਾ ਹੈ, ਓਸਦੇ ਬਾਦ ਰੋਵਣੇ ਸੇ ਜਮਦੂਤ ਜੀਵਦਿਆਂ ਜੀਆਂ ਦਾ ਖਿਆਲ ਨਹੀਂ ਛਡਦੇ ਜਿਸ ਵਖਤ ਤੀਵੀਆਂ ਰੋਵਨਾ ਸ਼ੁਰੂ ਕਰਦੀਆਂ ਹਨ ਜਮਰਾਜ ਸੁਣਕੇ ਪ੍ਰਸੰਨ ਹੋਂਵਦੇ ਹਨ ਅਰ ਫੇਰ ਓਥੇ ਵਸੇਰਾ ਕਰਦੇ ਹੈਨ ਦੂਰੋਂ ਹੀ ਸੁਣ ਕੇ ਆ ਜਾਂਵਦੇ ਹਨ, ਜੈਸੇ ਪਸੂ ਮਰੇ ਨੂੰ ਦੇਖਕੇ ਇਲਾਂ ਦੂਰੋਂ ਦੂਰੋਂ ਆ ਜਾਂਦੀਆਂ ਹਨ, ਸਿਖਾਂ ਕਹਿਆਂ ਹੇ ਗੁਰੂ ਜੀ ਸਾਨੂੰ ਜਮਦੂਤ ਅਸੀਂ ਦਿਖਾਓ ਜੀ ਤਾਂ ਸਚੇ ਪਾਤਿਸ਼ਾਹ ਸ਼ਬਦ ਉਚਾਰਿਆ 'ਬਾਜੀਗਰ ਡੰਕ ਬਜਾਈ ॥ ਸਭ ਖਲਕ ਤਮਾਸੇ ਆਈ ॥' ਰੋਣੇ ਦੇ ਸਮੇ ਘਰ ਦੇ ਬੰਨੇ ਅਤੇ ਬਨੇਰੇ ਅਰ ਸਾਰੇ ਘਰ ਦੇ ਚਉਫੇਰੇ ਬੈਠੇ ਜਮਦੂਤ ਲਗੇ ਦਿਖਾਈ ਦੇਣ ਤਾਂ ਲੋਕਾਂ ਬਹੁਤ ਭੈ ਤੇ ਖੌਫ ਖਾਧਾ ਤੇ ਆਨ ਚਰਨੀਂ ਪਏ ਗੁਰੂ ਜੀ ਅਜ ਸਾਨੂੰ ਰਖ ਲੈ ਜੀ ਅਸੀਂ ਫੇਰ ਕਦੀ ਵੀ ਪ੍ਰਾਣੀ ਕੂਉ ਨਹੀਂ ਰੋਵਾਂਗੇ ਸਿਖਾਂ ਰਲਕੇ ਸਲਾਹ ਕੀਤੀ ਤੀਵੀਆਂ ਨੂੰ ਆਇਕੇ ਕਹਿਆ ਪਿਛੇ ਜੋ ਹੋਇਯਾ ਸੋ ਹੋਇਆ ਅਗੇ ਨੂੰ ਨਹੀਂ ਰੋਵਣਾ ਗੁਰੂ ਜੀ ਕਾ ਹੁਕਮ ਮੰਨਣਾ ॥

## ਆਗੇ ਸਾਖੀ ੭੬ ਵੀਂ ਪ੍ਰਾਰੰਭ ਹੋਈ

ਗੁਰੂ ਕਲਗੀਧਰ ਦਰਬਾਰ ਲਗਾਇ ਕਰਕੇ ਤਖਤ ਸ੍ਰੀ ਅਨੰਦਪੁਰ ਜੀ ਸਾਹਿਬ ਵਿਖੇ ਬਿਰਾਜਮਾਨ ਹੋਏ ਸੰਗਤ ਨੇ ਪ੍ਰਾਰਥਨਾ ਕਰੀ ਹੇ ਗੁਰੂ ਘਟ ਘਟ ਦੇ ਮਾਲਕ ਦਿਲਾਂ ਦਾ ਸੋਢੀ ਪਾਤਿਸ਼ਾਹ ਜੀ ਸਾਨੂੰ ਸ੍ਰੀ ਗੁਰੂ ਅਰਜਨ ਸਾਹਿਬ ਜੀ ਕੇ ਪੂਰਬਲੇ ਅਵਤਾਰ ਕੀ ਕਥਾ ਸੁਣਾਓ ਜੀ ਓਨਾਂ ਨੇ ਇਸ ਸੰਸਾਰ ਵਿਖੇ ਬੜਾ ਉਪਕਾਰ ਕੀਤਾ ਹੈ, ਸ੍ਰੀ ਗੁਰੂ ਗਰੰਥ ਸਾਹਿਬ ਜੀ ਅਸਥਾਪਨ ਕਰਕੇ ॥ ਤ੍ਵ ਪ੍ਰਸਾਦਿ ॥ ਕਬਿੱਤ ॥

ਕਤਹੂੰ ਸੁਕੇਤ ਹ੍ਵੈਕੈ ਚੇਤਨਾ ਕਉ ਚਾਰ ਕੀਓ ਕਤਹੂੰ ਅਚਿੰਤ ਹੁਇਕੇ ਸੋਵਤ ਅਚੇਤ ਹੋ ॥ ਕਤਹੂੰ ਭਿਖਾਰੀ ਹੁਇਕੈ ਮਾਂਗਤ ਫਿਰਤ ਭੀਖ ਕਹੂੰ ਮਹਾਂਦਾਨੀ ਹੁਇਕੈ ਮਾਂਗਿਓ ਧਨ ਦੇਤ ਹੋ ॥ ਕਹੂੰ ਮਹਾਰਾਜਨ ਕਉ ਦੀਜਤ ਅਨੰਤ ਦਾਨ ਕਹੂੰ ਮਹਾਰਾਜਨ ਤੇ ਛੀਨ ਛਿਤ ਲੇਤ ਹੋ॥ ਕਹੂੰ ਬੇਦਰੀਤ ਕਹੂੰ ਤਾ ਸਿਉ ਬਿਪਰੀਤ ਕਹੂੰ ਤਿਰਗੁਣ ਅਤੀਤ ਕਹੂੰ ਸਰਗੁਣ ਸਰਗੁਣ ਹੋ ॥੧॥ ਬਚਨ ਹੂਆ ਕ੍ਰਿਸ਼ਨ ਭਗਵਾਨ ਜੀ ਦੀਆਂ ਰਾਣੀਆਂ ਗੋਪੀਆਂ ਪਿਛਲੇ ਜਨਮ ਦੀਆਂ ਭਗਤਨੀਆਂ ਹਨ। ਓਨਾਂ ਦੀ ਪ੍ਰਸੰਨਤਾ ਵਾਸਤੇ ਕ੍ਰਿਸ਼ਨ ਜੀ ਕੋਈ ਤਿਆਗ ਵੈਰਾਗ ਨਹੀਂ ਸੀ ਕੀਤਾ ਇਕ ਦਿਨ ਅਰਜਨ ਪਾਂਡਵ ਨੇ ਪੁਛਿਆ ਸੀ ਤੁਸੀ ਲੋਕਾਂ ਨੂੰ ਉਪਦੇਸ਼ ਕਰਦੇ ਹੋ ਅਰ ਆਪ ਭਜਨ ਤਪ ਨਹੀਂ ਕਰਦੇ ਹੋ ਇਹਨਾਂ ਭੋਗਾਂ ਕਾ ਪ੍ਰਸਾਚਿਤ ਕਿਸ ਪ੍ਰਕਾਰ ਲਹੇਗਾ ਤਾਂ ਕ੍ਰਿਸ਼ਨ ਭਗਵਾਨ ਜੀ ਬੋਲੇ ਹੇ ਅਰਜਨ ਤੂੰ ਮੇਰਾ ਸਖਾ ਪਰਮ ਮਿਤ੍ਰ ਹੈਂ ਕਲਜੁਗ ਵਿਖੇ ਤੇਰਾ ਨਾਮ ਤੇਰੇ ਮੇਰਾ ਰੂਪ ਧਾਰਕੇ ਮਦਰ ਦੇਸ ਵਿਖੇ ਸ੍ਰੀ ਅੰਮ੍ਰਿਤਸਰ ਨਾਮ ਤੀਰਥ ਪ੍ਰਗਟ ਕਰੇਗਾ ਉਹਾਂ ਹੀ ਬੈਠ ਕਰ ਤਪ ਕਰਾਂਗੇ ਸ਼ੁਭ

ਬਾਣੀ ਦਾ ਉਚਾਰ ਕਰਕੇ ਆਪਣੇ ਸਵਰੂਪ ਦਾ ਧਿਆਨ ਧਰਾਂਗੇ ਜਿਤਨੇ ਸੰਤ ਭਗਤ ਊਚ ਨੀਚ ਹੈ ਬਾਣੀ ਪੜ੍ਹ ਕੇ ਤਰਨਗੇ। ਮਾਤ ਲੋਕ ਵਿਖੇ ਤਰਨ ਤਾਰਨ ਨਾਮ ਤੀਰਥ ਰਚਾਂਗੇ ਸਾਰੇ ਪਰਲੋਕ ਦਿਆਂ ਦਵੀ ਦੇਵਿਤਿਆਂ ਕਾ ਗੰਗਾ ਗਇਆ ਤਿੰਨ ਸੌ ਸਠ ਤੀਰਥਾਂ ਕਾ ਨਿਵਾਸ ਰਹੇਗਾ ਗੁਰੂ ਰਾਮਦਾਸ ਸਾਹਿਬ ਜੀ ਦੇ ਘਰ ਜਨਮ ਹੋਵਹਿਗਾ ਅਸੀਂ ਰਾਮਾ ਅਵਤਾਰ ਦੀ ਸ਼ਕਤੀ ਪੈਦਾ ਕਰਾਂਗੇ ਉਸ ਕੇ ਦਰਸ਼ਨ ਕੀਏ ਤੇ ਜੀਵਾਂ ਗਤੀ ਹੋਵਹਿਗੀ ਮੈਂ ਭੀ ਮਾਤ ਲੋਕ ਵਿਖੇ ਅਵਤਾਰ ਧਾਰ ਕਰਕੇ ਉਥੇ ਬੈਠ ਕੇ ਭਜਨ ਸਿਮਰਨ ਤਪ ਕਰਨਾ ਹੈ ਸੰਸਾਰ ਦੀ ਇੱਛਾ ਪੁਤ ਧਨ ਅੰਨ ਦੇਹ ਕੀ ਅਰੋਗਤਾ ਮਨੋ ਕਾਮਨਾ ਪੂਜਾ ਸੇਵਾ ਕਰਨੇ ਸੇ ਪੂਰੀ ਹੋਵੇਗੀ ਪਰਮੇਸ਼ਰ ਕੇ ਦਰਸ਼ਨ ਜੈਸੇ ਗੁਰੂ ਗ੍ਰੰਥ ਸਾਹਿਬ ਜੀ ਕਾ ਪੁੰਨ ਮਹਾਤਮ ਹੋਵੇਗਾ ਜੋ ਕੋਈ ਦਾਨ ਪੁੰਨ ਕਰਹਿਗਾ ਤਿਲ ਕਾ ਮਨ ਹੋਇ ਮਿਲੇਗਾ ਮਾਤ ਲੋਕ ਵਿਖੇ ਰਾਜ ਭਾਗ ਉਸ ਦਾ ਫਲੇਗਾ ਜੋ ਕੋਈ ਪ੍ਰੀਤ ਸੰਯੁਕਤ ਗੁਰੂ ਕੀ ਭਗਤੀ ਔਰ ਸੰਗਤ ਦਾ ਦਰਸ਼ਨ ਔਰ ਸੇਵਾ ਪੁਨ: ਸ੍ਰੀ ਗੁਰੂ ਗ੍ਰੰਥ ਸਾਹਿਬ ਕਾ ਨਿਤਾ ਪ੍ਰਤਿ ਦਰਸ਼ਨ ਕਰੇਗਾ ਅਰ ਆਗਯਾ ਲੈ ਕਰ ਪੀਛੇ ਸਰਬ ਕਾਰਜ ਹਰ ਇਕ ਪ੍ਰਕਾਰ ਕਾ ਕਰੇਗਾ ਜਪੁਜੀ ਪਾਠ ਕਰਨੇ ਸੇ ਸਰਬ ਪ੍ਰਾਣੀਓਂ ਕੋ ਸਦ ਗਤੀ ਪ੍ਰਾਪਤੀ ਹੋਵਹਿਗੀ ਜੈਸੇ ਪੁਸ਼ਪ ਕੇ ਬਿਬਾਨ ਵਿਚ ਲੋਕਾਂ ਥੋ ਸਾਰੀ ਸੈਨਾ ਅਯੁੱਧਯਾ ਕੋ ਲੈ ਗਏ ਸੀ ਪੌਨ ਕੇ ਬੇਗ ਸਾਥ ਹੀ ਆਨ ਪਹੁੰਚਾ ਸੀ ਅਯੁੱਧਯਾ ਮੇਂ ਸ੍ਰੀ ਰਾਮ ਜੀ ਸੈਨਾ ਕੋ ਵਰ ਦੀਆ ਸੀ ਤੁਸੀਂ ਦੇਵਤੇ ਹੋ ਜਾਓ ਮਨੁਖ ਦੇਹ ਧਾਰ ਕਰਕੇ ਕਲਜੁਗ ਵਿਚ ਸ੍ਰੀ ਅੰਮ੍ਰਿਤਸਰ ਜੀ ਕਾ ਦਰਸ਼ਨ ਕਰਕੇ ਗੁਰੂ ਨਾਨਕ ਜੀ ਕੇ ਸਿਖ ਹੋ ਕੇ ਭਜਨ ਮੇਂ ਅਪਨੇ ਨਿਜ ਸਵਰੂਪ ਮੇਂ ਪ੍ਰਾਪਤ ਹੋਵਹੁ

ਗੇ ਸੰਗਤ ਪੁਛਿਅ ਗੁਰੂ ਜੀ ਬਿਬਾਨ ਕੇਡਾ ਕੁ ਸੀ। ਬਚਨ ਹੂਆ ਉਸ ਮੇਂ ਸ਼ਕਤੀ ਸੀ ਜਿਉਂ ਜਿਉ ਆਦਮੀ ਬੈਠਦੇ ਸ਼ੇ ਤਿਉਂ ਤਿਉਂ ਵਧਦਾ ਸੀ ਭਭੀਛਨ ਦੀ ਮਾਂ ਕੋ ਦੇਵਤਿਆਂ ਦਾਜ ਵਿਖੇ ਦੀਆ ਸੀ ਗੁਰੂ ਕੀ ਬਾਣੀ ਵਿਖੇ ਐਡੀ ਕਲਾ ਹੈ ਬਚਨ ਹੂਆ, ਧੌਲ ਧਰਮ ਦਇਆ ਕਾ ਪੂਤੁ ॥ ਸੰਤੋਖੁ ਥਾਪਿ ਰਖਿਆ ਜਿਨਿ ਸੂਤ ॥ ਹੇ ਸਿਖੋ ਐਤਨੀ ਸ਼ਕਤੀ ਅਪਰ ਅਪਾਰ ਸ੍ਰੀ ਗੁਰੂ ਗਰੰਥ ਸਾਹਿਬ ਵਿਖੇ ਹੈ। ਸਤਿਗੁਰ ਸਚੇ ਬਚਨ ਸੁਣਾਏ ॥ ਗੁਰਪੁਰ ਭਾਗ ਹੀਨ ਨਹੀਂ ਜਾਏ ॥ ਪਰਮ ਪਵਿਤ੍ਰ ਗੁਰੂ ਕਾ ਧਾਮੁ ॥ ਕਰ ਇਸ਼ਨਾਨ ਜਪੇ ਜੇ ਨਾਮ ॥ ਏਕ ਚੁਲੀ ਭਰ ਪੀਵੈ ਕੋਈ ॥ ਜੀਵਨ ਮੁਕਤ ਸੁ ਸਹਜੇ ਹੋਈ ॥ ਲਾਂਗਰੀਆਂ ਅਰਦਾਸ ਕਰੀ ਜੀ ਮਹਾਰਾਜ ਗੁਰੂ ਜੀ, ਲੰਗਰ ਤਿਆਰ ਹੈ ਜੀ ਬਚਨ ਹੂਆ ਜਪੁਜੀ ਸਾਹਿਬ ਪੜ੍ਹ ਕੇ ਅਰਦਾਸਾ ਸੋਧ ਕਰ ਲੰਗਰ ਵਰਤਾਉਣ ਲਈ ਤਿਆਰ ਬਰਤਿਆਰ ਹੋ ਗਏ ਅਪਰ ਅਪਾਰ ਸੰਗਤਾਂ ਦੀਆਂ ਪੰਗਤਾਂ ਲਗ ਗਈਆਂ ਅਤੁਟ ਭੰਡਾਰਾ ਵਰਤਿਆ ਫਿਰ ਸਤਿਗੁਰੂ ਜੀ ਕੀ ਚਰਣੀ ਸੰਗਤਾਂ ਆਇ ਲਗੀਆਂ ਸਤਿਗੁਰੂ ਪੂਰੇ ਹੁਕਮ ਕੀਤਾ ॥ ਸ਼ਬਦ ॥ ਮੇਰੇ ਮਾਥੇ ਲਾਗੀ ਧੂੜ ਸਾਧ ਚਰਨ ਕੀ ਮੇਰ ਮਾਥੇ ਲਾਗੀ ਧੂੜਿ ॥' ਜੋ ਜੀਉਂਦਾ ਅੰਮ੍ਰਿਤਸਰ ਕੀ ਚਰਨ ਧੂੜ ਮਸਤਕ ਮੇਂ ਲਗਾਵੇਂਗੇ ਉਹ ਮੁਕਤੀ ਪਾਵੇਂਗੇ ਜੋ ਮੂਏ ਦੀ ਹਡੀ ਪੀਸਕੇ ਅੰਮ੍ਰਿਤਸਰ ਤਲਾਉ ਵਿਖੇ ਯਾ ਪਰਿਕਰਮਾਂ ਮੇਂ ਪਾਵੇਂਗੇ ਓਹ ਆਪਣੀ ਕੁਲ ਬੰਸ ਡੁਬਾਵਹਿੰਗੇ ਔਰ ਨਰਕ ਵਿਖੇ ਜਾਇ ਪੜੇਂਗੇ ॥ ੭੬ ॥

ਆਗੇ ਸਾਖੀ ਸਤੱਤ੍ਰਵੀ ਪ੍ਰਾਰੰਭ ਹੋਈ

ਸ੍ਰੀ ਅਨੰਦਪੁਰ ਸਾਹਿਬ ਜੀ ਵਿਖੇ ਕਰਨ ਕਾਰਨ ਜੋਤੀ ਸੂਰੂਪ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜਗਤ ਗੁਰੂ

ਪੰਥ ਕਾ ਵਾਲੀ ਸੰਗਤਾਂ ਨੂੰ ਤਾਰਣ ਲਈ ਦਰਸ਼ਨ ਦੇਇ ਕਰਕੇ ਨਿਹਾਲ ਕਰਣੇ ਲਈ ਭਾਰੀ ਦੀਵਾਨ ਲਗਾਇਆ ਹੁਕਮ ਕੀਤਾ ਹੈ ਸਿੱਖੋ ਜੋ ਦੂਸ਼ਨਾਂ ਵਾਲੇ ਛੋਹਤ ਵਾਲੇ ਹਨ ਸਾਰਿਆਂ ਨੂੰ ਬੁਲਾ ਲਿਆਓ ਭਾਈ ਸੰਖਾਂ ਦੇ ਅਵਾਜ਼ੇ ਕਰੋ ਇਤਨੇ ਮੇਂ ਅਨੇਕ ਹੀ ਹਾਜਰ ਆਨ ਹੂਏ ਇਕ ਸਿਖ ਬੇਨਤੀ ਕਰੀ ਹੈ ਗੁਰੂ ਸਚਾ ਪਾਤਿਸ਼ਾਹੀ ਜੀ ਖੂਹ ਵਿਚ ਗਊ ਡਿੱਗ ਕੇ ਮਰ ਗਈ ਹੈ ਰੱਸਾ ਓਸਦੇ ਗਲ ਵਿਚ ਸੀ ਹੁਕਮ ਹੂਆ ਹੈ ਸਿੱਖੋ ਪੰਜ ਸੌ ਗਾਗਰ ਜਲ ਦੀ ਕੱਢੋ ਇਕੱਤਰ ਸੌ ਪਾਠ ਜਪੁਜੀ ਕਰਾਓ ਯਾ ਕਰੋ ਪੰਜ ਰਤਨੀ ਦਾ ਅੰਮ੍ਰਿਤ ਕਰਦ ਭੇਟ ਕਰਹੁ ਪਾਣੀ ਖੂਹੇ ਵਿਖੇ ਪਾਓ ਸੁੱਧ ਹੋਵੇਗਾ। ਇਕ ਸਿਖ ਨੇ ਹਾਥ ਜੋੜਕੇ ਬੇਨਤੀ ਕਰੀ ਹੈ ਗੁਰੂ ਜੀ ਮੁਸਲੇ ਦੇ ਹਥੋਂ ਰੋਟੀ ਭੁਲਕੇ ਖਾਧੀ ਗਈ ਹੈ ਜੀ ਅਸਾਂ ਬ੍ਰਾਹਮਣ ਜਿਵਾਇ ਦਿੱਤੇ ਹਨ ਓਨਾਂ ਨੇ ਸਾਨੂੰ ਪੰਜਗਬ ਬਨਾਕੇ ਪਿਲਾਕੇ ਸ਼ੁਧ ਕਰ ਲੀਤਾ ਹੈ ਗੁਰਾਂ ਪੁਛਿਆ ਪੰਜਗਬ ਕਿਸ ਕੋ ਕਹਿਤੇ ਹੈਂ ? ਤਾਂ ਉਸ ਉਤਰ ਦਿੱਤਾ ਜੀ ਪੰਜਗਬ ੧ ਗੋਹਾ, ੨ ਦੁਧ, ੩ ਸ਼ਹਿਤ, ੪ ਗੋਮੂਤਰ, ੫ ਦਹੀ, ਇਹਨਾਂ ਪੰਜਾਂ ਚੀਜ਼ਾਂ ਨੂੰ ਪੰਜਗਬ ਆਖਦੇ ਹਨ ਜੀ ਗੁਰਾਂ ਬਚਨ ਕੀਤਾ ਹੈ ਸਿਖੋ ਅੰਮ੍ਰਿਤ ਛਕਾ ਕੇ ਤਨਖਾਹ ਬਖਸ਼ਾ ਕੇ ਨਾਲ ਰਲਾ ਲਵੋ ਗੁਰੂ ਜੀ ਸ਼ਬਦ ਪੜ੍ਹਿਆ॥ 'ਮੂਤ ਪਲੀਤੀ ਕਪੜੁ ਹੋਇ॥ ਦੇ ਸਬੂਣੁ ਲਈਐ ਓਹੁ ਧੋਇ॥' ਇਕ ਸਿਖ ਨੇ ਫੇਰ ਅਰਜ ਕੀਤੀ ਹੈ ਗੁਰੂ ਗਰੀਬ ਨਿਵਾਜ ਜੀ ਸਚੇ ਪਾਤਿਸ਼ਾਹ ਜੀ ਮੇਰੇ ਹਥੋਂ ਗਾਇ ਬੰਧੀ ਹੋਈ ਮਰ ਗਈ ਹੈ ਜੀ ਰੱਸਾ ਓਸਦੇ ਗਲ ਵਿਚ ਪਿਆ ਹੋਇਆ ਸੀ, ਬਚਨ ਹੋਇਆ ਸਿੰਘੋ ਮੰਤੋ ਜਾਣਕੇ ਗਊ ਨੂੰ ਕੌਣ ਮਾਰਦਾ ਹੈ ਅਰ ਦੀ ਪਤਿ ਜੋ ਹੈ ਰੱਸਾ ਹੈ, ਸਿਖੋ ਗਊ ਦੀ ਮੌਤ ਇਸੀ ਦੇ

ਹਥੋਂ ਸੀ ਇਹ ਗਊ ਪਿਛਲੇ ਜਨਮ ਚੋਰ ਦੀ ਜੂਨ ਸੀ ਇਸਕੋ ਰੱਸਾ ਪਾਕੇ ਬੰਧਿਆ ਸੀ ਇਹ ਭੁਖਾ ਤਿਹਾਇਆ ਮਰ ਗਇਆ ਸੀ ਅਬ ਗਊ ਦੀ ਜੂਨ ਪਾਈ ਹੈ ਇਹ ਅਦਲੇ ਬਦਲੇ ਹੈਨ ਸਿਖੋ ਗੁਰੂ ਗਰੰਥ ਸਾਹਿਬ ਜੀ ਦਾ ਪਾਠ ਨਿਰਵਿਘਨ ਕਰਾਓ ਪੂਰਨਮਾਸ਼ੀ ਕਾ ਵਰਤ ਰਖੋ ਨਾ ਪਾਠ ਹੋ ਸਕੇ ਤਾਂ ਪੰਜ ਪਾਠ ਜਪੁਜੀ ਸਾਹਿਬ ਕੇ ਕਰੋ ਫੇਰ ਕੜਾਹ ਪ੍ਰਸ਼ਾਦਿ ਕਰਕੇ ਗੁਰੂ ਜੀ ਦੇ ਸਾਹਮਣੇ ਖੜੋਕੇ ਭੁਲ ਬਖਸ਼ਾਵੋ ਤੁਸਾਡੀ ਗਤੀ ਹੋਵੇਗੀ ਸ਼ਬਦ ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ ॥ ਪੀਪਾ ਪ੍ਰਣਵੈ ਪਰਮ ਤੱਤ ਹੈ ਸਤਿਗੁਰ ਹੋਇ ਲਖਾਵੈ ॥' ਰਹਿਤਵਾਨ੍ਹ ਸਿੰਘਾਂ ਕਉ ਪ੍ਰਸਾਦਿ ਛਕਾਵਹੁ ਬਚਨ ਕੀਤਾ ਸਿਖੋ ਜੇ ਕੋਈ ਛੋਹਤ ਦੂਸਨ ਵਾਲਾ ਸਿੰਘ ਹੋਵੇ ਤਾਂ ਤੁਸੀਂ ਓਹਨੂੰ ਜਪੁਜੀ ਮੰਤਰ ਤੋਂ ਬਿਨਾਂ ਹੋਰ ਕਿਸੀ ਮੰਤਰਾਂ ਦਾ ਭਰੋਸਾ ਨਹੀਂ ਕਰਨਾ ਇਕ ਸਿਖ ਕਹਿਆ ਜੀ ਸਚੇ ਪਾਤਿਸ਼ਾਹ ਸਤਿਗੁਰ ਮੈਥੋਂ ਕਾਜੀ ਦੀ ਸੰਗਤ ਨਾਲ ਮਸਲੇ ਦੀ ਰੋਟੀ ਖਾਨੀ ਪਈ ਸੀ ਹੁਣ ਪਛਤਾਵਾ ਲਗਦਾ ਹੈ ਜੀ ਕੋਈ ਉਪਾਉ ਦਸੋ ਜੀ ਬਚਨ ਹੂਆ ਪਿਛਲੇ ਅਵਗੁਣ ਬਖਸ ਲਏ ਪ੍ਰਭ ਆਗੇ ਮਾਰਗ ਪਾਵੈ ॥ ਸਿਖਾ ਜਪੁਜੀ ਦਾ ਪਾਠ ਕਰੋ ਅੰਮ੍ਰਿਤ ਛਕ ਕੇ ਭਰਮ ਦੂਰ ਕਰ ਗੁਰੂ ਜੀ ਮੇਰੀ ਸਿਖਣੀ ਮੁਸਲੇ ਨਾਲ ਤੁਰ ਗਈ ਸੀ ਓਨਾਂ ਕਲਮਾਂ ਪੜ੍ਹਾਕੇ ਮੁਸਲੀ ਕਰ ਲਈ ਹੈ ਹੁਣ ਮੈਂ ਲਭੀ ਹੈ ਉਪਾਉ ਦਸੋ ਬਚਨ ਹੂਆ ਸਿਖੋ ਤੁਸੀਂ ਕਿਸੇ ਦੇ ਕਹੇ ਕਹਾਏ ਨਾ ਲਗੋ ਘਰ ਲਿਆਕੇ ਉਸ ਤੀਵੀਂ ਦਾ ਆਦਰ ਕਰੋ ਇਸਤਰੀ ਦਾ ਕੋਈ ਮਜ਼੍ਹਬ ਨਹੀਂ ਜਿਸਦੇ ਪਾਸ ਰਹੇ ਓਸ ਦੇ ਹੀ ਵਸ ਹੋਤੀ ਹੈ ਤੁਸੀਂ ਤੀਵੀਂ ਨੂੰ ਵਰਤ ਰਖਾਓ ਇਕ ਇਕ ਮਹੀਨਾ ਭਰ ਸ੍ਰੀ ਗੁਰੂ ਗਰੰਥ ਸਾਹਿਬ ਦਾ ਪਾਠ ਕਰਾ ਕੇ ਅੰਮ੍ਰਿਤ ਛਕਾਓ ਸੂਰ ਦਾ ਝਟਕਾ

ਖੁਲਾਓ ਅੰਮ੍ਰਿਤਸਰ ਤਰਨ ਤਾਰਨ ਗੋਇੰਦਵਾਲ ਗੁਰੂ ਸਰ ਇਸ਼ਨਾਨ ਕਰਾਓ ਜੇਕਰ ਸਿੰਘ ਪਾਸੋਂ ਖਰਚ ਨਾ ਹੋ ਸਕੇ ਤਾਂ ਪੰਜ ਪਾਠ ਜਪੁਜੀ ਦੇ ਕਰਕੇ ਗੁਰੂ ਸਾਹਿਬ ਦੀ ਮੰਜੀ ਦੇ ਚਾਰੇ ਪਾਵੇ ਧੋਕੇ ਇਸ਼ਨਾਨ ਕਰਾਉ ਗਤੀ ਹੋਵੇਗੀ ਇਕ ਸਿੰਘ ਨੇ ਕਹਿਆ ਜੀ ਮੈਂ ਸਰਾਧ ਕਰਵਾਇਆ ਸੀ ਓਹਨਾਂ ਮੇਰੇ ਸੀਸ ਦਾ ਕੰਘਾ ਕੱਢਕੇ ਕੱਛ ਦਾ ਨਾਲਾ ਖੁਲਵਾਕੇ ਧੋਤੀ ਬਨਵਾ ਕੇ ਕਾਵਾਂ ਕੁਤਿਆਂ ਦੇ ਮੰਤਰ ਪੜਾਏ ਸੀ ਅਰ ਮੈਂ ਓਸ ਦੇ ਪੈਰ ਧੋਇਕੇ ਪੀਤੇ ਸੀ ਮੇਰਾ ਦਿਲ ਉਛਲ ਪਇਆ ਸੀ ਬਚਨ ਹੂਆ ਸਿਖ ਤੇਰੇ ਕੋਈ ਬਾਣੀ ਸ਼ਬਦ ਯਾਦ ਸੁਣਿਆ ਸੁਣਾਇਆ ਹੈ ਸਿਖ ਕਹਿਆ ਗੁਰੂ ਜੀ ਮੈਂ ਸਭ ਕੁਛ ਪੜ੍ਹਿਆ ਹਾਂ ਗੁਰੂ ਕੀ ਬਾਣੀ ਜਾਣਦਾਂ ਹਾਂ ਬਚਨ ਹੂਆ ਤੇਰਾ ਗੁਰੂ ਕੌਣ ਹੈ ਸਿਖ ਨੇ ਅਰਜ਼ ਕਰੀ ਜੀ ਮੇਰਾ ਗੁਰੂ ਗੁਰੂ ਗੋਇੰਦ ਸਿੰਘ ਸਾਹਿਬ ਖੰਡੇ ਧਾਰੀ ਹੈ ਜਦ ਏਹ ਬਚਨ ਸੁਣਿਆ ਤਬ ਗੁਰੂ ਜੀ ਨੇ ਗਲ ਨਾਲ ਲਗਾ ਲੀਆ ਫੇਰ ਅੰਮ੍ਰਿਤ ਛਕਾ ਕੇ ਤਨਖਾਹ ਲਗਾਇਕੇ ਪੰਗਤ ਮੇਂ ਬੈਠਾ ਦੀਆ ਬਚਨ ਹੂਆ ਜੋ ਸਤਿਨਾਮ ਕੇ ਉਪਦੇਸ਼ਕ ਸਿਖ ਸਾਧੂ ਹੈਂ ਉਨ ਕ ਪ੍ਰਸ਼ਾਦਿ ਛਕਾਓਗੇ ਤਾਂ ਸੁਖ ਪਾਓਗੇ ਨਹੀਂ ਤਾਂ ਖੁਆਰ ਹੋਤੇ ਫਿਰੋਗੇ ਪੰਸੇ ਨੇ ਮੇਰੇ ਬੱਚੇ ਮਰਵਾਏ ਹੈ ਮੈਂ ਤੁਹਾਡੀ ਬੈਸ਼ਨੋ ਦੀ ਤੇ ਹਿੰਦੂਆਂ ਦੀ ਜਨੇਊ ਟਿਕੇ ਦੀ ਰਛਿਆ ਕਰਣੀ ਸੀ ਅਗੇ ਭੀ ਪਾਂਡਵਾਂ ਕੇ ਪੂਤ ਅਸਤਾਮਾ ਨੇ ਮਾਰੇ ਸੀ ਜੋ ਸਾਡਾ ਸਿਖ ਸਿੰਘ ਸਾਧੂ ਸੰਤ ਕਿਰਤੀ ਭਗਤ ਬਿਹੰਗਮ ਨਿਹੰਗ ਸਿੰਘ ਗੁਣੀ ਗਯਾਨੀ ਪਰੇਮੀ ਰਾਗੀ ਗਰੰਥੀ ਭਾਏ ਪੁਜਾਰੀ ਵਿਦਯਾਰਥੀ ਦਿਜ ਮੋਨੇ ਸਹਿਜ ਧਾਰੀ ਦੇ ਪੈਰ ਧੋਕੇ ਪੀਵੇ ਪ੍ਰੀਤ ਸਾਥ ਸੇਵਾ ਪੂਜਾ ਕਰੇਂਗੇ ਸਤਿਨਾਮ ਤੇ ਵਾਹਿਗੁਰੂ ਜੀ ਕੇ ਖੰਡੇ ਸੇ ਅੰਮ੍ਰਿਤ ਛਕ ਕੇ ਓਹ ਸਿਖ ਸੰਤ

ਤੁਰਕ ਕੇ ਤੁਲ ਹੈ । ਮੈਂ ਤੁਹਾਨੂੰ ਹੁਕਮ ਦਿਤਾ ਸੀ ਸਿਖਾਂ ਸਾਧਾ ਕੋ ਪੂਜਹੁ । ਸ਼ਬਦ ਉਚਾਰਿਆ ਹਸਾਂ ਦੇਖ ਤਰੰਦਿਆਂ ਬਗਾਂ ਭਿ ਆਇਆ ਚਾਉ ॥ ਡੂਬਿ ਮੂਏ ਬਗ ਬਪੜੇ ਸਿਰ ਤਲਿ ਉਪਰ ਪਾਉ ॥ ਕਿਆ ਹੰਸੁ ਕਿਆ ਬਗੁਲਾ ਜਾਕੇ ਨਦਰ ਕਰੇ ॥ ਜੇ ਤਿਸੁ ਭਾਵੈ ਨਾਨਕਾ ਕਾਗਹੁ ਹੰਸੁ ਕਰੇਇ ॥ ਸਿੰਘੋ ਪਿਆਰਿਓ ਮੈਂ ਤੁਹਾਡਾ ਹੰਸ ਦਾ ਬਾਣਾ ਸਾਜਿਆ ਹੈ ਜੇ ਤੁਸੀਂ ਸਮਾਲ ਲਓ ਤਾਂ ਸੁਖ ਪਾਓਗੇ ਨਾਲੇ ਤੁਹਾਡਾ ਜਸ ਹੋਵਹਿਗਾ ਆਪਣਾ ਧਰਮ ਰਖਣਾ ਜੋਗ ਹੈ ਸਿੰਘ ਨੇ ਕਹਿਆ ਜੀ ਮੈਂ ਮੋਨੇ ਘਰ ਦਾ ਪ੍ਰਸ਼ਾਦਿ ਛਕਿਆ ਸੀ ਬਚਨ ਹੂਆ 'ਖਾਣਾ ਪੀਣਾ ਪਵਿਤ੍ਰ ਹੈ ਦਿਤੋਨੁ ਰਿਜਕ ਸੰਬਾਹਿ ॥' ਸਿੰਘੋ ਜੋ ਤੁਹਾਨੂੰ ਪ੍ਰਸ਼ਾਦਿ ਛਕਾਏ ਉਸ ਕੋ ਸਹੰਸ ਗੁਣਾ ਪੁੰਨ ਫਲੇਗਾ ਤੁਸਾਂ ਕਰਦ ਭੇਟ ਕਰਕੇ ਛਕ ਲੈਣਾ, ਦੇਣਾ ਹੋਵੇ ਤਾਂ ਸਿਖ ਸਾਧ ਨੂੰ ਦੇਵਣਾ ਆਪਣੇ ਇਸ਼ਟ ਧਰਮ ਕੇ ਜਾਂ ਨਿਰਧਨ ਜੋ ਬਹੁਤ ਗਰੀਬ ਹੋਵੇ ਤਾਂ ਪੁੰਨ ਫਲਣਾ ਹੈ ਇਕ ਸਿਖ ਅਰਜ਼ ਕੀਤੀ ਜੀ ਸਿੰਘਾਂ ਸਿੱਖਾਂ ਕਉ ਪ੍ਰਸ਼ਾਦਿ ਕਰਨਾ ਹੈ ਜਾਂ ਤਿਆਰ ਕੀਤਾ ਸਿੰਘ ਸਿੱਖ ਸੰਤ ਕਰਣ ਲਗੈ ਬ੍ਰਾਹਮਣ ਸਹਜ ਧਾਰੀ ਆ ਗਏ ਸਿਖਾਂ ਪੁਛਿਆ ਗੁਰੂ ਜੀ ਨਾਲ ਬਿਠਾਲਕੇ ਛਕਾ ਦੇਈਏ ਬਚਨ ਹੂਆ ਪਹਿਲੇ ਸ੍ਰੀ ਗੁਰੂ ਗਰੰਥ ਸਾਹਿਬ ਜੀ ਕੋ ਭੋਗ ਲਗਾਓ ਸਿੰਘਾਂ ਸੰਤਾਂ ਦੀ ਪੰਗਤ ਵਿਚ ਪਹਿਲੇ ਵਰਤਾਇ ਕਰ ਫੇਰ ਹੋਰ ਕਿਧਰੇ ਵਰਤਾਇਓ ਸੰਤਾਂ ਦੀ ਪੰਗਤ ਇਕ ਓਰ ਤੇ ਸਿੰਘ ਸਾਡੇ ਨਾਲ ਬਹਾਓ ਨੜੀ ਮਾਰ ਕੁੜੀ ਮਾਰ ਨਸਵਾਰ ਵਰਤਣ ਵਾਲੇ ਕੁਠਾ ਖਾਣ ਵਾਲੇ ਸਭਨਾਂ ਨੂੰ ਇਕ ਤਰਫ਼ ਬਿਠਾ ਕੇ ਪ੍ਰਸ਼ਾਦਿ ਦੇ ਦਿਓ ਕਿਉਂਕਿ ਗੁਰਾਂ ਦੇ ਦਰਬਾਰੋਂ ਕੋਈ ਖਾਲੀ ਨਾਂ ਜਾਏ ਕਰਦ ਭੇਟ ਕਰਕੇ ਪ੍ਰਸ਼ਾਦਿ ਛਕੋ ॥੭੭॥

## ਆਗੇ ਸਾਖੀ ਅਠੱਤ੍ਰਵੀਂ ਪ੍ਰਾਰੰਭ ਹੋਈ

ਸਚੇ ਪਾਤਿਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਸ੍ਰੀ ਅਨੰਦ ਪੁਰ ਸਾਹਿਬ ਜੀ ਵਿਖੇ ਦੀਵਾਨ ਲਗਾ ਕੇ ਬੈਠੇ ਥੇ ਸਿਖਾਂ ਅਰਜ ਕੀਤੀ ਜੀ ਏਹ ਸਿੰਘ ਦੇ ਬੇਟੇ ਦਾ ਵਿਆਹ ਹੈ ਜੀ ਤੇਲ ਚਾੜ੍ਹਨਾ ਹੈ ਯਾਕੇ ਨਹੀਂ ਗੁਰੂ ਜੀ ਗਾਨਾਂ ਬੰਨ੍ਹਾਏ ਕੇ ਨਹੀਂ ਜੀ ਤੇ ਸਵਾਮੀ ਜੀ ਸੈਂਤ ਪਾਵਨ ਵਲੋਂ ਕੀ ਹੁਕਮ ਹੈ ਜੀ ਸਿਖਾ ਤੇਰੇ ਪਰ ਨਿਰੰਕਾਰ ਪਰਮੇਸ਼ਰ ਦੀ ਕਿਰਪਾ ਭਈ ਹੈ ਕਿਉਂ ਜ ਤੂੰ ਨੇ ਬਾਲਕ ਦਾ ਸ਼ੁਭ ਵਿਆਹ ਰਚਾਇਆ ਹੈ, ਸਿਖਾਂ ਤੇਲ ਪਾ ਕੇ ਗਾਨੇ ਬੰਨ੍ਹਣੇ ਤੇ ਸੈਂਤ ਕਰਨੀ ਭਾਰੀ ਬਿਸ਼ਗਨੀ ਹੈ ਜਦ ਤੇਲ ਚਾੜ੍ਹੀਦਾ ਹੈ ਓਸ ਵੇਲੇ ਬਲਾਵਾਂ ਨੇੜੇ ਆਂਵਦੀਆਂ ਹਨ ਤਾਂਹੀ ਲੋਹੇ ਦੇ ਲੋਗ ਛਲੇ ਪਾਂਵਦੇ ਤੇ ਗਾਨੇ ਬੰਨ੍ਹ ਛਡਦੇ ਹਨ ਪਰ ਓਹ ਓਹੀ ਬਿਘਨ ਕਰਦੇ ਹਨ ਸਿਖੋ ਹੁਕਮ ਮੰਨੋਗੇ ਤਾਂ ਰਛਿਆ ਹੋਵੇਗੀ ਜਿਸ ਵੇਲੇ ਜੰਞ ਚਾੜ੍ਹਨੀ ਹੋਵੇ ਪਹਿਲੇ ਲੜਕੇ ਨੂੰ ਅੰਮ੍ਰਿਤ ਛਕਾਓ ਜੇਕਰ ਅੰਮ੍ਰਿਤ ਛਕਿਆ ਹੋਵੇ ਤਾਂ ਤੁਸੀਂ ਤਨਖਾਹ ਬਖਸ਼ਾ ਲਵੋ ਸਿਖਾਂ ਅਰਜ਼ ਕਰੀ ਜੀ ਪਾਂਧੇ ਸਾਨੂੰ ਲਿਖਿਆ ਦਿਖਾਉਂਦੇ ਹਨ ਤੇਲ ਚਾੜਨਾਂ ਸੈਂਤ ਪਾਵਣੀ ਬਚਨ ਹੂਆ ਮਾਲ ਪਰਾਇਆ ਮਨ ਦਲੇਰ ਓਹਨਾਂ ਦੇ ਵਡਿਆਂ ਆਪਣੀ ਉਪਜੀਵਕਾ ਦੇ ਵਾਸਤੇ ਲਿਖ ਦਿਤੇ ਹੈਨ ਸਿਖ ਨੇ ਫੇਰ ਅਰਜ਼ ਕਰੀ ਜੀ ਲੋਕ ਆਖਦੇ ਹਨ ਤਿਰੀਆ ਤਲ ਏਕ ਬਾਰ ਹੋਂਵਦਾ ਹੈ ਦੂਜੀ ਵਾਰ ਨਹੀਂ ਬਚਨ ਹੂਆ ਜਦ ਤਿੰਨ ਲਾਵਾਂ ਪੜੀਆਂ ਜਾਵਨ ਤਾਂ ਤਿਰੀਆਂ ਰੂਪਵਾਨ ਹੋਤੀ ਹੈ ਬਿਨਾਂ ਲਾਵਾਂ ਬੀ ਕੰਨਯਾ ਦੇਵੀ ਸਵਰੂਪ ਹੈ, ਸਿਖੋ ਤੁਸੀਂ ਓਹਨਾਂ ਦੀਆਂ ਮਨ ਕਥੀਆਂ ਨਾ ਸੁਣੋਂ । ਗੁਰੂ ਜੀ ਲੋਕ ਸਾਨੂੰ ਹਾਸੀ ਕਰਦੇ ਹਨ ਤੁਸੀਂ ਨਵੀਂ ਨਵੀਂ ਰੀਤ ਮਰਯਾਦਾ ਕਰਦੇ ਹੋ ਗੁਰੂ ਜੀ

ਸ਼ਬਦ ਉਚਾਰਿਆ—'ਜਿਨਾਂ ਅੰਦਰ ਕੂੜ ਵਰਤੇ ਸਚੁ ਨ ਭਾਵਈ ॥ ਜੇ ਕੋ ਬੋਲੇ ਸਚੁ ਕੂੜ ਜਲ ਜਾਵਸੀ ॥ ਸਿਖੋ ਸਾਰੇ ਮਜ਼ਹਬ ਤੁਹਾਡੇ ਨਾਲ ਈਰਖਾ ਬੰਨੀ ਬੈਠੇ ਹਨ ਸਾਰੇ ਸਭ ਮਾਰਕੇ ਸਰਣ ਆਵੇਂਗੇ ਬਚਨ ਹੋਇਆ ॥ ਕੰਨੀ ਬੁਜੇ ਦੇ ਰਹਾਂ ਕਿਤੀ ਵਗੇ ਪਾਉਣ॥ ਸਾਕਤ ਕਾ ਬਕਨਾ ਇਵੇ ਜਾਣੋ ਜੈਸ਼ੇ ਪਵਨ ਝੁਲਾਈ ॥ ਸ਼ਬਦ ਰੂਪ ਗੁਰੂ ਰੂਪ ਗੁਰ ਨਿੰਰਕਾਰ ਹੈ ਗੁਰੂ ਨਾਨਕ ਦੇਵ॥ ਬਚਨ ਹੂਆ ਸਿਖੋ ਜੋ ਰੀਤ ਮਿਰਯਾਦਾ ਅਸਾਂ ਵਿਆਹ ਦੀ ਕਹੀ ਹੈ ਈਹੋ ਕਰਹੁ ਹੋਰ ਕਿਸੇ ਦੇ ਧੋਖੇ ਵਿਚ ਨਾ ਆਵੋ ਤੇ ਆਪਣਾ ਆਪ ਨ ਗਵਾਵਹੁ ਲੋਕ ਲਾਜ ਥੀਂ ਨਾ ਡਰੋ 'ਬੇ ਇਲਮ ਨਤਵਾਂ ਖੁਦਾ ਰਾ ਸ਼ਨਾਖਤ ॥ ੬॥ ਆਵਨ ਆਏ ਸ੍ਰਿਸ਼ਟ ਮੈਂ ਬਿਨ ਬੂਝੇ ਪਸੂ ਢੋਰ ॥ ਨਾਨਕ ਗੁਰਮੁਖ ਸੋ ਬੂਝੈ ਜਾਕੈ ਭਾਗ ਮਥੋਰ॥ ਮੰਨੈ ਤਰੈ ਤਾਰੈ ਗੁਰ ਸਿਖ॥ ਮੰਨੈ ਨਾਨਕ ਭਵੈ ਨ ਭਿਖ ॥ ਹੇ ਸਿਖੋ ਵਿਦਯਾ ਪੜ੍ਹੋ ਗੁਰੂ ਦੇ ਹੁਕਮ ਦੀ ਮਿਰਯਾਦਾ ਕਰੋ ਸਿਖੋ ਅਸੀਂ ਫਾਰਸੀ ਪੜ੍ਹਦਿਆਂ ਦੇਖਿਆ ਸੀ ਆਪਣੇ ਮਜ਼ਹਬ ਦੀਨ ਸ਼ਰਾ ਕੀ ਕਲਮੇ ਦੀ ਇਕ ਵੇਰੀ ਬਾਤ ਸੁਣ ਲੈਣ ਫੇਰ ਸਾਰੀ ਉਮਰ ਨਹੀਂ ਭੁਲਾਉਂਦੇ ਤੁਸੀਂ ਆਪਣੇ ਇਸ਼ਟ ਧਰਮ ਅਰੁ ਗੁਰੂ ਕੀ ਬਾਤ ਕੋ ਯਾਦ ਨਹੀਂ ਰਖਦੇ ਹੋ ਪਸੂ ਭੀ ਆਪਣੇ ਘਰ ਕੀ ਮਾਲਕ ਕੀ ਖਬਰ ਰਖਦੇ ਹੈਨ ਡਰਦੇ ਬਾਰ ਬਾਰ ਤੁਹਾਨੂੰ ਸਮਝੀਦਾ ਹੈ ਪਿਛਲੀਆਂ ਸਰੋਤਾਂ ਤੁਹਾਨੂੰ ਭੂਤਨਿਆਂ ਦੀ ਤਰ੍ਹਾਂ ਚੰਬੜ ਗਈਆਂ ਹੋਈਆਂ ਹਨ ਅਜੇ ਤੋੜੀ ਨਹੀਂ ਤਿਆਗ ਦੀਆਂ ਤੁਸੀਂ ਸਚੇ ਹੋ ਮਾਈ ਬਾਪ ਸਾਕ ਸਰਬਤ ਰਾਜਾ ਬਾਬੂ ਸੰਤ ਸਾਰਿਆਂ ਥੋਂ ਪਿਛਲੀਆਂ ਰਹਿਤਾਂ ਸੁਣਦੇ ਹੋ। ਹੇ ਸਿਖੋ ਸੁਣੋਂ ਇਕ ਐਸਾ ਸਮਯ ਆਵੇਗਾ ਜਿਮੀ ਅਸਮਾਨ ਪੌਣ ਪਾਣੀ ਗੁਰੂ ਨਾਨਕ

ਸਾਹਿਬ ਜੀ ਦੀ ਬਾਣੀ ਪੜ੍ਹਨਗੇ ਅਰ ਇਸੀ ਮੰਤ੍ਰ ਸਤਿ ਨਾਮੁ ਸ੍ਰੀ ਵਾਹਿਗੁਰੂ ਦਾ ਜਾਪ ਕਰਨਗੇ ਗੁਰੂ ਗੁਰੂ ਜਾਪ ਹੋਵਹਿਗਾ। ਨਾਨਕ ਨਾਨਕ ਗੁਰੂ ਨਾਨਕ ਪੁਕਾਰਣਗੇ ਤਾਂ ਆਪਣੀ ਪੈਜ ਸਵਾਰਣਗੇ ਸਾਖੀ ਸੰਗੀ ਸਭ ਤਾਰਣਗੇ। ਤਾਂ ਇਕ ਸਿਖ ਹਾਥ ਜੋੜ ਕਰ ਅਰਜ ਕਰੀ ਜੀ ਚੋਰ ਯਾਰ ਨੂੰ ਹੀ ਡੰਡ ਹੈ ਜੀ ਬਚਨ ਹੂਆ ਗੁਰੂ ਕਾ ਸਿਖ ਜੋ ਚੋਰੀ ਕਰੇਗਾ ਗੁਰੂ ਉਸ ਕੀ ਹਾਮੀ ਨਹੀਂ ਭਰੇਗਾ। ਜੋ ਸਿਖ ਚਾਦਰ ਕਟੋਰਾ ਕਛਹਿਰਾ ਸੋਟਾ ਅੰਨ ਸ਼ਫਾ ਜੰਗ ਕੜਾ ਕ੍ਰਿਪਾਨ ਕੰਘਾ ਸੁਨਹਿਰਿਹਾ ਅਫੀਮ ਕੀ ਡਬੀ ਜੂਤਾ ਆਦਿਕ ਸਰਦਾਈ ਸ਼ਸਤ੍ਰ ਪੁਸਤਕ ਚੁਰਾਵੇਗਾ ਉਸ ਕਾ ਦੀਨ ਦੁਨੀਆਂ ਮਹਿ ਮੂੰਹ ਕਾਲਾ ਹੋਵੇਗਾ ਅਰ ਸਭਾ ਕੇ ਵਿਖੇ ਖੜਾ ਕਰ ਪੀਠ ਪਰ ਪਾਂਚ ਜੂਤੇ ਭੇਟ ਉਸ ਕੀ ਦੇਇ ਡੇਰੇ ਵਿਚੋਂ ਨਿਕਾਲ ਦੇਵਣਾ। ਹੇ ਸਿਖੋ, ਇਕ ਦੂਜੇ ਦੀ ਆਪਸ ਵਿਖੇ ਪ੍ਰਤੀਤ ਰਖਹੁ ਚੋਰੀ ਛਡੋਗੇ ਤਾਂ ਜੱਸ ਹੋਵਹਿਗਾ। ਜੋ ਕਿਸੇ ਦੀ ਇਸਤ੍ਰੀ ਨੂੰ ਭੈਣ ਬੇਟੀ ਨੂੰ ਖੋਟੀ ਨਜ਼ਰ ਦੇਖੇਗਾ ਯਾ ਖੋਟੀ ਸਲਾਹ ਦੇਵੇਗਾ ਓਹ ਮਰ ਕੇ ਕੰਜਰ ਅਰ ਡੂਮ ਮਿਰਾਸੀ ਕੀ ਜੂੰ ਪਵਹਿਗਾ ਮੇਰਿਓ ਸਿਖੋ ਇਸ ਹੁਕਮ ਨੂੰ ਮੰਨਣਾ ਭੁਲਣਾਂ ਨਹੀਂ ਭਜਨ ਕਰਹੁ ਅਰ ਜਨਮ ਸਵਾਰਹੁ॥ ਬੋਲੋ ਜੀ ਵਾਹਿਗੁਰੂ॥ ੭੮ ॥

### ਆਗੇ ਸਾਖੀ ੭੯ ਵੀਂ ਪ੍ਰਾਰੰਭ ਹੋਈ

ਗੁਰੂ ਸਚਾ ਪਾਤਿਸ਼ਾਹ ਕਲਗੀਧਰ ਪੰਥ ਕਾ ਵਾਲੀ ਪੂਨੇ ਸਤਾਰੇ ਵਿਖੇ ਬੜਾ ਭਾਰੀ ਦੀਵਾਨ ਲਗਾਇਆ ਹੁਕਮ ਦਿਤਾ ਸਿਖੋ ਤੋਸ਼ੇ ਖਾਨੀਏਂ ਸੁਖਾ ਸਿੰਘ ਨੂੰ ਝਟ ਪਟ ਬੁਲਾਓ ਅਰਦਾਸ ਲਿਖੋ ਮਾਝੇ ਵਿਖੇ ਸਾਵਣ ਸਿੰਘ ਜਤੀ ਤੇ ਲਖਾ ਸਿੰਘ ਖਵਾਲੀ ਵਾਲੇ ਪਾਸ। ਕਬੀਰ ਹਮਰਾ ਕੋ ਨਹੀਂ ਹਮ ਕਿਸਹੂੰ ਕੇ ਨਾਹਿ॥

ਜਿਨ ਇਹ ਰਚਨ ਰਚਾਇਆ ਤਿਸਹੀ ਮਾਂਹਿ ਸਮਾਹਿ ॥ ੧ ॥

੧ ੴ ਸਤਿਨਾਮ ਲਿਖਤੁਮ ਸ੍ਰੀ ਗੁਰੂ ਗੋਬਿੰਦ ਸਿੰਘ ਸੋਢੀ ਪਾਤਿਸ਼ਾਹ ਪਾਤਿਸ਼ਾਹੀ ੧੦ ਦਸਵੀਂ ਜੋਗ ਭਾਈ ਲਖਾ ਸਿੰਘ, ਸਿੰਘ ਖਾਲਸਾ ਜੋਗ ਖੁਸੀ ਵਾਚਣੀ । ਗੁਰੂ ਆਪ ਪ੍ਰਸਿੰਨ ਹੈ ਅਕਾਲ ਪੁਰਖ ਤੁਹਾਡੇ ਪਰ ਪ੍ਰਸਿੰਨ ਰਹੇ ਖਾਲਸਾ ਤੁਸੀਂ ਆ ਕਰਕੇ ਇਥੇ ਸੰਗਤ ਦੇ ਦਰਸਨ ਕਰੋ ਮਨੁਖਾ ਦੇਹ ਕਾ ਉਧਾਰ ਆਇਕੇ ਕਰਹੁ ਦਸਵੰਧ ਭੇਜੋ ਸਿੰਘਾਂ ਦੀ ਮਦਤ ਰਖੋ ਤੁਰਕ ਸੰਘਾਰ ਸੰਤ ਉਬਾਰਨੇ। ਭੇਜੀ ਹਥ ਬਚਿਤਰ ਸਿੰਘ ਬਹੁ ਰੂਪੀਏ ਕੇ ॥ ੧੭੬੦ ਲਿਖੀ ਵਸਾਖੋਂ ਦਿਨ ੧੫ ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤੇ ਵਾਚਣੀ ਸਰਬੱਤ ਖਾਲਸੇ ਜੋਗ ਲਿਖੀ ਭਾਈ ਸੁਖਾ ਸਿੰਘ ਤੋਸੇ ਖਾਨੀਏ ਨੇ।

—o—

ਇਕ ਸਿਖ ਬੇਨਤੀ ਕਰੀ ਜੀ ਸਚੇ ਪਾਤਿਸ਼ਾਹ ਮੈਂ ਗਰੀਬ ਜੱਟ ਸਿਖ ਹਾਂ ਮੇਰੀ ਖੇਤੀ ਨਹੀਂ ਲਗਦੀ ਮਾਲ ਬਿਨਸ ਜਾਤਾ ਹੈ ਸਿਖਾ ਖੂਹ ਦੇ ਹਲਟ ਚਲਾਣੇ ਵਾਲੇ ਥਾਂ ਪਿਪਲ ਬੋਹੜ ਲਗਾਕੇ ਰਖਿਆ ਕਰ ਅੰਨ ਧਨ ਬਹੁਤ ਹੋਵੇਗਾ ਹੇ ਸਿਖੋ ਬੈਲਾਂ ਕੋ ਮਾਰਿਆ ਨਹੀਂ ਕਰੋ ਭੁਖੇ ਰਖਕੇ ਜੰਤਿਆ ਨ ਕਰੋ ਪਸੂ ਜੋ ਹੁੰਦਾ ਹੈ ਉਸ ਦੀ ਜਾਨ ਬੜੀ ਔਖੀ ਨਿਕਲਦੀ ਹੈ ਅਰ ਪਸੂ ਮੂੰਹ ਤੇ ਬੋਲ ਨਹੀਂ ਸਕਦਾ ਇਨ ਕੇ ਖੇਤੀ ਖਾਨੇ ਕੇ ਸਬਬ ਵੀ ਨਾ ਮਾਰੋ ਪਸੂ ਪਰ ਰੈਹਮ ਕਰਨਾ ਚਾਹੀਏ ॥ ਸਬਦ ॥ ਪਸੂ ਮਰੇ ਦਸ ਕਾਜ ਸਵਾਰੇ ॥ ਨਰੂ ਮਰੇ ਨਰ ਕਾਮ ਨ ਆਵੈ ॥ ਮਨੁਖਾਂ ਕਾ ਸੌ ਰਛਪਾਲ ਹੈ ਪਸੂ ਕਾ ਰਛਪਾਲ ਕੋਈ ਨਹੀਂ ਹੋਤਾ ਅਰ ਗਰਿਸਤੀ ਨੂੰ ਚਾਹੀਏ ਬੁਧਵਾਰ

ਸਿੰਘਾਂ ਦੇ ਕੇਸੀ ਅਸ਼ਨਾਨ ਤੁਸੀਂ ਕਰਾਓ ਬੈਲ ਗਊ ਮਝ ਦੀ ਹੋਰ ਪਸੂ ਦੀ ਅਰ ਬਿਰਧ ਦੀ ਧੁਪ ਛਾਂ ਪਾਲੇ ਦੀ ਪਾਣੀ ਦੀ ਨੀਰੇ ਦੀ ਟਹਿਲ ਰਖੋ ਤੁਸੀਂ ਜਟ ਸਦਾ ਕਰੋਧਵਾਨ ਰੈਂਹਦੇ ਹੋ ਤਾਂ ਭੀ ਤੁਸੀਂ ਜਿਗਰਾਂ ਤੇ ਧੀਰਜ ਹੀ ਰਖਣਾਂ ਕਿਸੇ ਨਾਲ ਲੜਕੇ ਮਰਨਾ ਹਛਾ ਨਹੀਂ ਖਿਮਾਂ ਜਾਨ ਦੀ ਰਛਿਆ ਹੈ ਨੀਰਾ ਰਸਾ ਖੁਰਪਾ ਕਹੀ ਲੋਹਿਆ ਇਨਾਂ ਦੀ ਕਦੇ ਚੋਰੀ ਨਹੀਂ ਕਰਨੀ, ਸਿਖੋ ਓਹ ਧੰਨ ਹੈਨ ਜੋ ਆਪਣੀ ਕਮਾਈ ਕਰਕੇ ਗਰੀਬ ਭੁਖੇ ਨੰਗੇ ਨਾਲ ਵੰਡ ਖਾਂਦੇ ਹਨ ਇਤਨੇ ਜੋਗਾ ਨ ਹੋਵੇ ਤਾਂ ਆਪਣੇ ਨਿਰਬਾਹ ਕਰ ਖਾਵੇ, ਪਾਪਾਂ ਥੋਂ ਜਰੂਰ ਬਚੇ ਘਾਸ ਕੀ ਤੁਛ ਚੋਰੀ ਸੇ ਧਰਮ ਹਾਰਨਾਂ ਦੋਸ਼ ਹੈ ਚੋਰੀ ਯਾਰੀ ਮਿਥਿਆ ਔਰ ਓਹ ਸਿੰਘ ਕੀ ਇੱਛਯਾ। ਇਕ ਸਿਖ ਹਾਥ ਜੋੜ ਚਰਨੋਂ ਪਰ ਸੀਸ ਰਖ ਬੇਨਤੀ ਕਰੀ ਹੇ ਗੁਰੂਆਂ ਸਿਰ ਗੁਰੂ ! ਤੇਰੇ ਨਾਮ ਦੀ ਸਭ ਕਰਾਮਾਤ ਹੈ, ਹੇ ਗੁਰੂ ਜੀ ਮੈ ਪਰਤਖ ਦੇਖਿਆ ਹੈ ਜੀ ਮੇਰੇ ਪਾਸ ੨੦੦ ਦੋ ਸੌ ਰੁਪਯਾ ਦਸਵੰਧ ਦਾ ਸੀ ਮੈਂ ਇਕ ਪਿੰਡ ਸਿੰਘ ਕੇ ਅਸਥਾਨ ਗਿਆ ਅਰ ਕਿਹਾ ਹੇ ਭਾਈ ਸਿਖਾ ਏਹ ਗੁਰੂ ਕਾ ਪਦਾਰਥ ਹੈ ਤੂੰ ਸੰਭਾਲਕੇ ਰਖ ਛਡ ਮੈਂ ਤੈਥੋਂ ਤੁਰਦੀ ਵੇਰੀ ਲੈ ਲਵਾਂਗਾ ਤਾਂ ਉਸ ਕਿਹਾ ਹੇ ਸਿਖਾ ਗੁਰੂ ਕੇ ਪੈਸੇ ਕਉ ਮੈਂ ਹਥ ਨਹੀਂ ਲਗਾਵਣਾ ਜਾਂ ਮੈਂ ਆਰਤੀ ਸੋਹਿਲਾ ਪੜਕੇ ਸੁਤਾਂ ਤਾਂ ਓਸ ਘਰ ਵਾਲੇ ਚੂਹੜਿਆਂ ਨਾਲ ਸਲਾਹ ਪਕੀ ਠਹਿਰਾਈ ਕਿ ਮੇਰੇ ਘਰ ਵਿਖੇ ਅਜ ਇਕ ਰਾਹੀ ਹੈ ਮੇਂ ਉਸਨੂੰ ਵਡੀ ਰਾਤ ਤੇ ਹੀ ਤੋਰ ਦਿਆਂਗਾ ਤੁਸਾਂ ਉਸਨੂੰ ਰਾਹ ਵਿਚ ਜਾ ਕੇ ਪਕੜ ਲੈਣਾ ਅਰ ਮਾਰ ਦੇਵਣਾ ਪਦਾਰਥ ਨੂੰ ਵੰਡ ਲਵਾਂਗੇ ਤਾਂ ਉਸ ਸਿਖ ਨੇ ਅਧੀ ਰਾਤ ਤੇ ਹੀ ਮੈਨੂੰ ਉਠਾਲਕੇ ਘਰੋਂ ਟੋਰ ਦਿਤਾ

ਮੈਂ ਉਥੋਂ ਧਰਮਸਾਲਾ ਵਿਚ ਆਨਕੇ ਠਹਿਰ ਗਇਆ ਅਰ ਜਪੁਜੀ ਸਾਹਿਬ ਜੀ ਦੇ ਪੰਜ ਪਾਠ ਕੀਤੇ ਉਸ ਸਿਖ ਨੇ ਤੁਰੰਤ ਹੀ ਆਪਣੇ ਬੇਟੇ ਕੋ ਭੇਜਿਆ ਕਿ ਭਾਈ ਉਨ੍ਹਾਂ ਚੂਹੜਿਆਂ ਥੋਂ ਆਪਣੇ ਹਿਸੇ ਦਾ ਪਦਾਰਥ ਵੰਡ ਕਰਦੇ ਲੈ ਆਓ। ਚੂਹੜਿਆਂ ਨੇ ਓਸ ਨੂੰ ਆਉਂਦਿਆਂ ਸਾਰ ਹੀ ਮਾਰ ਸਿਟਿਆ ਅਰ ਗੁਰੂ ਜੀ ਮੈਂ ਬਚ ਰਿਹਾ ਬਚਨ ਹੋਯਾ ਸਿਖੋ 'ਪਾਪੀ ਕਰਮ ਕਮਾਂਵਦੇ ਕਰਦੇ ਹਾਇ ਹਾਇ ॥ ਨਾਨਕ ਜਿਉਂ ਮਥਨ ਮਧਾਣੀਆਂ ਤਿਉਂ ਮਥੇ ਧਰਮ ਰਾਇ ॥ ੧ ॥

ਸਿਖੋ ਦਗਾ ਨਹੀਂ ਕਰਨਾ, ਇਕ ਸਿਖ ਅਰਜ ਕਰੀ ਗੁਰੂ ਸਚੇ ਪਾਤਸ਼ਾਹ ਜੀ ਪੰਜ ਸੌ ਰੁਪਏ ਦਾ ਕੜਾਹ ਪ੍ਰਸ਼ਾਦਿ ਲੰਗਰ ਵਿਖੇ ਤਿਆਰ ਕਰਾਓ ਅਰ ਪੰਜ ਸੌ ਅਰਦਾਸ ਕਰਾਕੇ ਮਥਾ ਟੇਕਿਆ ਗੁਰੂ ਜੀ ਖੁਸ਼ੀ ਕਰਦੇ ਭਏ ਸਿਖਾ ਨਿਹਾਲ ਸਿਖਾ ! ਜਿਥੇ ਤੂੰ ਯਾਦ ਕਰਦਾ ਸੈਂ ਅਸੀਂ ਤੇਰੀ ਰਛਿਆ ਓਥੇ ਹੀ ਕਰਦੇ ਰਹੇ ਹਾਂ ਨਿਹਾਲ ਹੋ ਨਿਹਾਲ ! ਸਿਖੋ ਜਪੁਜੀ ਤੇ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਤੋਂ ਪਰੇ ਹੋਰ ਕੋਈ ਪਰਯੋਗ ਤੁਸਾਂ ਨਹੀਂ ਕਰਨਾ ਨਰੈਣੀ ਬਲ ਆਦਿਕ ਕਿਸੇ ਪੰਡੇ ਦੇ ਧੋਖੇ ਵਿਚ ਆਕੇ ਨਹੀਂ ਕਰਵਾਉਣਾ ਸਿਖ ਹਥ ਜੋੜ ਅਰਜ਼ ਕਰੀ ਗੁਰੂ ਜੀ ਤੁਸੀਂ ਦੀਨ ਦਇਆਲ ਹੋ ਜੀ ਜੋ ਮੇਰੇ ਸਾਥ ਵਰਤੀ ਹੈ ਸੁਣ ਲਉ ਜੀ ਮੈਂ ਭੈਣ ਦੇ ਘਰ ਰਿਹਾ ਸਾਂ ਰੁਪਏ ਦੇਖਕੇ ਉਨ੍ਹਾਂ ਮੇਰੀ ਰੋਟੀ ਵਿਚ ਸੰਖੀਆ ਪਾ ਦਿਤਾ ਮੈਂ ਇਕ ਰੋਟੀ ਕੁੱਤੇ ਨੂੰ ਪਾਈ ਓਹ ਤਾਂ ਖਾਂਦੇ ਸਾਰ ਮਰ ਗਿਆ ਭਣੇਵੇਂ ਆਖਿਆ ਮੇਰੀ ਮਾਂ ਤੈਨੂੰ ਮਾਰੇਗੀ ਰਾਤ ਖੰਡ ਚਾਵਲਾਂ ਦੀ ਥਾਲੀ ਵਿਚ ਜ਼ਹਿਰ ਪਾਇ ਦਿਤਾ ਮਾਮਾਂ ਭਣੇਵਾਂ ਖਾਣ ਲਗੇ ਤਾਂ ਓਹ ਥਾਲੀ ਚੁਕ ਲਈ ਬਹਾਨੇ ਸੇ ਹੋਰ ਥਾਲੀ ਦਿਤੀ

ਸੋ ਖਾਧੀ ਭੈਣ ਨੇ ਜਾਕੇ ਟੋਕਾ ਲਵਾਕੇ ਲਿਆਂਦਾ ਮੈਂ ਆਪਣੀ ਮੰਜੀ ਨੂੰ ਛੋਡ ਕਰ ਭਣੇਵੇਂ ਦੀ ਮੰਜੀ ਉਤੇ ਸੌਂ ਰਿਹਾ ਭਣੇਵਾਂ ਮੇਰੀ ਮੰਜੀ ਤੇ ਸੁਤਾ ਕਿ ਪੁਤ ਜਾਣਕੇ ਨਾ ਮਾਰੇਗੀ ਓਸ ਖੂਨਣ ਨੇ ਆਉਂਦੇ ਸਾਰ ਟੋਕਾ ਮਾਰ ਪੁਤ ਦਾ ਸਿਰ ਜੁਦਾ ਕਰ ਦਿਤਾ ਪੁਤ ਮਰ ਗਿਆ ਮੈਂ ਬਚ ਰਹਿਆ ਰਾਜੇ ਓਸ ਕੇ ਲੋਹੇ ਦੀ ਸੂਤਨੀ ਪਾਕੇ ਸਾਰੇ ਦੇਸ ਦੇ ਵਿਚ ਫਿਰਾਈ ਅਰੁ ਉਸ ਨੂੰ ਡਾਢਾ ਰੋਲ ਕੇ ਮਾਰਿਆ ਬਚਨ ਹੋਇਆ ਜਿਥੇ ਭਰਮ ਹੋਵੇ ਹੇ ਸਿਖੋ ਓਥੇ ਇਕ ਘੜੀ ਭਰ ਵੀ ਰਹਿਣਾ ਭਲਾ ਨਹੀਂ ਹੈ ਕਿਉਂਕਿ ਪਾਪੀ ਨੂੰ ਪਾਪ ਹੀ ਪਿਆਰਾ ਹੈ ॥ ਦੋਹਿਰਾ ॥ ਇਸ ਪਰਕਾਰ ਗੁਰਦੇਵ ਕਹਿ ਸਾਖੀ ਦਈ ਲਿਖਾਇ ॥ ਵਾਹਿਗੁਰੂ ਜੀ ਕੀ ਫਤੇ ਸਭ ਨੇ ਲਈ ਬੁਲਾਇ ॥ ੧ ॥ ਚੌਪਈ ॥ ਸਾਖੀ ਕੋ ਗੁਰ ਭਗ ਸੁਪਾਯੋ ॥ ਸੰਗਤ ਪੁਨ ਉਪਦੇਸ਼ ਕਮਾਯੋ ॥ ਧੰਨ ਧੰਨ ਗੁਰ ਸਭ ਨੇ ਭਾਖਯੋ ॥ ਹੇ ਹੇ ਸਤਿਗੁਰ ਹਮਰੀ ਪਤਿ ਰਾਖਯੋ ॥ ੨ ॥ ਦੋਹਿਰਾ ॥ ਸੰਗਤ ਕੀ ਹੁਣ ਅਰਜ਼ ਕਉ ਜਾਨੀ ਗਰਜ਼ ਮਹਾਨ ॥ ਪਾਇ ਮਰਜ ਸ਼ਿਖਨ ਗੁਰੂ ਬੋਲੇ ਰਿਦ ਮੁਦਠਾਨ ॥ ੩ ॥ ਸਲੋਕ ॥ ਸ੍ਰੀ ਮੁਖਵਾਕ ਪਤਿ ਰਾਖੀ ਗੁਰ ਪਾਰਬ੍ਰਹਮ ਤਜਿ ਪ੍ਰਪੰਚ ਮੋਹਿ ਬਿਕ ਰ ॥ ਨਾਨਕ ਸੋਊ ਆਰਾਧੀਐ ਜਾਕਾ ਅੰਤ ਨ ਪਾਰੁ ॥ ੪ ॥ ੧ ॥ ੭੯ ॥

## ਆਗੇ ਸਾਖੀ ਅੱਸੀਵੀਂ ਚਲੀ

ਗੁਰੂ ਸਚੇ ਪਾਤਿਸ਼ਾਹ ਕਰਣ ਕਾਰਣ ਇੰਬਲੀ ਵਿਖੇ ਦੀਵਾਨ ਲਗਾਇਆ ਪਰ ਇਹ ਸ਼ਬਦ ਉਚਾਰਿਆ ॥ ਇਕ ਲਖ ਪੂਤ ਸਵਾ ਲਖ ਨਾਤੀ ॥ ਤਿਸ ਰਾਵਣ ਘਰੁ ਦੀਆ ਨ ਬਾਤੀ ॥ ਭਾਈ ਮੋਹਰ ਸਿਘ ਭੰਡਾਰੀ ਨੇ ਹਾਥ ਜੋੜ ਬੇਨਤੀ ਕਰੀ ਹੇ ਗੁਰੂ ਕਰਣ ਕਾਰਣ ਪਰਮ ਪਿਤਾ ਜੀ ਸਾਧੂ ਬੈਸਨੋ

ਬੈਰਾਗੀ ਭੰਡਾਰੇ ਲਈ ਰਸਤ ਮੰਗਦੇ ਹੈਨ ਬਚਨ ਹੂਆ ਸੰਤੋ ਲੰਗਰ ਤਿਆਰ ਹੋਵੇਗਾ ਤਾਂ ਛਕ ਲਓ ਓਹਨਾਂ ਕਹਿਆ ਅਸੀਂ ਆਪਣੇ ਹਥਾਂ ਦਾ ਭੋਜਨ ਕਰਾਂਗੇ ਗੁਰੂ ਜੀ ਕਹਯਾ ਲੰਗਰ ਕੇ ਭੋਜਨ ਪਾਣੀ ਥੋਂ ਬਿਨਾਂ ਦਾਤਣ ਕਰਨੀ ਬਹੁਤ ਦੋਸ਼ ਹੈ ਜੋ ਬਹੁਤ ਮੈਲੇ ਬਸਤ੍ਰ ਰਖੇ ਓਹ ਪਰੇਤ ਰੂਪ ਹੋਤਾ ਕੱਪੜੇ ਚਿਟੇ ਹੰਸ ਕਾ ਰੂਪ ਹੈ ਇਕ ਸਿਖ ਕਹਿਆ ਜੀ ਥਿਤ ਵਾਰ ਦੀ ਗਲ ਦਸੋ ਜੀ ਬਚਨ ਹੂਆ ਸਿੰਘੋ ਤੁਸੀਂ ਵਿਆਹ ਕੁੜਮਾਈ ਮੁਕਲਾਵਾ ਹੋਰ ਜੋ ਕਾਰਜ ਹੈ ਗੁਰੂ ਕੇ ਬਚਨਾਂ ਦੇ ਅਨੁਸਾਰ ਕਰੋ। ਸੰਗਤ ਪੁਨ ਉਪਦੇਸ਼ ਕਮਾਯੋ॥ ਸਾਖੀ ਕੋ ਗੁਰ ਭੋਗ ਸੁ ਪਾਯੋ॥ ਧੰਨ ਧੰਨ ਗੁਰ ਸਭ ਕੇ ਭਾਖ ਯੋ॥ ਹੇ ਸਤਿਗੁਰ ਹਮਾਰੀ ਪਤਿ ਰਾਖਯੋ॥ ੨॥ ਦੋਹਰਾ॥ ਸੰਗਤ ਕੀ ਸੁਨ ਅਰਜ ਕਉ ਜਾਨੀ ਗਰਜ ਮਹਾਨ॥ ਪਾਇ ਮਰਜ ਸਿਖਨ ਗੁਰੂ ਬੋਲੇ ਰਿਦਰੁਦ ਠਾਨ॥ ੩॥ ਸਲੋਕ॥ ਸ੍ਰੀ ਮੁਖਵਾਕ॥ ਪਤਿ ਰਾਖੀ ਗੁਰ ਪਾਰਬ੍ਰਹਮ ਤਜਿ ਪ੍ਰਪੰਚ ਮੋਹਿ ਬਿਕਾਰ॥ ਨਾਨਕ ਸੋਊ ਆਰਾਧੀਏ ਜਾਕਾ ਅੰਤ ਨਾ ਪਾਰੁ॥ ੪॥ ੧॥ ੮੦॥

## ਆਗੇ ਸਾਖੀ ਇਕਾਸੀਵੀਂ ਚਲੀ

ਗੁਰੂ ਸਚੇ ਪਾਤਿਸ਼ਾਹ ਕਰਣ ਕਾਰਣ ਇੰਬਲੀ ਵਿਖੇ ਦੀਵਾਨ ਲਗਾਇਆ ਅਰ ਇਹ ਸ਼ਬਦ ਉਚਾਰਿਆ। ਇਕ ਲਖ ਪੂਤ ਸਵਾ ਲਖ ਨਾਤੀ॥ ਤਿਸ ਰਾਵਣ ਘਰ ਦੀਆ ਨ ਬਾਤੀ॥ ਭਾਈ ਮੋਹਰ ਸਿੰਘ ਭੰਡਾਰੀ ਨੇ ਹਾਥ ਜੋੜ ਬੇਨਤੀ ਕਰੀ ਹੇ ਗੁਰੂ ਕਰਨ ਕਾਰਣ ਪਰਮ ਪਿਤਾ ਜੀ ਸਾਧੂ ਬੈਸਨੋ ਬੈਰਾਗੀ ਭੰਡਾਰੀ ਜੋ ਹੈਸਨ ਓਹ ਰਸਤ ਮੰਗਦੇ ਹਨ ਬਚਨ ਹੂਆ ਉਨਾਂ ਕਉ ਅਸਾਡੇ ਪਾਸ ਲੇ ਆਵਹੁ ਜਦ ਓਹ ਆਏ ਤਾਂ ਬਚਨ ਹੂਆ ਸੰਤੋ ਲੰਗਰ ਤਿਆਰ ਹੋਵੇਗਾ ਤਾਂ ਛਕ ਲਓ ਓਹ

ਨਾ ਕਹਿਆ ਅਸੀਂ ਆਪਣੇ ਹਥਾਂ ਦਾ ਭੋਜਨ ਕਰਾਂਗੇ ਗੁਰੂ ਜੀ ਕਹਿਆ ਲੰਗਰ ਕੇ ਭੋਜਨ ਵਿਖੇ ਕਿਆ ਦੋਸ਼ ਹੈ ਸੰਤਾਂ ਕਹਾ ਤੁਸੀਂ ਜਨੇਊ ਨਹੀਂ ਰਖਦੇ ਗੁਰੂ ਸਚੇ ਪਾਤਿਸ਼ਾਹ ਸ਼ਬਦ ਪੜਿਆ ਦਇਆ ਕਪਾਹ ਸੰਤੋਖ ਸੂਤ ਜਤ ਗੰਢੀ ਸਤਵਟ॥ ਏਹ ਜਨੇਊ ਜੀਅ ਕਾ ਹਈ ਤਾਂ ਪਾਂਡੇ ਘਤ ॥ ਨਾ ਇਹ ਤੁਟੇ ਨਾ ਮਲੁ ਲਗੇ ਨਾ ਇਹੁ ਜਲੇ ਨਾ ਜਾਇ ॥ ਧੰਨ ਸੁ ਮਾਣਸ ਨਾਨਕਾ ਜੋ ਗਲ ਚਲੇ ਪਾਇ ॥ ਹੇ ਸੰਤੋ ਅਸਲੀ ਬੈਸਨੋ ਮਤ ਅਸਾਡੇ ਸਿੰਘੋ ਕਾ ਹੈ ਨ ਸੀਸ ਮੁਨਣਾ ਨਾ ਹੁਕਾ ਪੀਵਣਾ ਨਾ ਕੁਠਾ ਖਾਣਾ ਹੋਰ ਬੈਸ਼ਨੋਂ ਸ੍ਵਾਗ ਧਾਰੀ ਹਨ ਲਖਣ ਬੈਸ਼ਨੋਂ ਕਾ ਕੋਈ ਨਹੀਂ ਸਿਖੋ ਜੇਹੜਾ ਅਸਾਡੇ ਲੰਗਰ ਦੀ ਛੂਹਤ ਮੰਨੇ ਉਸ ਕੋ ਅੰਨ ਦੇਵਣਾ ਭਾਰੀ ਦੋਸ਼ ਹੈ ਤੁਸਾਂ ਉਸ ਦਾ ਆਦਰ ਨਹੀਂ ਕਰਣਾ ਓਹ ਤੁਰਕ ਜੈਸਾ ਹੈ ਜੇਹੜਾ ਸਾਡੇ ਧਰਮ ਦੀ ਨਿੰਦਾ ਕਰੇ ਓਸ ਦਾ ਵਡਪਣ ਸਾਡੇ ਕਿਸ ਅਰਥ ਹੈ ਜਿਨਾਂ ਅਸਾਡੇ ਪੰਥ ਵਿਚ ਗਲਾਨੀ ਜਾਣੀ ਹੈ ਓਸ ਕਉ ਤੁਸਾਂ ਪੁਛਣਾ ਨਹੀਂ ਓਨ੍ਹਾਂ ਦੇ ਹਥਾਂ ਦਾ ਅੰਨ ਦਾ ਪਾਣੀ ਬੀ ਨਹੀਂ ਛੂਹਣਾ, ਹੇ ਸਿਖੋ ਜੇਕਰ ਹੁਕਮ ਮੰਨੋਗੇ ਤਾਂ ਗੁਰੂ ਜੀ ਦੇ ਘਰ ਵਿਖੇ ਤੁਸਾਡੀ ਸੋਭਾ ਹੋਵੇਗੀ ਸੰਗਤ ਪੁਛਿਆ ਗੁਰੂ ਜੀ ਅਮਸਿਆ ਕਾ ਦਹੀ ਬ੍ਰਾਹਮਣਾਂ ਕਉ ਦੇਈਏ ਗੁਰੂ ਜੀ ਬਚਣ ਕੀਤਾ ਧਰਮ ਸ਼ਾਸਤ੍ਰ ਧਰਮਸਾਲਾ ਵਿਖੇ ਦਿਓ ਸ੍ਰੀ ਗੁਰੂ ਗਰੰਥ ਸਾਹਿਬ ਜੀ ਦਾ ਪਾਠ ਕਰਾਓ ਭੋਗ ਲਗਾਓ ਸਿੰਘਾਂ ਨੂੰ ਵਰਤਾਏ ਦੇਵਣਾ ਜਿਸ ਅਸਥਾਨ ਵਿਖੇ ਧਰਮਸਾਲਾਂ ਨਾ ਹੋਵੇ ਸ੍ਰੀ ਗੁਰੂ ਗਰੰਥ ਸਾਹਿਬ ਜੀ ਨਾ ਹੋਵੇ ਉਸ ਜਗਹ ਬਿਹੰਗਮਾਂ ਸਿੱਖਾਂ ਨੂੰ ਦੇਵੋ ਮੋਨੇ ਨੜੀ ਮਾਰ ਕਿਸ਼ੇ ਨੂੰ ਨਹੀਂ ਦੇਵਣਾ ਕਾਂ ਕੁਤੇ ਨੂੰ ਪੁੰਨ ਨਹੀਂ ਦੇਵਣਾ, ਜੀਵਨ ਸਿੰਘ ਮਜ਼ਬੀ ਅਰਜ਼ ਕਰੀ ਗੁਰੂ ਸਚੇ ਪਾਤਿਸ਼ਾਹ

ਹਿੰਦੂ ਤੇ ਮੁਸਲਮਾਨ ਮੇਰੇ ਨਾਲ ਬਖੇੜਾ ਕਰਦੇ ਹਨ ਗੁਰੂ ਗੋਬਿੰਦ ਸਿੰਘ ਜੀ ਤੇ ਕੁਛ ਨਾ ਬਨਾਯਾ ਅਰ ਤੈਨੂੰ ਆਪਣੇ ਨਾਲ ਭੀ ਨਾ ਰਲਾਯਾ ਤੁਰਕ ਆਖਦੇ ਹਨ ਤੂੰ ਸਾਡੀ ਸੁਣ ਅਸੀਂ ਤੈਨੂੰ ਨਾਲ ਰਲਾਇ ਹਾਂ ਬਚਨ ਹੋਇਆ । ਏਕ ਛੋਡ ਦੂਜੇ ਲਗੇ ਡੂਬੇ ਸੇ ਵਨਜਾਰਿਆ । ਹੇ ਭਾਈ ਜੀਵਨ ਸਿੰਘ ਅਸੀਂ ਤੈਨੂੰ ਨਾਲ ਰਲਾਇ ਲੈਨੇ ਹਾਂ ਫੇਰ ਭੀ ਤਿੰਨ ਪੰਥ ਰਹਿਣਗੇ ਇਕ ਹਿੰਦੂ ਦੂਜਾ ਮੁਸਲਮਾਨ, ਤੀਜਾ ਪੰਥ ਖਾਲਸਾ ਅਸਾਂ ਤੈਨੂੰ ਚੌਥਾ ਪੰਥ ਸਾਜਿਆ ਹੈ ਤੂੰ ਘਬਰਾਉ ਨਹੀਂ । ਗੁਰੂ ਜੀ ਜੀਉਣ ਸਿੰਘ ਨੂੰ ਵਰ ਦਿਤਾ ਤੇਰੇ ਝੰਡੇ ਨਿਸ਼ਾਨ ਝੂਲਣਗੇ ਲਾਖੋਂ ਸਿੰਘ ਮਜ਼ਹਬੀ ਸਜਣੇ ਸਜਾਣੇ ਲਗ ਪਏ, ਜੀਵਨ ਸਿੰਘ ਤੇਰੀ ਫਤੇ ਗੱਜੇ ਤੇਰੇ ਪੰਥ ਦਾ ਐਸਾ ਵਧੇਗਾ ਹਿੰਦੂ ਮੁਸਲੇ ਤੇਰੀ ਸਲਾਮੀ ਵਿਚ ਰਹਿਣਗੇ ਤੂੰ ਕਿਸੇ ਮਜ਼ਹਬ ਦੇ ਪੰਥ ਪਿਛੇ ਨਾ ਲਗੀਂ ਮੈਂ ਤੇਰਾ ਮਰਾਤਬਾ ਬੜਾ ਕੀਤਾ ਹਈ ਜਿਤਨੇ ਰਾਜੇ ਮਹਾਰਾਜੇ ਪਾਤਸ਼ਾਹ ਹੋਵਣਗੇ ਸਭਨਾਂ ਦੇ ਮਜ਼ਹਬੀ ਅਗਵਾਨ ਝੂਲਣਗੇ ਨਿਸ਼ਾਨ ਫਤੇ ਗੁਰੂ ਖਾਲਸੇ ਦੇ ਨਾਮ । ਇਕ ਸਿਖ ਨੇ ਕਿਹਾ ਜੀ । ਦਾਤਣ ਕੁਰਲੇ ਬਾਹਰਾ ਇਹੁ ਘਟ ਬਾਸੀ ਸੁੰਨ ॥ ਜੈਸੇ ਕੂਆ ਉਜਾੜ ਕਾ ਕਿਸ ਕਾ ਪਾਪ ਪੁੰਨ ॥ ਪਾਣੀ ਤੋਂ ਬਿਨਾ ਦਾਤਣ ਕਰਣੀ ਬਹੁਤ ਦੋਸ ਹੈ ਜੋ ਬਹੁਤ ਮੈਲੇ ਬਸਤ੍ਰ ਰਖੇ ਓਹ ਪ੍ਰੇਤ ਰੂਪ ਹੋਤਾ ਹੈ ਕਪੜੇ ਚਿਟੇ ਰਖੇ ਤਾਂ ਹੰਸ ਕਾ ਰੂਪ ਹੈ ਇਕ ਸਿਖ ਕਿਹਾ ਜੀ ਥਿਤ ਦੀ ਗੱਲ ਦਸੋ ਜੀ ਬਚਨ ਹੂਆ ਸਿੰਘੋ ਤੁਸੀਂ ਵਿਆਹ ਕੁੜਮਾਈ ਮੁਕਲਾਵਾ ਹੋਰ ਜੋ ਕਾਰਜ ਕਰਨਾ ਹੋਵੇ ਬੁਧ ਵਾਰੁ ਸ਼ੁਕਰ ਵਾਰੁ ਵੀਰ ਵਾਰੁ ਸ਼ਨੀ ਵਾਰੁ ਕੇ ਬਿਨਾ ਕਿਸੇ ਵਿਚਾਰ ਭਰਮ ਦੇ ਤੁਰੰਤ ਕਰ ਲੈਣਾ ਹੋਰ ਝੂਠੇ ਟੇਵੇ ਰੌਲਾ ਪਾਵਣ ਵਾਲਿਆਂ

ਦੇ ਨਹੀਂ ਮੰਨਣੇ ਜੀ ਗੁਰੂ ਜੀ ਸਾਨੂੰ ਕ੍ਰਿਪਾ ਕਰਕੇ ਕੜਾਹ ਪ੍ਰਸਾਦਿ ਦੀ ਬਾਰਤਾ ਦਸੋ ਜੀ ਬਚਨ ਹੂਆ ਕੜਾਹ ਪ੍ਰਸਾਦਿ ਪਰੀਤ ਸੰਜੁਗਤ ਕਰਹੁ ਕੜਾਹ ਪ੍ਰਸਾਦਿ ਦਰਬਾਰ ਸ੍ਰੀ ਗੁਰੂ ਗਰੇਬ ਸਾਹਿਬ ਜੀ ਦੇ ਹਜ਼ੂਰ ਲੈ ਜਾਓ ਦੋ ਭਾਗ ਕਰਕੇ ਅਰਦਾਸ ਕਰਾਓ ਇਕ ਭਾਗ ਗੁਰੂ ਜੀ ਦੇ ਸਨਮੁਖ ਬਾਂਟ ਦੇਵੇ ਦੂਜਾ ਭਾਗ ਆਪਣੀ ਸੰਗਤ ਵਿਚ ਤੁਸੀਂ ਵਰਤਾਓ ਤਾਂ ਪੁੰਨ ਫਲੇਗਾ ਹੋਰ ਬਿਹੰਗਮਾਂ ਨੂੰ ਵਰਤਾਓ ਆਪ ਛਕੋ ਛਕਾਓ ਲਾਲਚ ਸੇ ਨਹੀਂ ਛਕਣਾ ਮੁਲਾਹਜੇ ਸੇ ਨਹੀਂ ਵਰਤਾਓ ਛਾਂਦਾ ਇਕੋ ਜੈਸਾ ਦਿਓ ਬਿਹੰਗਮ ਲੋੜਵੰਦ ਭੁਖੇ ਨੂੰ ਭਲੀ ਪ੍ਰਕਾਰ ਰਜਾਓ ਖੁਲਾਓ ਗੁਰੂ ਅਕਾਲ ਪੁਰਖ ਪ੍ਰਸੰਨ ਹੋਇਗਾ ॥ ੯੦ ॥

## ਆਗੇ ਸਾਖੀ ੯੧ ਵੀਂ ਪ੍ਰਾਰੰਭ ਹੋਈ ॥

ਗੁਰੂ ਸਚਾ ਪਾਤਿਸ਼ਾਹ ਆਨੰਦ ਪੁਰ ਲੋਹਗੜ੍ਹ ਬੀਚ ਬਿਰਾਜਮਾਨ ਹੂਏ ਸੇ ਪਹਿਰ ਰਾਤ ਗਈ ਬੁਧ ਸਿੰਘ ਮਙੇਲ ਕੋ ਬੁਲਾਯਾ ਬੂਹਾ ਖੋਹਲੋ ਸੰਗਤ ਗੁਰੂ ਕੀ ਆਈ ਹੈ ਗੁਰੂ ਕਾ ਦਰਸ਼ਨ ਕਰਾਓ, ਭਾਈ ਸਿੰਘਾਂ ਪੈਹਰੇ ਵਾਲਿਆ ਤੇਰਾ ਨਾਮ ਕੀ ਹੈ ਸਿੰਘਾਂ ਅਵਾਜ਼ ਕੀਤੀ ਜੀ ਸਚੇ ਪਾਤਿਸ਼ਾਹ ਅਸੀਂ ਆਪ ਦੇ ਦਾਸ ਚਰਨਾਂ ਦੀ ਧੂੜ ਹਾਂ ॥ ਆਪ ਕ੍ਰਿਪਾ ਦੇ ਪਾਤਰ ਹ ਕਿਸ਼ਨ ਸਿੰਘ ਮਾਲੀ ਆਹਲੂਵਾਲੀਆ ੧ ਗੁਰਬਖਸ਼ ਸਿੰਘ ੨ ਤੇਜਾ ਸਿੰਘ ਇਛਾ ਪੁੰਨਯਾਣੀ ੩ ਭਾਈ ਹਰੀ ਸਿੰਘ ਲਿਖਾਰੀ ਹਜ਼ੂਰੀਆ ੪ ਸਰਮ ਸਿੰਘ ਹੈ ੫ ਸ਼ੇਰ ਸਿੰਘ ੬ ਮਾਨ ਸਿੰਘ ਹਾਂ ਜੀ ੭ ਤੁਸੀਂ ਠੇਹਰੋ ਗੁਰੂ ਆਗੇ ਅਰਜ਼ ਕੀਤੀ ਹੈ ਹੁਕਮ ਹੂਆ ਅੰਦਰ ਸਦ ਲੈ ਅੰਮ੍ਰਿਤ ਵੇਲੇ ਦਰਸ਼ਨ ਹੋਵੇਗਾ ਤ ਗੁਰੂ ਜੀ ਇਸ਼ਨਾਨ ਕਰ ਜਪੁਜੀ ਸਾਹਿਬ ਸੁਖਮਨੀ ਅਕਾਲ ਉਸਤਿਤ ਆਸਾ ਦੀ ਵਾਰ ਚੌਪਈ ਛੱਕਾ ਚਾਰ ਲਾਵਾਂ ਗੁਰੂ

ਰਾਮਦਾਸ ਜੀ ਦੀਆਂ ਪੜ੍ਹ ਅਨੰਦ ਪੜਿਆ ਅਰਦਾਸਾ ਸੋਧਿਆ ਸਿੰਘਣੀਆਂ ਗੁਰੂ ਕੀ ਬਾਣੀ ਪੜ੍ਹਨ ਐਸੀ ਅਵਾਜ ਆਵੇ ਤੀਨ ਲੋਕ ਦੇਵਤੇ ਦੇਵੀਆਂ ਸੰਤ ਭਗਤ ਜੱਛ ਕਿੰਨਰ ਗੁਰੂ ਕੇ ਮੁਖਵਾਕ ਕੀ ਬਾਣੀ ਕਾ ਪਾਠ ਸੁਣ ਕਰ ਕਹੈ ਧੰਨ ਸੰਤ ਖਾਲਸਾ ਹੈ ਪਰਮੇਸ਼ਰ ਸਿਮਰਦਾ ਹੈ ਤਾਂਹੀ ਇਨ੍ਹਾਂ ਦੇ ਰਿੱਧੀ ਸਿੱਧੀ ਹੈ ਦੇਵਤਿਆਂ ਅਵਾਜ ਕੀਤੀ ਹੁਣ ਸਿੰਘੋ ਤੁਸਾਂ ਤੁਰਕ ਜਿੱਤ ਲੈਣੇ ਹਨ ਕੋਈ ਡੇਰ ਨਹੀਂ ਜਾਂ ਗੁਰੂ ਜੀ ਦੀ ਆਏ ਬੁਧ ਸਿੰਘ ਗੁਰਾਂ ਦੇ ਚਰਨਾਂ ਪਰ ਗਿਰ ਪੜਿਆ ਅਰ ਆਪਣਾ ਸੀਸ ਰਖਕੇ ਇਕ ਤਾਰ ਪੈ ਰਿਹਾ ਗੁਰੂ ਸੱਚੇ ਪਾਤਿਸ਼ਾਹ ਉਠਾਇਕੇ ਆਪਣੇ ਗਲ ਦੇ ਨਾਲ ਲਗਾਇਆ ਅਰ ਇਹ ਸ਼ਬਦ ਉਚਾਰਿਆ—'ਭਾਗੁ ਹੋਆ ਗੁਰ ਸੰਤ ਮਿਲਾਇਆ ॥ ਪ੍ਰਭ ਅਬਿਨਾਸੀ ਘਰ ਮਹਿ ਪਾਇਆ ॥ ਸੇਵ ਕਰੀ ਪਲ ਚਸਾ ਨ ਵਿਛੜਾ ਜਨ ਨਾਨਕ ਦਾਸ ਤੁਮਾਰੇ ਜੀਉ ॥ ਹਉ ਘੋਲੀ ਹਉ ਘੋਲ ਘੁਮਾਈ ਜਨ ਨਾਨਕ ਦਾਸ ਤੁਮਾਰੇ ਜੀਉ ॥ ੧ ॥ ਉਸ ਸਿੱਖ ਨੇ ਫੇਰ ਗੁਰੂ ਜੀ ਦੇ ਹਜ਼ੂਰ ਭੇਟਾ ਰਖੀ ਪਹਿਲੇ ਸੌ ਅਸਵਾਰ ਹਥਿਆਰਾਂ ਸਹਿਤ ੧ ਘੋੜਾ ੫ ਤੋਪਾਂ ੨੪ ਜਮੂਰੇ ੨੫ ਊਠ ਮਝੀਆਂ ਲਵੇਰੀਆਂ ੧੦ ਗਊਆਂ ੨ ਰਥਾਂ ੨ ਗਡੇ ੫ ਗੰਵਾ ਸਾਗਰ ੨੦੦੦੦ ਬੀਸ ਹਜਾਰ ਰੁਪਯਾ ਨਕਦ ਹੋਰ ਸਗਰੀਆਂ ਵਸਤੂ ਲੰਗਰ ਦੀਆਂ ਲੈਕਰ ਅਰਦਾਸੀਏ ਅਰਦਾਸ ਕਰੀ ਗੁਰੂ ਕੇ ਚਰਣਾਂ ਨਾਲ ਬਣਿ ਆਵੇ ਰਾਜ ਭਾਗ ਅਟੱਲ ਰਹੇ ਸਿਖ ਅਰਜ ਕੀਤੀ ਹੇ ਗੁਰੂ ਅੰਤਰਜਾਮੀ ਜਗਤ ਗੁਰੂ ਦੀਨ ਦਿਆਲ ਪਤਿਤ ਪਾਵਨ ਸੋਢੀ ਪਾਤਿਸ਼ਾਹ ਜੀ ਆਪ ਦੀ ਦਇਆ ਕਰਕੇ ਗੁਜਾਰਾ ਮੇਰਾ ਬਹੁਤ ਭਲਾ ਹੈ ਜੀ ਹੇ ਅੰਤਰਜਾਮੀ ਗੁਰੂ ਜੀ ਸਉ ਗ੍ਰਾਮ ਮੇਰੀ ਰਯਤ ਹੈ ਜੀ

ਅਬਾਦੀ ਥੋੜਾ ਹੈ ਜੰਗਲ ਬਹੁਤ ਹੈ ਖੇਤੀ ਥੋੜੀ ਹੋਤੀ ਹੈ ਸਚੇ ਪਾਤਿਸ਼ਾਹ ਆਪਕਾ ਹੁਕਮ ਨਾਮਾਂ ਵਿਸਾਖ ਮਹੀਨੇ ਵਿਚ ਪਹੁੰਚਾ ਸੀ ਸੋ ਹੁਣ ਮੈਂ ਅੰਨ ਸੰਭਾਲਕੇ ਗੁਰੂ ਕੀ ਕਾਰ ਭੇਟ ਲੈ ਕਰ ਹੁਣ ਚਰਣਾਂ ਵਿਖੇ ਹਾਜਰ ਹੋਇਆ ਹਾਂ ਜੀ। ਸਿਖਾ ਸਭ ਅਨੰਦ ਹੋਇਗਾ ਪੰਜਾਬ ਵਿਖੇ ਸਿੰਘਾਂ ਦਾ ਰਾਜ ਸਿੰਘਾਂ ਕੇ ਘਰ ਜਿਮੀਦਾਰ ਬਹੁਤ ਹੋਵਣਗੇ ਜਮੀਨਾਂ ਬਹੁਤ ਹੋਣਗੀਆਂ ਜਮੀਨਾਂ ਬਹੁਤ ਫਲ ਦੇਵਣਗੀਆਂ ਹਾਲਾ ਰਈਯਤ ਦੇਵੇਗੀ ਪਟਵਾਰੀ ਗਰਾਂਮ ਗਰਾਂਮ ਵਿਖੇ ਰਹੇਗਾ ਨਦੀ ਦਰਯਾ ਵਸ ਹੋਵਣਗੇ ਗੁਰੂ ਤੇਗ ਬਹਾਦਰ ਜੀ ਦੇ ਪਿਆਰੇ ਸਿਖ ਟੋਪੀ ਵਾਲੇ ਆਵਣਗੇ ਸਾਰੇ ਮੁਲਕ ਨੂੰ ਸੁਧਾਰਨਗੇ ਗਿਲਾਨੀ ਦੂਰ ਕਰੇਂਗੇ ਹੰਸ ਦਾ ਮੁਲਕ ਹੋ ਜਾਏਗਾ ਚੰਦ੍ਰਾਂ ਵਤ ਸੁਥਰਾ ਅਰ ਨਿਰਮਲ ਕਰ ਦੇਵੇਂਗੇ ਮੇਰੇ ਸਿੰਘਾਂ ਦਾ ਰਖਿਆ ਅਰ ਇਜੜ ਕਰੇਂਗੇ ਸਿੰਘਾਂ ਨੂੰ ਆਪਣੇ ਗੁਰਮਤ ਵਿਚ ਪਕਿਆਂ ਰਖਣਗੇ ਆਪ ਅੰਮ੍ਰਿਤ ਛਕਾਵਣਗੇ ਚਕਰ ਕ੍ਰਿਪਾਨ ਕੜਾ ਪਹਿਨਾਏਂਗੇ ਸਿੰਘ ਦਾ ਸਰੂਪ ਦੇਖ ਕਰ ਪ੍ਰਸੰਨ ਹੋਇੰਗੇ ਪਰੇਮ ਕਰੇਂਗੇ ਜੋ ਮੇਰਾ ਸਿੱਖ ਹੋਇਗਾ ਓਹ ਓਨਾਂ ਦੀ ਤਾਬਿਆ ਰਹੇਗਾ ਨਿਮਕ ਹਲਾਲੀ ਕਰੇਗਾ ਮੇਰੀ ਉਸ ਪਰ ਪਰਸਿੰਨਤਾ ਹੋਵਹਿਗੀ ਜੋ ਕੋਈ ਆਪਸ ਵਿਚ ਚੁਗਲੀ ਕਰਕੇ ਘਰ ਪਾੜੇਗਾ ਆਪਣੇ ਹੀ ਭਰਾਵਾਂ ਨੂੰ ਬੁਰਾ ਬੁਰਾ ਆਖੇਗਾ ਅਰ ਆਪਣਾ ਮਾਨ ਚਾਹੇਗਾ ਗੁਰਾਂ ਵਲੋਂ ਬੇਮੁਖ ਹੋਇਗਾ ਨਿੰਦਾ ਕਰੇਗਾ ਰਾਜਾ ਪਾਸ ਜਾ ਕੇ ਹੋਰਨਾਂ ਵਲੋਂ ਧੋਖਾ ਦੇਵੇਗਾ ਅਰ ਆਪਣੀ ਸਚਾਈ ਪਰਗਟ ਕਰੇਗਾ ਐਸੇ ਹਿਰਦੇ ਦੇ ਕਾਲੇ ਮਨੁਖ ਨੂੰ ਮੈਂ ਮਸੰਦਾਂ ਦੀ ਨਿਆਈਂ ਤੇਲ ਨਾਲ ਸੜਵਾਵਾਂਗਾ ਅਰ ਉਸਦਾ ਸਹਾਈ ਨਾ ਹੋਵਾਂਗਾ ਜਿਨਾਂ ਨਾਲ ਓਹ ਬੁਰਾ ਬੀਜੇਗਾ ਓਹ ਅੰਤ ਸਮੇਂ ਉਸਨੂੰ ਡਾਢਾ ਅਉਖਾ ਕਰ ਮਾਰਨਗੇ। ਹੇ ਸਿੱਖੋ

ਕਿਸੇ ਦੀ ਬਦੀ ਕਰਨੀ ਭਾਰੀ ਪਾਪ ਹੈ, ਆਪਸ ਵਿਚ ਮਿਲ ਕੇ ਰਹਿਨ ਨਾਲ ਮਾਨ ਤੇ ਵਡਿਆਈ ਹੋਂਦੀ ਹੈ, ਸੰਗਤ ਪੁਛਿਆ ਗੁਰੂ ਜੀ ਬੁਧ ਸਿੰਘ ਪਰ ਹਜ਼ੂਰ ਦੀ ਬੜੀ ਖੁਸ਼ੀ ਹੋਈ ਹੈ ਬਚਨ ਹੋਇਆ ਏਹ ਪਿੱਛੇ ਧਰਮਪਤ ਰਾਜੇ ਯੁਧਿਸ਼ਟਰ ਦਾ ਅਵਤਾਰ ਸੀ ਏਹ ਸਿਖ ਮੇਰਾ ਰੂਪ ਹੈ । ਏਹ ਕਲਜੁਗ ਵਿਖੇ ਸਿੰਘ ਧਰਮ ਨੂੰ ਪਕਿਆਂ ਕਰਨ ਲਈ ਫੇਰ ਪੈਦਾ ਹੋਵੇਗਾ । ਸਿੰਘਾਂ ਪੁਛਿਆਂ ਹੇ ਗੁਰੂ ਜੀ ਬੇਦੀਆਂ ਦਾ ਕੀ ਹਾਲ ਹੋਵਸੀ ਹੁਕਾ ਪੀਂਵਦੇ ਹਨ ਦਾਹੜੀ ਮੁਨਾਉਂਦੇ ਹੈਨ ਹਲਾਲ ਖਾਂਵਦੇ ਹਨ ਸ਼ਰਾਬ ਪੀਕੇ ਮੋਰੀਆਂ ਵਿਚ ਗਿਰਦੇ ਹਨ, ਬਚਨ ਹੋਯਾ ਇਹ ਸਭ ਖਤ੍ਰੀਆਂ ਵਿਚ ਖਤਰੀ ਹੋ ਜਾਣਗੇ ਇਨਾਂ ਦਾ ਤਪ ਤੇਜ ਨਸ਼ਟ ਹੋ ਜਾਵੇਗਾ ਇਨਾਂ ਸਾਰਿਆਂ ਬੇਦੀ ਕੁਲ ਵਾਲਿਆਂ ਵਿਚੋਂ ਇਕ ਬੇਦੀ ਸ਼ੁਭ ਕੁਲ ਦਾ ਕਲਜੁਗ ਵਿਚ ਪੈਦਾ ਹੋਏਗਾ ਖਾਲਸਾ ਪੰਥ ਇਹ ਹਿੰਦੂਆਂ ਮੁਸਲਮਾਨਾਂ ਵਿਚ ਗੁਰੂ ਤੇਗ ਬਹਾਦਰ ਜੀ ਦੇ ਸਿਖਾਂ ਵਿਚ ਟੋਪੀ ਵਾਲੇ ਰਾਜ ਕਰਨਗੇ ਆਪਣੀ ਸ਼ੁਭ ਬੇਦੀਆਂ ਦੀ ਕੁਲ ਨਵੇਂ ਸਿਰੇ ਨਾਮ ਵਰ ਕਰੇਗਾ ਸਾਰੀ ਸਿਖੀ ਉਸਦੇ ਪੈਰਾਂ ਤੇ ਝੁਕੇਗੀ ਮੇਰਾ ਰੂਪ ਕਰਕੇ ਜਾਨਣਗੇ । ਬੜਾ ਭਜਨੀਕ ਹੋਵੇਗਾ ਆਪ ਰਹਿਤ ਵਿਚ ਪਕਿਆਂ ਰਹੇਗਾ ਲੋਕਾਂ ਨੂੰ ਰਖੇਗਾ ਉਸਦਾ ਮਾਨ ਜਗਤ ਵਿਖੇ ਜਸ ਸੂਰਜ ਚੰਦਰਮਾਂ ਦੀ ਨਯਾਈਂ ਪਰਕਾਸ਼ੇਗਾ ਓਹ ਆਪਣੇ ਸਵਾਮੀ ਪ੍ਰਤਿ ਪਾਲਕ ਵਕਤ ਦੇ ਹਾਕਮਾਂ ਦੀ ਸੇਵਾ ਕਰਣੇ ਦਾ ਉਪਦੇਸ਼ ਸਰਬ ਪਰ ਪਰਗਟ ਕਰੇਗਾ ਅਰ ਆਪ ਭੀ ਸਿਰੋਂ ਪਰੇ ਉਨਾਂ ਦਾ ਹਮਦਰਦ ਤੇ ਮਦਦਗਾਰ ਰਹੇਗਾ, ਜਯੋਂ ਜਯੋਂ ਓਹ ਇਸਦੀ ਸੇਵਾ ਤੇ ਇਜ਼ਤ ਕਰਨਗੇ ਤਿਉਂ ਤਿਉਂ ਓਹਨਾਂ ਦਾ ਇਕਬਾਲ ਦਿਨੋ ਦਿਨ ਦੂਗਨਾ

ਅਰ ਚੌਗਨਾਂ ਪ੍ਰਾਪਤ ਬਢੇਗਾ ਅਰ ਇਨਾਂ ਦਾ ਰਾਜ ਸੂਰਜ ਚੰਦ੍ਰਮਾਂ ਉਦੇ ਅਸਤ ਤਕ ਹੋਵੇਗਾ । ਬੜਾ ਭਾਰੀ ਨਯਾਈਂ ਰਾਜ ਕਰਨਗੇ ਅੰਮ੍ਰਿਤਸਰ ਗੁਰਦਵਾਰੇ ਦੀ ਇਜਤ ਕਰਨਗੇ ਅੰਮ੍ਰਿਤਸ਼ਰ ਜੀ ਕਾ ਅਦਬ ਜੋ ਕਰਨ ਓਹ ਬੇਦੀ ਸਾਹਿਬਜ਼ਾਦਾ ਪੂਰਾ ਸਿੰਘ ਹੋਵੇਗਾ, ਰਾਜਾ ਪਰਜਾ ਸਭ ਸਿਖ ਹੋਵਣਗੇ ਪਾਤਸ਼ਾਹ ਹਰ ਇਕ ਕਾਰਜ ਵਿਚ ਉਸ ਦੀ ਸਲਾਹ ਲੈਣਗੇ ਜੋ ਉਸਦਾ ਦਰਸ਼ਨ ਕਰਨਗੇ ਓਹਨਾਂ ਨੂੰ ਮੇਰਾ ਦਰਸ਼ਨ ਪ੍ਰਾਪਤਿ ਹੋਵੇਗਾ ਜੋ ਬਚਨ ਸੁਣੇਗਾ ਸੋ ਮੁਕਤ ਹੋਵੇਗਾ ਜੋ ਸਤਿਗੁਰੂ ਕਰਕੇ ਜਾਣੇਗਾ, ਉਸ ਦੇ ਨਾਮ ਦੀਆਂ ਅਰਦਾਸਾਂ ਹੋਣਗੀਆਂ ਚਵਰ ਝੂਲਣਗੇ ਓਹ ਆਪਣਾ ਨਾਮ ਬੇਦੀ ਧਰਾਵੇਗਾ ਸਿਖੋ ਜੋ ਮੇਰਾ ਹੁਕਮ ਮੰਨਣਗੇ ਸੋ ਨਿਹਾਲ ਹੋਵਨਗੇ ॥ ੧ ॥

### ਆਗੇ ਸਾਖੀ ਬਿਆਸਵੀਂ ਚਲੀ

ਗੁਰੂ ਜੀ ਸਚੇ ਪਾਤਿਸ਼ਾਹ ਦਰਬਾਰ ਲਗਾ ਕਰ ਚਮਕੌਰ ਸਾਹਿਬ ਵਿਖੇ ਸਿਖਾਂ ਨੂੰ ਨਿਹਾਲ ਕੀਤਾ। ਸ਼ਬਦ ਪੜ੍ਹਿਆ। ਸਤਿ ਪੁਰਖ ਜਿਨ ਜਾਨਿਆ ਸਤਿਗੁਰ ਤਿਸ ਕਾ ਨਾਉ । ਤਿਸ ਕੇ ਸ਼ੰਗ ਸਿਖ ਉਧਰੇ ਨਾਨਕ ਹਰਿ ਗੁਨ ਗਾਉ ॥ ੧ ॥ ਸੰਗਤ ਪੁਛਿਆ ਦਸਖਤ ਵਾਲੀਆਂ ਖੰਡਿਆਂ ਦੀ ਸ਼ਕਤੀ ਮਿਰਯਾਦਾ ਦਸੋ ਗੁਰੂ ਬਚਨ ਕੀਤਾ ਸਾਹਿਬਜ਼ਾਦੇ ਅਜੀਤ ਸਿੰਘ ਦੇ ਖੰਡੇ ਸਾਥ ਜੋ ਕੋਈ ਅੰਮ੍ਰਿਤ ਛਕੇਗਾ ਸਿੰਘ ਹੋਇ ਭਾਵੇਂ ਸਿਘਨੀ ਹੋਇ ਉਸ ਕੋ ਵਿਸ਼ਨ ਪੁਰੀ ਪ੍ਰਾਪਤ ਹੋਇਗੀ ਅਜੀਤ ਸਿੰਘ ਵਿਸ਼ਨ ਅਵਤਾਰ ਸੀ ਵਿਸ਼ਨ ਜੀ ਅਰ ਅਕਾਲ ਪੁਰਖ ਜੀ ਦਾ ਦਰਸਨ ਪ੍ਰਾਪਤਿ ਹੋਵੇਗਾ ਜੋ ਕੋਈ ਜੁਝਾਰ ਸਿੰਘ ਦੇ ਖੰਡੇ ਸਾਥ ਅੰਮ੍ਰਿਤ ਛਕੇਗਾ ਓਸ ਕੋ ਬ੍ਰਹਮਾ ਪੁਰੀ ਪ੍ਰਾਪਤਿ ਹੋਵੇਗੀ ਜੁਝਾਰ ਸਿੰਘ ਬ੍ਰਹਮ ਕਾ ਅਵਤਾਰ ਸੀ। ਜੋ ਸਿੰਘ ਫਤੇ ਸਿੰਘ ਜੀ

ਦੇ ਖੰਡੇ ਸਾਥ ਅੰਮ੍ਰਿਤ ਛਕੇਗਾ ਓਸ ਕੋ ਸ਼ਿਵ ਪੁਰੀ ਪ੍ਰਾਪਤਿ ਹੋਇਗੀ ਜ਼ੋਰਾਵਰ ਸਿੰਘ ਜੀ ਸੇ ਇੰਦ੍ਰ ਪੁਰੀ ਪ੍ਰਾਪਤ ਹੋਵਹਿਗੀ ਵਿਸ਼ਨੂੰ ਬ੍ਰਹਮਾ ਸ਼ਿਵ ਇਕ ਸਮਾਨ ਹਨ ਭੇਦ ਨਹੀਂ ਸਮਝਣਾ। ਇੰਦ੍ਰ ਤੇਤੀਸ ਕਰੋੜੀ ਦੇਵਤੇ ਪਰ ਹੈ ਗੰਗਾ ਗਯਾ ਕਾਸ਼ੀ ਪ੍ਰਯਾਗ ਬਦ੍ਰੀ ਨਾਥ ਹੋਰ ਅਠ ਸਠ ਤੀਰਥ ਇੰਦ੍ਰ ਰਾਜੇ ਜੀ ਆਗਿਆ ਵਿਚ ਹਨ ਵਿਸ਼ਨੂੰ ਜੀ ਵਿਖੇ ਸਤੋ ਗੁਣ ਜਯਾਦਾ ਹੈ ਧੀਰਜ ਖਿਮਾਂ ਦਇਆ ਸੰਤੋਖ ਰਖਿਆ ਕਰਨੀ ਵਿਸ਼ੇਸ਼ ਹੈ ਤਾਂ ਉਸ ਦੀ ਉਪਮਾਂ ਜ਼ਯਾਦਾ ਹੋਤੀ ਹੈ। ਸ਼ਬਦ—'ਕਈ ਬਾਰ ਪਸਰਿਓ ਪਸਾਰਾ ॥ ਸਦਾ ਸਦਾ ਇਕ ਏਕੰ ਕਾਰਾ ॥ ਨਾ ਕੋਈ ਮਿਤ੍ਰ ਹੈ ਨਾ ਸ਼ਤ੍ਰ ਹੈ ॥ ਜੀਉ ਦੀ ਹਿਰਸ ਪ੍ਰਾਣਾ ਤੋੜੀ ਹੈ ॥ ਸ਼ਬਦ— 'ਰੱਜ ਨਾ ਕੋਈ ਜੀਵਿਆ ਪਹੁੰਚ ਨ ਚਲਿਆ ਕੋਇ ॥ ਗਿਆਨੀ ਜੀਵੇ ਸਦਾ ਸਦਾ ਨਾਮ ਜਪਤ ਸੁਖ ਹੋਇ ॥ ਜਪੁਜੀ ਤੇ ਜਪੁਜੀ ਕਾ ਪਾਠ ਪੁੰਨ ਬਰਾਬਰ ਜਾਣੋ। ਸੰਗਤ ਅਰਜ਼ ਕਰੀ ਜੀ ਸਾਹਿਬ ਜ਼ਾਦਿਆਂ ਦੀ ਕਥਾ ਬੜੀ ਅਸਚਰਜ ਹੈ ਜੀ ਸਿਖਾਂ ਅਰਜ਼ ਕਰੀ ਜੀ ਤੁਹਾਡੇ ਸਿਖ ਸੰਤ ਸਹਿਜਧਾਰੀ ਸਤਿਨਾਮੁ ਤੇ ਵਾਹਿਗੁਰੂ ਜਾਪ ਕਰਨੇ ਵਾਲੇ ਖੰਡੇ ਧਾਰੀ ਪ੍ਰਾਣੀਆਂ ਕੇ ਨਮਿਤ ਅਚਾਰਜਾਂ ਕੋ ਦਾਨ ਕਰਦੇ ਹਨ ਓਹਨਾਂ ਨੂੰ ਕੀ ਫਲ ਪ੍ਰਾਪਤ ਹੋਵੇਗਾ ਬਚਨ ਹੂਆ ਸਿਖੋ ਸੰਤੋ ਭਗਤੋ ਗੁਰੂ ਇਸ਼ਟ ਕੋ ਪਜਾਰਿਓ ! ਜੇਹੜੇ ਸ੍ਰੀ ਗੁਰੂ ਗਰੰਥ ਸਾਹਿਬ ਜੀ ਕੋ ਛੋਡ ਕੇ ਆਪਣੀ ਮੁਕਤੀ ਵਾਸਤੇ ਅਚਾਰਜਾਂ ਪਾਸੋਂ ਕਿਰਤ ਕਰਾਵਣ ਅਰ ਜਾਨ ਦੇਵਣਗੇ ਓਹ ਕੁਤੇ ਦੀ ਜੂਨ ਪੈ ਕਰ ਖਾਣਗੇ। ਖੰਡੇ ਦੀ ਪਾਹੁਲ ਛਕ ਕੇ ਨੜੀ ਮਾਰ ਕਉ ਦਾਨ ਦੇਣਗੇ ਓਹ ਤੁਰਕ ਦੀ ਜੂਨ ਪੈਕੇ ਖਾਵਣਗੇ ਸੰਗਤ ਪੁਛਿਆ ਗੁਰੂ ਜੀ ਤੁਹਾਡੇ ਖੰਡੇ ਕਾ ਕੀ ਮਹਾਤਮ ਹੈ ਬਚਨ ਹੂਆ। ਪਿਤਾ ਕਾ ਜਨਮ ਕਿ

ਜਾਨੇ ਪੂਤ ॥ ਸਗਲ ਪਰੋਈ ਆਪਣੇ ਸੂਤ ॥ ਸਿਖੋ ਸਾਡਾ ਖੰਡਾ ਅਕਾਲ ਪੁਰਖ ਦੀ ਬਖਸ਼ੀਸ਼ ਹੈ ਇਸ ਵਿਖੇ ਮੁਕਤੀ ਕੀ ਬਿਅੰਤ ਕਲਾ ਹੈ ਜਿਸ ਪ੍ਰਾਣੀ ਦਿਆਂ ਫੁਲਾਂ ਕਉ ਇਸ ਸਾਥ ਅੰਮ੍ਰਿਤ ਛਕਾ ਕਰਕੇ ਜਲ ਪਰਵਾਹ ਕਰੇ ਫੇਰ ਓਹ ਜੀਵ ਚੌਰਾਸੀ ਮੂਲ ਨਹੀਂ ਪਾਵੇਗਾ ਨਾਮ ਵਿਖੇ ਤੇ ਅੰਮ੍ਰਿਤ ਵਿਖੇ ਐਤਨੀ ਕੁ ਕਲਾ ਹੈ ਸਾਧ ਸੰਤ ਸਿਖ ਸਿੰਘ ਕੀ ਸੇਵਾ ਕਰੇ, ਕੁੰਭੀ ਨਰਕ ਕਬੀ ਨਾ ਪੜੇਗੇ, 'ਕਬੀਰ ਜਿਤੁ ਘਰਿ ਸਾਧ ਸੇਵੀਐ ਹਰਿ ਕੀ ਪੂਜਾ ਨਾਹਿ ॥ ਤੇ ਘਰ ਮਰਹਟ ਸਾਰਖੇ ਭੂਤ ਵਸੈ ਤਿਹ ਮਾਹਿ ॥ ਏਹ ਭੀ ਗੁਰੂ ਜੀ ਕਾ ਬਚਨ ਵਰਤਮਾਨ ਹੋ ਜਾਂਦਾ ਹੈ ॥ ਖ੍ਵਾਰ ਹੋਇ ਸਭ ਮਿਲੈਂਗੇ ਬਚੇ ਸਰਨ ਜੋ ਹੋਇ ॥ ਗੁਰੂ ਕੇ ਡੇਰੇ ਦੀ ਚੂਹੜੀ ਦੇ ਦੋ ਪੁਤਰ ਜੋ ਸੇਵਾ ਡੇਰੇ ਦੀ ਕਰਦੇ ਹੁੰਦੇ ਸੀ ਪ੍ਰਸਾਦਿ ਛਕਦੇ ਮਰ ਗਏ ਚੂਹੜੀ ਬਹੁਤ ਬਿਰਲਾਪ ਕਰਨੇ ਲਗੀ ਗੁਰੂ ਜੀ ਪਾਸ ਆਇਕੈ ਰੋਵੇ ਬਚਨ ਹੂਆ ਤੂੰ ਸਚੁ ਬੋਲੇਂਗੀ ਤਾਂ ਤੇਰੇ ਪੁਤਰ ਜੀਉਂ ਉਠਣਗੇ ਓਹ ਬੋਲੀ ਗੁਰੂ ਜੀ ਮੈਂ ਕੀ ਅਰਜ਼ ਕਰਾਂ ਸਾਡੇ ਪਾਸੋਂ ਬਹੁਤ ਗੁਨਾਹ ਹੂਆ ਜੀ ਮਹਾਰਾਜ ਆਪਦੇ ਪਸ਼ੂਆਂ ਕੋ ਇਨਾਂ ਨੇ ਵਿਖ ਦੇਵਣ ਨੂੰ ਰੋਟੀ ਪਕਾ ਕੇ ਰਖੀ ਸੀ ਓਹ ਰੋਟੀ ਭੁਲਕੇ ਆਪ ਖਾਇ ਲਈ ਏਨਾਂ ਨੇ, ਹੁਣ ਖਾਵਣ ਸਾਰ ਸਭੇ ਹੀ ਮਰ ਗਏ ਹੈਨ ਬਚਨ ਹੂਆ ॥ ਪਾਪੀ ਕਾ ਘਰੁ ਅਗਨੀ ਮਾਹਿ ॥ ਜਲਹਿ ਸੁ ਬੂਝਹਿ ਕਬਹੀ ਨਾਹਿ ॥ ਤਾਂ ਮਹਾਰਾਜ ਗਰੀਬ ਨਿਵਾਜ ਦਇਆਲ ਹੋਏ ਅਰ ਜਲ ਮੰਗਵਾਇ ਉਹਨਾਂ ਪੁਰ ਸਤਿਨਾਮੁ ਸ੍ਰੀ ਵਾਹਿਗੁਰੂ ਕਹਿ ਕਰ ਛਿਟੇ ਮਾਰੇ ਉਸ ਚੂਹੜੀ ਦੇ ਪੁਤ੍ਰ ਜੀਉ ਉਠੇ ॥ ਫੇਰ ਸੰਗਤ ਪੁਛਿਆ ਸਚੇ ਪਾਤਿਸ਼ਾਹ ਗੁਰੂ ਅਮਰਦਾਸ ਜੀ ਕੇ ਫੁਲ ਹਰਿਸਰ ਪਾਏ ਜੋ ਮਹਾਰਾਜ ਜੀ ਹਰਿਸਰ ਸ੍ਰੀ ਗੰਗਾ ਜੀ ਕੋ ਆਪਨੇ ਕਹਾ ਹੈ ਯਾ ਔਰ ਕਿਸੀ ਜਗਹ ਕਾ ਨਾਮ ਹੈ ਜੀ

ਬਚਨ ਹੂਆ ਗੰਗਾ ਕਾ ਨਾਮ ਸ੍ਰੀ ਗੰਗਾ ਜੀ ਹਰਿਦਵਾਰ ਹੈ ਹਰਿਸਰ ਤਾਂ ਗੁਰਦੁਆਰੇ ਕਾ ਨਾਮ ਹੈ ਉਸ ਮੈਂ ਇਸ਼ਨਾਨ ਕਰਨੇ ਕਾ ਬੜਾ ਪੁੰਨ ਹੈ ਜੇਹੜਾ ਉਸ ਜਗਾ ਤਲਾ ਹੈ ਉਸੀ ਕਾ ਨਾਮ ਹਰਸਰ ਹੈ ਜੇਹੜ ਉਥੇ ਜਾਵੇਗਾ ਨਿਹਾਲ ਹੋਵੇਗਾ। ਜੋ ਮੰਨੇਗਾ, ਸੋ ਸੁਖ ਪਾਵੇਗਾ ॥੯੨॥

ਆਗੇ ਸਾਖੀ ੯੩ ਵੀਂ ਪ੍ਰਾਰੰਭ ਹੋਈ ॥

ਗੁਰੂ ਸਚੇ ਪਾਤਿਸ਼ਾਹ ਕਰਨ ਕਾਰਨ ਜੋਤੀ ਸਵਰੂਪ ਪੂਰਨ ਅਵਤਾਰ ਅਨੰਦਪੁਰ ਸਾਹਿਬ ਵਿਖੇ ਦੀਵਾਨ ਲਗਾਇਆ ਬੇਮੁਖਾਂ ਨੇ ਇਕਤ੍ਰ ਹੋ ਭਾਈ ਮਨੀ ਸਿੰਘ ਜੀ ਨਾਲ ਬੜੇ ਸਖਤ ਬਚਨ ਕੀਤੇ ਗੁਰੂ ਪਰੀਖਯਾ ਦੇ ਅਜਮਾਇਸ਼ ਵਾਸਤੇ। ਗੁਰੂ ਨਾਨਕ ਨਿਰਕਾਰੀ ਦਾ ਸਾਰਾ ਹਾਲ ਮਾਲੂਮ ਹੈ ਨੈਣਾ ਦੇਵੀ ਪਰਸਣ ਚਲਿਆ ਸੀ ਗੁਰੂ ਨਾਨਕ ਜੀ ਤਪਾ ਰੂਪ ਧਾਰ ਕੇ ਪਰਮੇਸ਼ਰ ਦਾ ਭਜਨ ਸਿਮਰਨ ਔਰ ਤਪ ਕਰਦਾ ਸੀ ਲਹਿਣਾ ਸੰਗਤ ਨੂੰ ਤਯਾਗ ਕੇ ਗੁਰੂ ਨਾਨਕ ਜੀ ਦੀ ਟਹਿਲ ਕਰਨ ਦੇ ਲਈ ਗੁਰੂ ਨਾਨਕ ਸਾਹਿਬ ਜੀ ਪਾਸ ਠਹਿਰ ਗਿਆ ਇਸ ਰੋਜ਼ ਦੇਵੀ ਦੁਆਰੇ ਸੰਗਤ ਪਹੁੰਚਣੀ ਸੀ ਉਸ ਰੋਜ਼ ਭਾਈ ਲਹਿਣੇ ਸ੍ਰੀ ਗੁਰੂ ਨਾਨਕ ਜੀ ਪਾਸ ਅਰਜ਼ ਕੀਤੀ ਅਰ ਏਹ ਭੀ ਕਹਿਆ ਜੀ ਮੈਂ ਵੀ ਜਾਂਦਾ ਤਾਂ ਦੇਵੀ ਕਾ ਦਰਸ਼ਨ ਕਰ ਆਂਵਦਾ ਸ੍ਰੀ ਗੁਰੂ ਨਾਨਕ ਸਾਹਿਬ ਜੀ ਬੋਲੇ ਸਿਖਾ ਤੈਨੂੰ ਦੇਵੀ ਦਰਸ਼ਨ ਆਪ ਆਨ ਕੇ ਦੇਵਸੀ ਜਾਂ ਅੰਮ੍ਰਿਤ ਵੇਲਾ ਹੋਇਆ ਤਾਂ ਦੇਵੀ ਗੁਰੂ ਜੀ ਦੇ ਲੰਗਰ ਦੀ ਸੇਵਾ ਕਰ ਰਹੀ ਹੈ ਤਾਂ ਲਹਿਣੇ ਪੁਛਿਆ ਕੌਣ ਹੈ ਅਰ ਕਿਥੋਂ ਆਈ ਹੈਂ ਕਿਸੇ ਧਨੀ ਪੁਰਸ਼ ਦੀ ਇਸਤ੍ਰੀ ਹੈ ਤੂੰ ? ਤਾਂ ਦੇਵੀ ਜੀ ਨੇ ਉਤਰ ਦੀਆ ਸੰਤਾ ਮੈਂ ਓਸ ਮਹਾਂ ਪੁਰਖ ਦੀ ਹਾਂ ਜਿਹੜਾ ਸੰਸਾਰ ਨੂੰ ਪਾਲਦਾ ਹੈ ਤੇ ਨਾਮ ਓਸਦਾ

ਬਿਅੰਤ ਹੈ ਨਾਨਕ ਜੀ ਮੇਰਾ ਸਵਰੂਪ ਹੈ ਅਰ ਮੇਰੇ ਗੁਰੂ ਹੈਨ ਰੋਜ਼ ਏਸੇ ਤਰ੍ਹਾਂ ਸੇਵਾ ਟਹਿਲ ਕਰਦੀ ਹਾਂ ਤੇ ਲੋਕਾਂ ਦੀਆਂ ਸੁਖਣਾ ਮੇਰੇ ਪਾਸੋਂ ਹਾਸਲ ਹੋਂਵਦੀਆਂ ਹਨ। ਤੇਰੇ ਤੇ ਗੁਰੂ ਨਾਨਕ ਜੀ ਦੀ ਕਿਰਪਾ ਭਈ ਹੈ ਤਾਂ ਤੈਨੂੰ ਮੇਰਾ ਦਰਸ਼ਨ ਹੋਇਆ ਹੈ ਹੇ ਸੰਤਾਂ ਸ੍ਰੀ ਗੁਰੂ ਨਾਨਕ ਜੀ ਦੇ ਅੰਗ ਸੰਗ ਮੈਂ ਹਰ ਵੇਲੇ ਰਹਿਨੀ ਹਾਂ ਤੁਸੀਂ ਇਹ ਭੀ ਕਹਿੰਦੇ ਹੋ ਸ੍ਰੀ ਗੁਰੂ ਨਾਨਕ ਜੀ ਤੇ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਦੇਵੀ ਸਿਮਰਨ ਕੀਤੀ ਹੈ ਫੇਰ ਦੇਵੀ ਸਿਧ ਕੀਤੀ ਹੈ, ਗੁਰੂ ਕਲਗੀਧਰ ਦਰਬਾਰ ਵਿਖੇ ਬੈਠਦਿਆਂ ਹੁਕਮ ਕੀਤਾ ਭਾਈ ਮਨੀ ਸਿੰਘ ਜੀ ਕੋ ਬੁਲਾਇਆ ਗੁਰੂ ਅੰਤਰਜਾਮੀ ਘਟ ਘਟ ਕੇ ਜਾਨਣ ਹਾਰੇ! ਪੁਛਿਆ ਸੰਗਤ ਦੇ ਮਨ ਵਿਖੇ ਕਯਾ ਭਰਮ ਉਪਜਿਆ ਹੈ ਤਾਂ ਸਿਖਾਂ ਬੇਨਤੀ ਕਰੀ ਭਾਈ ਆਪਣੀ ਅਵਤਾਰ ਕਲਾ ਦਿਖਾਓ ! ਗੁਰੂ ਜੀ ਸ਼ਬਦ ਕੀਤਾ ॥ ਕੇਤੇ ਇੰਦ ਚੰਦ ਸੂਰ ਕੇਤੇ ਕੇਤ ਮੰਡਲ ਦੇਸ ॥ ਸਾਰੀ ਪਉੜੀ ਪੜ੍ਹੀ ਗੁਰੂ ਸਚੇ ਪਾਤਸ਼ਾਹ ਭੋਗ ਪਾ ਹੁਕਮ ਦਿਤਾ ਸਭ ਸੰਗਤ ਖਾਲਸਾ ਫਤੇ ਵਾਹਿਗੁਰੂ ਜੀ ਕੀ ਬੁਲਾਓ ਓਸੇ ਵਕਤ ਵਿਸ਼ਨੂੰ ਸ਼ਿਵ ਬ੍ਰਹਮਾ ਇੰਦਰ ਹੋਰ ਦੇਵਤੇ ਆਨ ਸਭ ਹਾਜ਼ਰ ਹੋਏ ਜੇਹੜੇ ਗੁਰੂ ਤੋਂ ਬੇਮੁਖ ਸੇ ਓਹਨਾਂ ਦੇਵਤਿਆਂ ਪਾਸ ਗੁਰੂ ਜੀ ਕਾ ਮਾਨ ਰਖ ਕੇ ਕਹਿਣ ਲਗੇ, ਦੇਖੋ ਜੀ ! ਗੋਬਿੰਦ ਸਿੰਘ ਨੇ ਐਸੀ ਰਾਜ ਗਰਦੀ ਕੀਤੀ ਹੈ ਕਮੀਨੇ ਲੋਕਾਂ ਪਾਸੋਂ ਤੁਰਕ ਮਰਵਾਏ ਹਨ ਪਹਿਲੇ ਓਹਨਾਂ ਨੂੰ ਅੰਮ੍ਰਿਤ ਛਕਾ ਕੇ ਛੱਤ੍ਰੀ ਬਨਾ ਕੇ ਸ੍ਰੀ ਸਾਹਿਬ ਪਕੜਾਇਕੇ ਕਹਿਣੇ ਲਗੇ ਕੱਛ ਕ੍ਰਿਪਾਨ ਦੀ ਰਹਿਤ ਵਾਲਾ ਹਜ਼ਾਰ ਤੁਰਕ ਨੂੰ ਇਕ ਸਿੰਘ ਜੀਤੇਗਾ ਬਾਬੇ ਨਾਨਕ ਕਿਸੇ ਸਾਥ ਜੰਗ ਨਹੀਂ ਕੀਤਾ ਤੁਸੀਂ ਦੇਵਤੇ ਏਸ ਦੀ ਸੰਗਤ ਕਰਦੇ

ਹੈ । ਗੁਰੂ ਗੋਬਿੰਦ ਸਿੰਘ ਜੀ ਬੜਾ ਭਾਰੀ ਜ਼ੁਲਮ ਕਰਦੇ ਹਨ ਚੁਗੱਤਿਆਂ ਦੀ ਬਾਦਸ਼ਾਹੀ ਚਾਰ ਕੂੰਟ ਵਿਖੇ ਹੈ ਸਭ ਗਰਦ ਨਾਲ ਰਲਾ ਛਡੀ ਹੈ ਸੁ, ਦੇਵਤਿਆਂ ਕਹਿਆ ਅਸੀਂ ਤਾਂ ਗੁਰੂ ਜੀ ਦੇ ਹੁਕਮ ਵਿਚ ਰਹਿਨੇ ਹਾਂ ਅੰਮ੍ਰਿਤ ਵੇਲੇ ਅਕਾਲ ਪੁਰਖ ਜੀ ਪਾਸ ਬੈਕੁੰਠ ਵਿਖੇ ਗੁਰੂ ਨਾਨਕ ਜੀ ਕੀ ਬਾਣੀ ਜਪੁਜੀ ਆਦਿਕ ਪੜਨੇ ਕੀ ਸਾਨੂੰ ਆਗਿਆ ਹੈ ਸੰਧਯਾ ਸਮੇਂ ਗੁਰੂ ਗੋਬਿੰਦ ਸਿੰਘ ਜੀ ਦੀਵਾਨ ਵਿਖੇ ਅਸੀਂ ਹਾਜ਼ਰ ਹੋਇ ਕਰ ਰਹਰਾਸਿ ਸੁਣਦੇ ਹਾਂ ਜੋ ਕੋਈ ਦੇਵੀ ਦੇਵਤਾ ਰੋਜ ਦੀਵਾਨ ਵਿਚ ਹਾਜਰ ਹੋਇ ਕਰ ਰਹਿਰਾਸ ਕਾ ਪਾਠ ਨਾ ਸਰਵਣ ਕਰੇ ਅਰ ਆਪ ਪਾਠ ਨਾ ਕਰੇ ਓਸਦਾ ਦਰਗਾਹ ਵਿਖੇ ਮੂੰਹ ਕਾਲਾ ਹੋਂਦਾ ਹੈ ਅਰ ਅਕਾਲ ਪੁਰਖ ਦੇ ਹਜ਼ੂਰੋਂ ਉਨਾਂ ਨੂੰ ਤਾੜਣਾ ਹੋਤੀ ਹੈ ਅਰ ਓਥੇ ਬੈਠਣਾ ਭੀ ਨਹੀਂ ਮਿਲਦਾ ਗੁਰੂ ਗੋਬਿੰਦ ਸਿੰਘ ਜੀ ਦੇ ਪਾਸੋਂ ਡਰਦੇ ਹਰਿ ਹਰਿ ਕਰਦੇ ਹਾਂ ਬੇਮੁਖ ਸੁਣ ਕਰ ਲਾਜਮ ਹੋ ਗਏ ਬੋਲਣ ਜੋਗ ਨਾ ਰਹੇ ਦੇਵਤੇ ਕਹਿਣ ਲਗੇ ਗੁਰੂ ਗੋਬਿੰਦ ਸਿੰਘ ਜੀ ਬਿਅੰਤ ਹੈਂ ਜਿਸ ਕੀ ਸੰਗਤ ਕਰਕੇ ਤੁਸਾਂ ਸਾਡਾ ਸਭ ਦੇਵਤਿਆਂ ਦਾ ਦਰਸ਼ਨ ਕੀਤਾ ਹੈ ਅਠੇ ਦੇਵੀਆਂ ਰੋਜ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਹਜ਼ੂਰ ਵਿਚ ਆਰਤੀਆਂ ਕਰਦੀਆਂ ਹਨ ਅਵਤਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕਾ ਅਪਰ ਅਪਾਰ ਹੈ ਅਵਤਾਰਾਂ ਦੀ ਕਿਸੇ ਜੀਉ ਸਾਥ ਈਰਖਾਂ ਨਹੀਂ ਹੋਤੀ ਧਰਮ ਕੀ ਗਿਲਾਨੀ ਦੇਖਤੇ ਹੈਂ ਤਉ ਜ਼ੁਲਮੀ ਕੋ ਮਾਰਤੇਂ ਹੈਂ ਸੰਤਾਂ ਭਗਤਾਂ ਕੀ ਰਖਿਆ ਕਰਦੇ ਹਨ ਔਰੰਗਾ ਪਿਛੇ ਦੁਰਜੋਧਨ ਕੇ ਜਨਮ ਸੀ ਓਸ ਕਾ ਹੰਕਾਰ ਦੂਰ ਕਰਨੇ ਵਾਸਤੇ ਕ੍ਰਿਸ਼ਨ ਜੀ ਅਵਤਾਰ ਧਾਰਿਆ ਸੀ ਗੁਰੂ ਗੋਬਿੰਦ ਸਿੰਘ ਜੀ ਪਤਿਤ ਪਾਵਨ ਪੂਰਨ ਅਵਤਾਰ

ਹੋ ਗਏ ਸੰਗਤ ਨੇ ਅਰਜ਼ ਕਰੀ ਜੀ ਤੁਸੀਂ ਮਜ਼ਬੀ ਸਿੰਘਾਂ ਕੋ ਦੀਵਾਨ ਵਿਖੇ ਆਦਰ ਕਰਕੇ ਬੈਠਾਂਵਦੇ ਹੋ ਜੀ ਇਸ ਵਿਚ ਹਿੰਦੂ ਬੁਰਾ ਮੰਨਦੇ ਹਨ ਜੀ ਗੁਰੂ ਜੀ ਬਚਨ ਕੀਤਾ ਸ੍ਰੀ ਮੁਖਵਾਕ ! ਜਲ ਕਹਾਂ ਥਲ ਕਹਾਂ ਗਗਨ ਕੋ ਗਉਨ ਕਹਾਂ ਕਾਲ ਕੇ ਬਣਾਏ ਸਭ ਕਾਲ ਹੀ ਬਚਾਏਂਗੇ। ਮਜ਼ਬੀ ਕਾ ਅਹਾਰ ਅਰ ਰਹਿਤ ਸਿੰਘਾਂ ਜੈਸੀ ਹੈ ਹੇ ਸਿੰਘੋ ਐਸਾ ਸਮਯ ਆਵੇਗਾ ਪਸ਼ੂਆਂ ਦੇ ਅਹਾਰ ਖਾਣੇ ਵਾਲੇ ਸਾਥ ਹਿੰਦੂ ਰਲਕੇ ਬੈਠਣਗੇ ਅਰ ਸ਼ਰਮ ਨੂੰ ਤਿਆਗ ਦੇਵਣਗੇ ਹੇ ਸਿਖੋ ਹਿੰਦੂ ਕਚੇ ਕਮਲੇ ਹਨ ਤੁਸੀਂ ਏਹਨਾਂ ਦੀ ਕੁਛ ਨਾ ਸੁਣੋ ਤੁਸੀਂ ਸਿੰਘ ਸਜੇ ਰਹੋ। ਸ੍ਰੀ ਮੁਖਵਾਕ ਸ਼ਬਦ ਗੁਰੂ ਜੀ ਕਹਿਆ। ਰੰਗ ਲਾਗਤ ਲਾਗਤ ਲਾਗਤ ਹੈ। ਭਰਮ ਭਾਗਤ ਭਾਗਤ ਭਾਗਤ ਹੈ। ਹੇ ਸਿਖੋ ਜਿਸ ਪ੍ਰਕਾਰ ਈਸਾਈਆਂ ਦੇ ਨਾਲ ਰਲ ਮਿਲ ਕਰ ਸਾਰੇ ਹਿੰਦੂ ਵਰਤਦੇ ਅਰ ਬੈਠਦੇ ਹਨ ਉਸੀ ਪ੍ਰਕਾਰ ਮਜ਼ਬੀਆਂ ਸਾਥ ਬੈਠਣੇ ਸੇ ਦੋਸ਼ ਨਹੀਂ ਹੋਗਾ ਹੇ ਪਿਆਰਿਓ ਤੁਸੀਂ ਜਿਤਨੇ ਅਸਾਡੇ ਪਾਸ ਹਉ ਸਿਖ ਸਿੰਘ ਬਿਹੰਗਮ ਨਿਹੰਗ ਪਰੇਮੀ ਨਮੀ ਸੰਤ ਸਾਧ ਗ੍ਰਿਹਸਤੀ ਕਿਰਤੀ ਸ਼ਾਹੂਕਾਰ ਆਦਿਕ ਹਉ ਸੋ ਸਗਰੇ ਹੀ ਦੇਵਤਿਆਂ ਕੇ ਅਵਤਾਰ ਹਉ ਜੇਹੜੇ ਮਾਨੁਖ ਜਨਮ ਸੇ ਪੁਨਃ ਮਨੁਖਾ ਜਨਮ ਪਾਉਂਦੇ ਹਨ ਓਹ ਬਡੇ ਪੁੰਨਾ ਕਰਕੇ ਪਾਂਵਦੇ ਹਨ ਅਰ ਵਿਦਯਾ ਵਾਨ ਭੀ ਹੁੰਦੇ ਹਨ ਪਰੰਤੂ ਹੰਕਾਰੀ ਮਾਨੀ ਜੇਹੜੇ ਪਸ਼ੂਆਂ ਥੀ ਮਨੁਖ ਜਨਮ ਪ੍ਰਾਪਤ ਕਰਦੇ ਹਨ ਓਹ ਠਗ ਚੋਰ ਜੁਆਰੀਏ ਜੀਵ ਘਾਤੀ ਵਿਸਵਾਸ ਘਾਤੀ ਵਿਦਿਆ ਤੇ ਹੀਨ ਅਰ ਮਲੀਨ ਅੰਗ ਹੀਨ ਬੋਧ ਗੁਰੂ ਧਰਮ ਪੁੰਨ ਦਾਨ ਭਜਨ ਇਸ਼ਨਾਨ ਜੋਸ ਇਤਨਿਆਂ ਕਰਮਾਂ ਥੀ ਬੇਮੁਖ ਰੈਂਹਦੇ ਹਨ ਹੇ ਸਿਖੋ ਜੋ ਸ੍ਰੀ ਗੁਰੂ ਨਾਨਕ ਸਾਹਿਬ ਜੀ ਕੇ ਇਸ਼ਟ

ਸ਼ਬਦ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪਰ ਪ੍ਰਤੀਤ ਭਰੋਸਾ ਰਖਣਗੇ ਓਨਾਂ ਦੇ ਤਾਈਂ ਦੇਵਤਿਆ ਦੇ ਅਵਤਾਰ ਕਰਕੇ ਜਾਣਹੁ ਬਿਨਾਂ ਦੇਵ ਬੁਧ ਥੋਂ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਬਾਣੀ ਦਾ ਰਸ ਨਹੀਂ ਪ੍ਰਾਪਤ ਹੁੰਦਾ ਇਸ ਪ੍ਰਕਾਰ ਸ੍ਰੀ ਸਤਿਗੁਰ ਜੀ ਦੇ ਉਪਦੇਸ਼ ਸੁਧ ਸਰਵਣ ਕਰਕੇ ਸਮੂਹ ਸੰਗਤਾਂ ਦੇ ਹਿਰਦੇ ਸੁਧ ਹੋਇ ਗਏ ਅਰ ਸ੍ਰੀ ਗੁਰੂ ਜੀ ਕੀ ਚਰਣੀ ਲਗੇ ਤਾਂ ਗੁਰੂ ਪ੍ਰਸੰਨਯ ਹੋਇ ਕਰ ਹੁਕਮ ਕੀਤਾ ਜੋ ਜਪ ਤਪ ਧਾਰਕੇ ਮੰਗੇਗੇ ਗੁਰੂ ਕੇ ਘਰੋਂ ਸੋ ਕਾਈ ਕਮੀ ਨਹੀਂ ਹੈ ਸਭ ਕੁਛ ਮਿਲੇਗਾ ਗੁਰੂ ਕੋ ਹਾਥ ਜੋੜ ਕਰ ਬੇਨਤੀ ਕਰਹੇ ਗੁਰੂ ਸਚੇ ਪਾਤਿਸ਼ਾਹ ਜੀ ਅਸਾਡੇ ਕੰਨ ਬਹੁਤ ਹੋਣ ਜੀ ਜਿਸ ਕਰਕੇ ਅਸੀਂ ਗੁਰੂ ਗੁਰੂ ਜਪ ਸਰਵਨ ਕਰੀਏ ਅੰਤਰਯਾਮੀ ਸ੍ਰੀ ਗੁਰੂ ਜੀ ਆਪ ਕਿਰਪਾ ਕਰਕੇ ਦਾਨ ਦੇਵੋਂ ਅਸੀਂ ਬਹੁਤ ਜਿਹਬਾ ਕਰਕੇ ਤੇਰਾ ਨਾਮ ਜਪੀਏ ਖੋਟੀ ਸੰਗਤ ਦਾ ਤਿਆਗ ਹੋਵੈ ਜੋ ਮੰਦ ਕਰਮਾਂ ਥੀਂ ਬਚ ਕਰ ਅਕਾਲ ਪੁਰਖ ਕੀ ਯਾਦ ਲਈ ਮਨ ਨੂੰ ਵੱਸ ਕਰੀਤੇ ਹੇ ਸੰਤੋ। ਝੂਠੇ ਸਗਲ ਪਸਾਰੇ ਰਹਿਕੇ ਨਾਮ ਬਿਨਾ ਹੇ ਸਿਖੋ ਸੰਤ ਭਗਤੋਂ ਜੀ ਸ੍ਰੀ ਗੁਰੂ ਨਾਨਕ ਸਾਹਿਬ ਜੀ ਮਕੇ ਮਦੀਨੇ ਵਿਖੇ ਗਏ ਹੈਨ ਲੰਗਰ ਚਲਾਉਂਦੇ ਹੈਨ ਗੁਰਦਵਾਰੇ ਸਾਜੇ ਹੈਨ ਅਰ ਓਹ ਅਸਥਾਨ ਪਰਗਟ ਕਰਾਂਗੇ ਜਿਸ ਪਰ ਸੰਗਤ ਨਿਵਾਸ ਕਰੇਗੀ ਜਿਸ ਸਮੇ ਗੁਰੂ ਨਾਨਕ ਸਾਹਿਬ ਜੀ ਖਰਾ ਸੌਦਾ ਕੀਆ ਸੀ ਉਸ ਸਮਯ ਇਸ ਬਚਨ ਕੀਤਾ ਸੀ ਕਿ ਸਮਾ ਪਾਇ ਕਰ ਤੇਗਾਂ ਚਲਣਗੀਆਂ ਅਰਦਾਸਾਂ ਹੋਣਗੀਆਂ ਹੁਕਮ ਹੂਆ ਸਿਖਹੁ ਸਬਦ ਪਿਆਰਿਹੋ ਜਨਮ ਮਰਨ ਕੀ ਟੇਕ ॥ ਮੁਖ ਊਜਲ ਸਦਾ ਸੁਖੀ ਨਾਨਕ ਸਿਮਰਤ ਏਕ ॥ ੧ ॥ ੯੩ ॥

ਆਗੇ ਸਾਖੀ ੯੪ ਸ੍ਰੀ ਮੁਖਵਾਕ ਪਾਤਿਸ਼ਾਹੀ ੧੦

ਸ੍ਰੀ ਗੁਰੂ ਗੋਬਿੰਦ ਸਿੰਘ ਪੰਥ ਕਾ ਵਾਲੀ ਜਗਤ ਗੁਰੂ ਦਸਵਾਂ ਪਾਤਿਸ਼ਾਹ ਬਰਨਾਲੇ ਵਿਖੇ ਦਰਬਾਰ ਲਗਾ ਦੀਆ ਸੰਗਤਾਂ ਬਿਅੰਤ ਗੁਰੂ ਜੀ ਕੇ ਪਾਸ ਆਈਆਂ ਚਾਰੋਂ ਓਰ ਸੇ ਇਕਤਰ ਹੋ ਕਰ ਲਗੇ ਮੱਥਾ ਟੇਕਣ ਸ੍ਰੀ ਗੁਰੂ ਜੀ ਨੇ ਸ੍ਰੀ ਮੁਖਵਾਕ ਸ਼ਬਦ ਉਚਾਰਨ ਕੀਤਾ ॥ ਕਰਹੁ ਬਿਨੰਤੀ ਸੁਣਹੁ ਮੇਰੇ ਮੀਤਾ ਸੰਤ ਟਹਿਲ ਕੀ ਬੇਲਾ ॥ ਈਹਾ ਖਾਟ ਚਲਹੁ ਹਰਿ ਲਾਹਾ ਅਗੈ ਬਸਨ ਸੁਹੇਲਾ ॥ ਅਉਧ ਘਟੈ ਦਿਨਸੁ ਰੈਣਾ ਰੇ ਮਨ ਗੁਰ ਮਿਲ ਕਾਜ ਸਵਾਰੇ ॥ ੧ ॥ ਰਹਾਉ ॥ ਇਹ ਸੰਸਾਰ ਬਿਕਾਰ ਸੰਸੇ ਮਹਿ ਮਹਿ ਤਰਿਓ ਬ੍ਰਹਮ ਗਿਆਨੀ ॥ ਜਿਸਹਿ ਜਗਾਵੈ ਪੀਆਵੈ ਇਹ ਰਸੁ ਅਕਥ ਕਥ ਤਿਨ ਜਾਨੀ ॥ ਜਾਕਉ ਆਏ ਸੋਈ ਬਿਹਾਝਹੁ ਹਰਿ ਗੁਰ ਤੇ ਮਨਹਿ ਬਸੇਰਾ ॥ ਨਿਜ ਘਰਿ ਮਹਿਲ ਪਾਵਹੁ ਸੁਖ ਸਹਿਜੇ ਬਹੁਰ ਨ ਹੋਇਗੋ ਫੇਰਾ ॥ ਅੰਤ-ਰਜਾਮੀ ਪੁਰਖ ਬਿਧਾਤ ਸਰਧਾ ਮਨ ਕੀ ਪੂਰੇ ॥ ਨਾਨਕ ਦਾਸ ਇਹੈ ਸੁਖ ਮਾਂਗੈ ਮੋਕਉ ਸੰਤਨ ਕੀ ਧੂਰੇ ॥ ੧ ॥ ਤਾਂ ਸੰਗਤ ਬੇਨਤੀ ਕਰੀ ਜੀ ਗਰੀਬ ਨਿਵਾਜ ਗੁਰੂ ਜੀ ਕਾਬਲ ਦੀ ਧਰਤੀ ਵਿਖੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਦਾ ਕੜਾਹ ਪ੍ਰਸ਼ਾਦਿ ਤੇ ਪੰਜਾ ਲਗਦਾ ਹੈ ਜੀ ਸੋ ਓਸ ਕਿਸ ਮੰਤਰ ਦੀ ਸ਼ਕਤੀ ਹੈ ਜੀ ਤਾਂ ਗੁਰੂ ਜੀ ਜਪੁਜੀ ਸਾਹਿਬ ਜੀ ਕਾ ਮੰਤ੍ਰ ਫੁਰਮਾਇਆ ਜਪੁਜੀ ਸਾਹਿਬ ਸਾਰੇ ਗੁਰੂ ਗ੍ਰੰਥ ਸਾਹਿਬ ਜੀ ਕਾ ਸਾਰ ਹੈ ਇਸ ਵਿਚ ਬਹੁਤ ਸ਼ਕਤੀ ਹੈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕਾ ਮੂਲ ਮੰਤਰ ਹੈ ਜਿਸ ਵਕਤ ਜਪੁਜੀ ਸਾਹਿਬ ਜੀ ਕਾ ਪਾਠ ਕਰਕੇ ਅਰਦਾਸ ਸੋਧ ਕਰ ਮੱਥਾ ਟੇਕ ਕਰ ਬੇਨਤੀ ਕਰਦੇ ਹੈਨ ਤਬ ਕੜਾਹ ਪ੍ਰਸ਼ਾਦਿ ਪਰ ਪੰਜਾ ਲਗਦਾ ਹੈ ਤੇ ਫੇਰ ਪ੍ਰਸ਼ਾਦਿ ਵਰਤਾਂਵਦੇ ਹੈਨ ਜੇਕਰ

ਪੰਜਾ ਨ ਲਗੇ ਤਾਂ ਕੜਾਹ ਪ੍ਰਸ਼ਾਦਿ ਕੂਕਰ ਆਦਕਾਂ ਕੋ ਪਾ ਦੇਂਵਦੇ ਹੈਨ ਪੰਜਾ ਲਗਨੇ ਪਰ ਪਰਵਾਨ ਸਮਝਦੇ ਹੈਨ ਓਨਾਂ ਨੂੰ ਇਸ ਬਾਤ ਪਰ ਬਹੁਤ ਨਿਸ਼ਚਾ ਹੈ ਜੋ ਕਲਾ ਹੈ ਨਿਸਚੇ ਪਰ ਹੈ ਜੋ ਜਪੁਜੀ ਸਾਹਿਬ ਕਾ ਪਾਠ ਨਿਸਚੇ ਕਰਕੇ ਰੋਜ਼ ਕਰੇਗਾ ਇਕ ਮਨ ਹੋਇ ਕਰ ਓਹ ਜੀਵਨ ਮੁਕਤ ਹੋਵੇਗਾ ਸ੍ਰੀ ਗੁਰੂ ਨਾਨਕ ਜੀ ਦੇ ਚਰਨਾਂ ਵਿਖੇ ਨਿਵਾਸ ਰਹੇਗਾ ਸਰਬ ਕਾਰਜ ਰਾਸ ਹੋਵਣਗੇ ਇਸੀ ਵਾਸਤੇ ਗੁਰੂ ਕਾ ਹੁਕਮ ਹੈ ਘਰ ਘਰ ਨਗਰ ਨਗਰ ਧਰਮ ਸ਼ਾਲਾ ਸ੍ਰੀ ਗੁਰੂ ਗਰੰਥ ਸਾਹਿਬ ਜੀ ਕਾ ਪਾਠ ਹੋਵੇਗਾ ਉਸ ਜਗਾ ਪਰ ਮੈਂ ਨਿਵਾਸ ਕਰਾਂਗਾ ਤਬ ਗੁਰੂ ਜੀ ਕੇ ਹਜੂਰ ਸਿਖਣੀਆਂ ਆਨ ਕਰ ਲੱਗੀਆਂ ਬੇਨਤੀ ਕਰਨ ਹੇ ਗਰੀਬ ਨਿਵਾਜ ਗੁਰੂ ਜੀ ਬਾਲਾਂ ਨੂੰ ਮਾਤਾ (ਖਸਰਾ) ਨਿਕਲਦਾ ਹੈ ਇਸਦਾ ਕੀ ਉਪਾਅ ਹੋਵਣਾ ਚਾਹੀਏ ਜਿਸ ਰੋਜ਼ ਰਿਤੂ ਆਂਵਦੀ ਹੈ ਇਸਤਰੀ ਰਹਿਤ ਨਹੀਂ ਰਖਦੀ ਖਾਣ ਕੀ ਖੁਲ ਕਰ ਦੇਵਦੀਆਂ ਹੈਨ, ਜਬ ਬਾਲਕ ਮਾਤਾ ਦੇ ਗਰਭ ਵਿਖੇ ਪਰਵੇਸ਼ ਕਰਦਾ ਹੈ ਇਸਤ੍ਰੀਆਂ ਉਸ ਵਕਤ ਪੰਥ ਕੁਪੰਥ ਖਾਣ ਕਾ ਪਰਹੇਜ਼ ਨਹੀਂ ਕਰਦੀਆਂ ਹਰ ਨਾੜੀ ਕੇ ਸਾਥ ਰਸ ਮਿਲ ਕਰ ਸਰੀਰ ਖਰਾਬ ਹੋ ਜਾਂਵਦਾ ਹੈ ਜਬ ਲੜਕਾ ਜਨਮਦਾ ਹੈ ਇਸਤ੍ਰੀ ਬਹੁਤ ਦੁਖੀ ਹੋਂਵਦੀ ਹੈ ਫੇਰ ਪ੍ਰਾਰਥਨਾ ਕਰਦੀ ਹੈ ਫੇਰ ਜਲ ਇਸ ਜੀਵ ਦਾ ਸਾਖੀ ਬਣਦਾ ਹੈ ਤਬ ਲੜਕਾ ਜਨਮਦਾ ਹੈ ਜਬ ਇਸਤਰੀ ਰਿਤ ਕੇ ਸਮੇਂ ਖੱਟਾ ਨਾ ਖਾਏ ਮਿੱਠਾ ਨਾ ਖਾਏ ਰੁਖਾ ਅੰਨ ਨ ਖਾਏ ਰਿਤ ਵਾਲੇ ਦਿਨ ਇਸ਼ਨਾਨ ਨਾ ਕਰੇ ਸ਼ੀਸ਼ਾ ਨਹੀਂ ਦੇਖਨਾ ਬਾਲਕ ਅੰਧਾ ਹੋਵਤਾ ਹ ਅਰ ਇਸ਼ਨਾਨ ਕਰਕੇ ਰੋਗੀ ਅਧਰੰਗ ਜਾਂ ਲੂਲ੍ਹਾ ਲੰਗੜਾ ਹੋਤਾ ਹੈ ਉਸ ਕਾ ਸਾਗ ਕਬੀ ਨਾ ਲਾਵੇ ਇਸੀ

ਪ੍ਰਕਾਰ ਸਰਬ ਰੋਗ ਲੜਕੇ ਕੋ ਹੋਤੇ ਹੈਨ ਤੁਸੀਂ ਆਪਣੀ ਉਲਾਦ ਦੀ ਰੱਖਿਆ ਕਰੋ ਜਬ ਏਹ ਸਾਰੇ ਮਵਾਦ ਕੱਠੇ ਹੋਂਵਦੇ ਹਨ ਤਦ ਇਸੀ ਤਰਾਂ ਸੀਤਲਾ ਪਰਗਟ ਹੋਵਤੀ ਹੈ ਜਬ ਹੋਵੇ ਗੁਰੂ ਕੇ ਮੰਤ੍ਰਾਂ ਸਾਥ ਅਸ਼ਨਾਨ ਕਰਾਵੇ ਗੁਰੂ ਜੀ ਆਪ ਸਹਾਇਤਾ ਕਰਨਗੇ ਭਰੋਸਾ ਰਖੋ ਸਰਬ ਰੋਗ ਨਸ਼ਟ ਹੋਣਗੇ ਕਿਸੇ ਦਾ ਬਾਲਕ ਮਰੇ ਤੇ ਓਹ ਇਸਤ੍ਰੀ ਗੰਮ ਕਰੇ ਫੇਰ ਕਦੀ ਵੀ ਓਸ ਤਾਈਂ ਗਰਭ ਨਹੀਂ ਹੁੰਦਾ। ਜਿਸ ਪ੍ਰਕਾਰ ਹਰਣੀ ਦੇ ਹੁੰਦਿਆਂ ਅਰਥਾਤ ਦੇਖਦਿਆਂ ਬੱਚਾ ਮਰੇ ਤਾਂ ਓਹ ਫੇਰ ਕਦੀ ਵੀ ਨਹੀਂ ਸੂੰਦੀ। ਤਾਂ ਇਸਤ੍ਰੀਆਂ ਨੇ ਹਥ ਜੋੜ ਬੇਨਤੀ ਕਰੀ ਹੇ ਗੁਰੂ ਜੀ ਆਪ-ਣਿਆਂ ਮੋਇਆਂ ਸਾਕਾਂ ਸਰਬੰਧੀਆਂ ਦੀ ਕਾਣ ਮੁਕਾਣ ਜਾਣੇ ਸੇ ਤੀਵੀਆਂ ਕੋ ਰੋਣੇ ਕਰਕੇ ਦਰਦ ਸ਼ੁਰੂ ਹੋਤਾ ਹੈ ਸਾਡੇ ਦਿਲੋਂ ਗਮ ਨਹੀਂ ਦੂਰ ਹੁੰਦਾ ਇਕ ਮਹੀਨਾ ਰੋਣ ਤੇ ਖਾਲੀ ਨਹੀਂ ਲੰਘਦਾ॥ ਭਾਈ ਚਾਰੇ ਦੀ ਧੀ ਭੈਣ ਲੈਣੀ ਦੇਣੀ ਹੋਈ ਰਹਿ ਨਹੀਂ ਆਂਵਦੀ ਤਾਂ ਸਤਿਗੁਰੂ ਬਚਨ ਕੀਤਾ ਜਮਨ ਮਰਣਾ ਹੁਕਮ ਹੈ ਭਾਣੈ ਆਵੈ ਜਾਇ॥ ਜੇਹਾ ਘਾਲੇ ਘਾਲਣਾ ਤੇਵੇਹੋ ਨਾਉਂ ਪਚਾਰੀਐ॥' ਕਿਸੇ ਕੋ ਰੋਣ ਜਾਈਏ ਅਗੋਂ ਮੁਕਾਣ ਲਾਹੀਏ ਓਹ ਭੀ ਉਡੀਕ ਰਖਦੇ ਸਨ ਕੋਈ ਓਹਨਾਂ ਦਾ ਮਰੇ ਅਸੀ ਭੀ ਰੋਇਕੇ ਮੁਕਾਣ ਲਾਹ ਆਈਏ ਏਹੋ ਜੇਹੀਆਂ ਬਿਸ਼ਗਨੀਆਂ ਭਾਜੀਆ ਫਿਰ ਦੇਣੀਆਂ ਪੈਂਦੀਆਂ ਹਨ ਰੋਣਾ ਗਾਵਣਾ ਤੀਵੀਆਂ ਨੂੰ ਡਾਢਾ ਪਿਆਰਾ ਲਗਦਾ ਹੈ ਤੁਸੀਂ ਜ਼ਬਾਨੀ ਦੁਖ ਸੁਖ ਪੁਛਿਆ ਕਰੋ ਰੋਣੇ ਕਰਕੇ ਕੁਛ ਹਾਸਲ ਨਹੀਂ ਹੁੰਦਾ ਆਖੀਆਂ ਵਿਖੇ ਦੇਖਣੇ ਵਾਲੀ ਜਲ ਕੀ ਬੂੰਦ ਹੈ ਰੋਣੇ ਕੇ ਦਰੇਗ ਸਾਥ ਨਿਕਲ ਜਾਂਦੀ ਹੈ ਫੇਰ ਹਥ ਨਹੀਂ ਆਂਵਦੀ ਨਾਲੇ ਮਿਤਰ ਗਏ ਨਾਲੇ ਨੇਤਰ ਗਏ ਰੋਣੇ ਸੇ ਕੋਈ ਜੀਂਦਾ ਨਹੀਂ ਤੁਸੀਂ ਨਾਮ ਜਪਿਆ ਕਰਹੁ॥ ਤਾਂ ਗੁਰੂ

ਸ਼ਬਦ ਉਚਾਰਿਆ।

ਗੋਂਡ ਮਹਲਾ ੫ ॥ ਸਭੁ ਕਰਤਾ ਸਭੁ ਭੁਗਤਾ ॥ ੧ ॥ ਰਹਾਉ ॥ ਸੁਨਤੋ ਕਰਤਾ ਪੇਖਤ ਕਰਤਾ ॥ ਅਦ੍ਰਿਸ਼ਟੋ ਕਰਤਾ ਦ੍ਰਿਸਟੋ ਕਰਤਾ ॥ ਓਪਤਿ ਕਰਤਾ ਪਰਲਉ ਕਰਤਾ ॥ ਬਿਆਪਤ ਕਰਤਾ ਅਲਿਪਤੋ ਕਰਤਾ ॥ ੧ ॥ ਬਕਤੋ ਕਰਤਾ ਬੂਝਤ ਕਰਤਾ ॥ ਆਵਤੁ ਕਰਤਾ ਜਾਤੁ ਭੀ ਕਰਤਾ ॥ ਨਿਰਗੁਨ ਕਰਤਾ ਸਰਗੁਨ ਕਰਤਾ ॥ ਗੁਰਪ੍ਰਸਾਦਿ ਨਾਨਕ ਸਮਦ੍ਰਿਸਟਾ ॥ ੨ ॥ ੧ ॥ ਹੇ ਸਿਖੋ ਸੰਤੋ ਭਗਤੋ ਗਿਆਨੀਓ ਆਤਮਾ ਨਹੀਂ ਮਰਤਾ ਸਦਾ ਹੀ ਅਮਰ ਜਾਣਹੁ ਸੋਹੰ ਰੂਪ ਕਾ ਨਾਮ ਭੀ ਸੁਨਹੁ ॥ ਸੰਗਤ ਬੇਨਤੀ ਕਰੀ ਹੇ ਗੁਰੂ ਸਚੇ ਪਾਤਿਸ਼ਾਹ ਜੀ ਸੰਸਾਰ ਸੰਸੇ ਸੇ ਮੋਹ ਹਟਾਈਏ ਕਿਆ ਹੂਆ ਸੋ ਹੁਕਮੁ ਸੁਣਾਈਏ ॥ ੧ ॥ ੮੪ ॥

ਆਗੇ ਸਾਖੀ ੮੫, ਸ੍ਰੀ ਮੁਖਵਾਕ ਪਾਤਿਸ਼ਾਹੀ ੧੦

ਗੁਰੂ ਕਰਣਾ ਸਾਗਰ ਜਗਤ ਉਜ ਗਰ ਸੁਧ ਸੁਖ ਨਾਗਰ ਮਹਾਂ ਰਤਨਾਗਰ ਪਰਮ ਗੰਭੀਰ ਜਗਤ ਤਾਰਕ ਭਗਤ ਅਵਤਾਰ ਦਸਤ੍ਵਾਂ ਪਾਤਿਸ਼ਾਹ ਸਤਿਗੁਰੂ ਜੀ ਗੋਬਿੰਦ ਸਿੰਘ ਜੀ ਸਾਹਿਬ ਖਾਲਸਾ ਪੰਥ ਕਾ ਵਾਲੀ ਸੋਢੀ ਪਾਤਿਸ਼ਾਹ ਮੰਡੀ ਪਹਾੜ ਵਿਖੇ ਅੰਤਰਜਾਮੀ ਅਕਾਲ ਪੁਰਖ ਜੀ ਨੇ ਦੀਵਾਨ ਲਗਾਯਾ ਦੂਰੋਂ ਦੂਰੋਂ ਦੇਸਾਂ ਦੇਸਾਂਤਰਾਂ ਦੀਆਂ ਸੰਗਤਾਂ ਆਈਆ ਗੁਰੂ ਜੀ ਦੀਵਾਨ ਲਗਾਯਾ ਅਰ ਸਰਬਤ ਕੋ ਲਗੇ ਦਰਸ਼ਨ ਦੇਣ ਅਰ ਸ਼ੰਗਤਾਂ ਨਿਹਾਲ ਹੋਵਤੀਆਂ ਭਈਆਂ ਸਚੇ ਪਾਤਿਸ਼ਾਹ ਸ਼ਬਦ ਉਚਾਰਿਆ ॥ ਮ: ੫ ॥ ਰਖੇ ਰਖਣ ਹਾਰਿ ਆਪਿ ਉਬਾਰਿਅਨੁ ॥ ਗੁਰ ਕੀ ਪੈਰੀ ਪਾਇ ਕਾਜ

ਸਵਾਰਿਅਨੁ ॥ ਹੋਆ ਆਪਿ ਦਇਆਲੁ ਮਨਹੁ ਨ ਵਿਸਾਰਿਅਨੁ ॥ ਸਾਧ ਜਨਾ ਕੈ ਸੰਗਿ ਭਵਜਲੁ ਤਾਰਿਆਨੁ ॥ ਸਾਕਤ ਨਿੰਦਕੁ ਦੁਸਟ ਖਿਨ ਮਾਹਿ ਬਿਦਾਰਿਅਨੁ ॥ ਤਿਸੁ ਸਾਹਿਬ ਕੀ ਟੇਕ ਨਾਨਕ ਮਨੈ ਮਾਹਿ ॥ ਜਿਸੁ ਸਿਮਰਤ ਸੁਖੁ ਹੋਇ ਸਗਲੇ ਦੂਖ ਜਾਹਿ ॥ ੨ ॥ ਨਗਰੀ ਦੇ ਲੋਕਾਂ ਸ੍ਰੀ ਗੁਰੂ ਜੀ ਅਗੇ ਹੱਥ ਜੋੜ ਬੇਨਤੀ ਕਰੀ ਸਾਡੇ ਲੋਕ ਮਰਦੇ ਹੈਨ ਅਕਾਲ ਮਿਰਤਕ ਸਾਥ ਅਪਗਤੀ ਜਾਂਦੇ ਹੈਨ । ਜੇ ਲੜਕੀ ਲੜਕਾ ਮਰਤੀ ਹੈ ਓਹ ਵੀ ਪ੍ਰਸੂਤ ਸਮਯ ਹੀ ਹੈ ਹੇ ਗੁਰੂ ਜੀ ਅਸੀਂ ਕੀ ਕਰੀਏ ਚੁੜੇਲਾਂ ਤੇ ਪਰੇਤ ਅਸਾਡਾ ਖਹਿੜਾ ਨਹੀਂ ਛਡਦੇ ਹਨ ਜੀ ਮੇਹਿਰ ਕੋਈ ਮੁਕਤ ਉਪਾਈ ਗਿਲਾਈ ਛੋਡਹੁ ਜੀ ਜਿਸ ਕਰ ਸਾਡੀ ਗਤੀ ਹੋਵੇ ਤਾਂ ਗੁਰੂ ਜਾਣੀ ਜਾਣ ਬਚਨ ਕੀਤਾ ਤੁਸੀਂ ਗੁਰੂ ਗਰੰਥ ਸਾਹਿਬ ਜੀ ਦੇ ਮੰਤਰਾਂ ਨੂੰ ਪੜ੍ਹਕੇ ਵਿਆਹ ਦਾ ਸ਼ੁਭ ਕਾਰਜ ਕਰਹੁ । ਜਿਹੜੀ ਲਾੜੀ ਵਿਧਵਾ ਹੋਇ ਜਾਵੇ ਉਸ ਕਉ ਸਰਬੱਤਰ ਮਿਲ ਕਰ ਪੂਛਹੁ ਤੇਰੇ ਜੋ ਮੰਨ ਵਿਖੇ ਹੋਵਹਿ ਸੋ ਸਮਝਾਇ ਦੇਹਿ ਜੋ ਤੇਰਾ ਮਨ ਟਿਕਿਆ ਰਹਿਸੀ ਤਾਂ ਬੀ ਕਹਿ ਸੁਣਾਇ ਜੋ ਤੇਰਾ ਮਨ ਨਾ ਟਿਕਯਾ ਰੈਹਣੇ ਵਾਲਾ ਹੋਵਹਿ ਤਾਂ ਭੀ ਬਤਾਇ ਦੇਹਿ ਜੇ ਓਹ ਵਚਨ ਕਰੇ ਕਿ ਮੇਰਾ ਮਨ ਟਿਕਿਆ ਰੈਹਣੇ ਵਾਲਾ ਨਹੀਂ ਭਾਸਦਾ ਉਸਕੇ ਕਹੇ ਪਰ ਉਸ ਕਉ ਹੋਰ ਪਤੀ ਕਰ ਦੇਵਣਾ ਇਸ ਕਾਰਜ ਕਰਣੇ ਸੇ ਜੋ ਮਨਹਿ ਕਰੇਗਾ ਵਿਧਵਾ ਕਾ ਦੋਸ਼ ਹੈ ਪਾਪ ਉਸ ਕਉ ਲਗੇਗਾ ਵਿਧਵਾ ਕੇ ਦਰਸ਼ਨ ਕਰਣੇ ਕਰਕੇ ਹੀ ਪਾਪ ਲਗਦਾ ਹੈ ਕਿਉਂਕਿ ਉਸਦਾ ਮਨ ਇਸਥਿਤ ਨਹੀਂ ਰੈਂਹਦਾ ਦਸਾਂ ਵਿਕਾਰਾਂ ਕੀ ਤਰਫ ਦੌੜਦਾ ਹੈ ਗੁਰੂ ਹਰਿਗੋਬਿੰਦ ਸਾਹਿਬ ਜੀ ਕਾ ਹੁਕਮ ਹੈ ਇਸਤਰੀ ਅਮਾਨ ਪੈਸਾ ਗੁਜਰਾਨ ਪੁਤਰ

ਨੀਸਾਨ ਇਸਤ੍ਰੀ ਕਾ ਪਤੀ ਹੈ ਅਰਾਮ ਜੇਹੜਾ ਅਕਾਲ ਮਿਰਤ ਮਰੇ ਤੁਸੀਂ ਪੰਜ ਪਾਠ ਜਪੁਜੀ ਸਾਹਿਬ ਜੀ ਕੇ ਕਰਕੇ ਸਸਕਾਰ ਕਰੋ ਲਾਵਾਂ ਗੁਰੂ ਕੀਆਂ ਪੜਹੁ ਫੇਰ ਪ੍ਰਸ਼ਾਦਿ ਵਰਤਾਓ ਪ੍ਰਸੂਤਾ ਚੁੜੇਲ ਨਾ ਬਨੇਗੀ ਇਕ ਸਿਖ ਅਰਦਾਸ ਪੰਜ ਸੌ ਰੁਪਯਾ ਲਾਯਾ ਗੁਰੂ ਜੀ ਪੂਛਿਆ ਸਿਖਾ ਕਿਥੋਂ ਆਯਾ ਹੈਂ ਗੁਰੂ ਜੀ ਮੈਂ ਬਡੇ ਤੀਰਥ ਕਰਕੇ ਆਯਾ ਹਾਂ ਗੰਗਾ ਗਇਆ ਪਰਾਗ ਜਗਨ ਨਾਥ ਬਦਰੀ ਨਾਥ ਗੁਦਾਵਰੀ ਕਾਂਸ਼ੀ ਆਦਿਕ ਜੋ ਮੈ ਸੁਣਿਆ ਸਭ ਦਰਸ਼ਨ ਕੀਤਾ ਹੈ ਬਚਨ ਕੀਤਾ ਹਰਿ ਕਾ ਭਗਤ ਮਰੈ ਹੰਬੰੜੈ ਤ ਸਗਲੀ ਸੈਨ ਤਰਾਈ ॥ ਮਨਹੁ ਕਠੋਰ ਮਰੈ ਬਨਾਰਸ ਨਰਕ ਨਾ ਬਾਂਚਿਆ ਜਾਈ ॥ ਹੇ ਸਿਖਾ ਤੂੰ ਨਨਕਾਣੇ ਸਾਹਿਬ ਜੀ ਸ੍ਰੀ ਅੰਮ੍ਰਿਤਸਰ ਜੀ ਸ੍ਰੀ ਤਰਨ ਤਾਰਨ ਸਾਹਿਬ ਗੋਇੰਦਵਾਲ ਸਾਹਿਬ ਜੀ ਹਰਿ ਸਰ ਜੀ ਇਸ਼ਨਾਨ ਕੀਤਾ ਹੈ ਕੇ ਨਹੀਂ ਕੀਤਾ ਸਿਖ ਕਹਿਆ ਹੇ ਗੁਰੂ ਜੀ ਏਹ ਤੇ ਦਰਸ਼ਨ ਤੀਰਥੋਂ ਕੇ ਨਵੀਨ ਹੈਂ ਜੀ ਪੁਨਃ ਗੁਰੂ ਜੀ ਬਚਨ ਕੀਤਾ ਹੇ ਸਿਖੋ ਨਵਾਂ ਕਪੜਾ ਨਵਾਂ ਮਾਨੁਖ ਨਵਾਂ ਤੀਰਥ ਨਇਆ ਮੰਦਰ ਨਇਆ ਸਿੱਖ ਏਹ ਸਭ ਨਯਾ ਅਛਾ ਹੈ ਪਰਮੇਸ਼ਰ ਜੀ ਨੇ ਨਈ ਸਾਜਨਾ ਸਾਜੀ ਹੈ ਪਿਛਲਿਆਂ ਦਾ ਕੋਈ ਕਦਰ ਨਹੀਂ ਰਹਿਆ ਤਾਂ ਗੁਰੂ ਹੁਕਮ ਦਿਤਾ ਹੈ ਸਿਖਾ ਜਿਤਨਾ ਪੁੰਨ ਤੂੰ ਤੀਰਥਾਂ ਤੇ ਕੀਤਾ ਹੈ ਓਤਨੀ ਹੀ ਤੈਨੂੰ ਤਨਖਾਹ ਲੱਗੀ ਹੈ ਤਾਂ ਸਿਖ ਕਹਿਆ ਹੇ ਗੁਰੂ ਗਰੀਬ ਨਿਵਾਜ ਜੀ ਓਤਨਾਂ ਪਦਾਰਥ ਮੇਰੇ ਪਾਸ ਹੈ ਨਹੀਂ ਤਾਂ ਹੁਕਮ ਹੋਇਆ ਬੀਸ ਦਿਨ ਸੰਗਤ ਦੇ ਜੂਠੇ ਬਰਤਨ ਸਾਫ ਕਰਹੁ ਅਰ ਜੋੜੇ ਝਾੜਹੁ ਫੇਰ ਅੰਮ੍ਰਿਤ ਛਕਹੁ ਤਾਂ ਸਿਖ ਕਹਿਆ ਹੇ ਗੁਰੂ ਜੀ ਤੀਰਥ ਦੇਵਤੇ ਸਾਨੂੰ ਅੱਖੀਂ ਦਿਖਾਵਹੁ ਜੀ ਤਾਂ ਸਤਿਗੁਰ ਬਚਨ ਉਚਾਰਿਆ

ਸ਼ਬਦ ਸ੍ਰੀ ਮੁਖਵਾਕ ॥ ਅਤਿ ਸੁੰਦਰ ਕੁਲੀਨ ਚਤੁਰ ਮੁਖ ਗਿਆਨੀ ਧਨਵੰਤ ॥ ਮਿਰਤਕ ਕਹੀਐ ਨਾਨਕਾ ਜਿਹ ਪਰੀਤ ਨਹੀਂ ਭਗਵੰਤ ॥ ਗੁਰੂ ਸਚਾ ਪਾਤਿਸ਼ਾਹ ਕਲਗੀਧਰ ਗੁਰੂ ਜੀ ਇਹ ਸ਼ਬਦ ਪੜਿਆ ਤਾਂ ਸਗਰੇ ਤੀਰਥ ਅਰ ਦੇਵਤੇ ਗੁਰੂ ਜੀ ਕੀ ਆਨ ਚਰਨੀ ਲਾਗੇ ਗੁਰੂ ਜੀ ਉਨਾਂ ਤਾਈਂ ਪੁਛਿਆ ਹੇ ਭਾਈ ਤੁਸੀਂ ਕਿਥੇ ਰਹਿੰਦੇ ਹੋ? ਪਰੇਨ ਸੰਯੁਕਤ ਓਨਾਂ ਅਸਥਾਨਾਂ ਦਾ ਨਾਮ ਸਾਨੂੰ ਦਸਹੁ ਕਿਉਂ ਜੋ ਅਸਾਡੇ ਸਿਖ ਸਿੰਘ ਭੁਲੇ ਨਾ ਪਾਇ ਫਿਰਨ ਸਭਨਾਂ ਤੀਰਥਾਂ ਅਰ ਦੇਵਤਿਆਂ ਹਾਥ ਜੋੜ ਬੇਨਤੀ ਕਰੀ ਹੇ ਕਰੁਣਾ ਨਿਧਾਨ ਸੋਢੀ ਪਾਤਿਸ਼ਾਹ ਗੁਰੂ ਜੀ ਆਪ ਥੋਂ ਕੀ ਛਿਪਿਆ ਹੋਇਆ ਹੈ ਜੀ ਤੁਸੀਂ ਜਾਣੀ ਜਾਣ ਹੋ ਜੀ ਘਟ ਘਟ ਕੇ ਜਾਨਣਹਾਰੇ ਹੋ ਜੀ ਤਰਈ ਲੋਕੀ ਆਪ ਦੀ ਦ੍ਰਿਸਟੀ ਵਿਖੇ ਹੈ ਜੀ ਜਾਣੀ ਜਾਣ ਪੂਰੇ ਗੁਰੂ ਹੋ ਜੀ ਅਸਾਥੋਂ ਕੀ ਪੁਛਦੇ ਹੋ ਜੀ ਤੇ ਗੁਰੂ ਜੀ ਅਸੀਂ ਸਭ ਤੀਰਥ ਤੇ ਦੇਵਤੇ ਦੇਵੀਆਂ ਸੰਧਯਾ ਸਮਯ ਰਹਿਰਾਸ ਜੀ ਦਾ ਪਾਠ ਇਸ਼ਨਾਨ ਕਰਕੇ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਦੇ ਅਕਾਲ ਤਖਤ ਦੇ ਹਜੂਰੋਂ ਅਰ ਆਸਾ ਦੀ ਵਾਰ ਦਾ ਕੀਰਤਨ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਹਜੂਰੋਂ ਪਰੇਮ ਭਾਵਨਾ ਸੇ ਸੁਣਦੇ ਅਰ ਕਰਦੇ ਹਰ ਰੋਜ ਹਾਂ ॥ ਜਿਸ ਨੇ ਅਸਾਡਾ ਦਰਸ਼ਨ ਕਰਨਾ ਹੋਵੇ ਓਹ ਸ੍ਰੀ ਅੰਮ੍ਰਿਤਸਰ ਜੀ ਸ੍ਰੀ ਤਰਨ ਤਾਰਨ ਸਾਹਿਬ ਜੀ ਸ੍ਰੀ ਬਾਵਲੀ ਸਾਹਿਬ ਗੋਇੰਦਵਾਲ ਸਾਹਿਬ ਜੀ ਰਾਮਸਰ ਸਾਹਿਬ ਜੀ ਬਬੇਕ ਸਰ ਸਾਹਿਬ ਕੌਲਸਰ ਸਾਹਿਬ ਜੀ ਸੰਤੋਖ ਸਰ ਜੀ ਸ੍ਰੀ ਨਨਕਾਣੇ ਸਾਹਿਬ ਜੀ ਮਾਲ ਸਾਹਿਬ ਜੀ ਆਦਿਕ ਅਸਥਾਨਾਂ ਕੇ ਵਿਖੇ ਜਾਇ ਕਰ ਕਰੇਂ ਅਰ ਅੰਮ੍ਰਿਤਸਰ ਸਮੇ ਚਾਰ ਘੜੀ ਦੇ ਤੜਕੇ ਇਸ਼ਨਾਨ ਕਰੈ ਉਨ੍ਹਾਂ

ਅਸਥਾਨਾਂ ਵਿਖੇ ਅਸੀਂ ਹਰ ਸਮੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੇਵਾ ਵਿਖੇ ਹਾਜ਼ਰ ਰਹਿੰਦੇ ਹਾਂ ਤੇ ਅਨੰਦ ਪੁਰ ਸਾਹਿਬ ਅਬਚਲ ਨਗਰ ਸਾਹਿਬ ਪਟਨਾ ਸਾਹਿਬ ਗੁਰਾਂ ਕੀ ਕਾਂਸੀ ਦਮਦਮਾ ਸਾਹਿਬ ਮੁਕਤ ਸਰ ਸਾਹਿਬ ਪੰਜਾ ਸਾਹਿਬ ਡੇਰਾ ਸਾਹਿਬ ਆਦਿਕ ਅਸਥਾਨਾਂ ਵਿਖੇ ਅਸੀਂ ਸੇਵਾ ਕਰਦੇ ਹਾਂ ॥ ੮੫॥ ਬਗਾਨਾ ਗੈਹਣਾ ਦੁਖ ਰੂਪ ਹੋਂਵਦਾ ਹੈ ਸਾਹਬ ਕਾ ਬਚਨ ਹੈ ॥ ਘਰ ਮੇਂ ਹੈ ਸੋ ਦੂਧ ਖਾਇ ॥ ਅਵਰ ਕਿਸੇ ਕੇ ਮਤ ਹੀ ਜਾਇ ॥ ਦੋਹਰਾ ॥ ਤਿਮ ਦੇਵਨ ਪੁਨ ਤੀਰਥ ਨ ਕਰੀ ਬੇਨਤੀ ਆਇ ॥ ਇਨ ਸਿੱਖਨ ਸੁਨ ਮੋਦ ਹੈ ਲੀਨੀ ਹਿਰਦੈ ਬਿਠਾਇ ॥ ੧ ॥ ੮੫ ॥

ਆਗੇ ਸਾਖੀ ੮੬ ਵੀਂ ਪ੍ਰਾਰੰਭ ਹੋਈ

ਗੁਰੂ ਸਚਾ ਪਾਤਿਸ਼ਾਹ ਕਲਗੀਧਰ ਪੰਥ ਕਾ ਵਾਲੀ ਜਗਤ ਗੁਰੂ ਘੁੜਾਮ ਵਿਖੇ ਦੀਵਾਨ ਲਗਾਇਆ ਸੰਗਤ ਗੁਰੂ ਕੇ ਦਰਸ਼ਨ ਵਾਸਤੇ ਚਾਰੋਂ ਤਰਫ ਸੇ ਬੇਅੰਤ ਆਈ ਗਿਆਨੀ ਧਿਆਨੀ ਮਾਨੀ ਸੰਤ ਮਹੰਤ ਕਿਰਤੀ ਵਿਰਕਤੀ ਭਗਤ ਗਿਰਹਸਤੀ ਸੇਠ ਸ਼ਾਹੂਕਾਰ ਸਰਦਾਰ ਬਿਹੰਗਮ ਆਦਿਕ ਬਹੁਤ ਆਖੇ ਹਥ ਜੋੜ ਬੇਨਤੀ ਕਰੀ ਜੀ ਸਚੇ ਪਾਤਿਸ਼ਾਹ ਅਸੀਂ ਆਪ ਦੇ ਹਜੂਰ ਗਿਆਨ ਪਰਸੰਗ ਦੀ ਇੱਛਾ ਧਾਰ ਕੇ ਹਾਜਰ ਹੋਏ ਸੀ ਗੁਰੂ ਸੋਲਾਂ ਕਲਾ ਸੰਪੂਰਨ ਸੁਣਿਆ ਸੀ ਤਾਂ ਗੁਰੂ ਅੰਤਰਜ਼ਾਮੀ ਬਚਨ ਕੀਤਾ । ਗਿਆਨ ਮਹਾ ਰਸ ਨੇਤਰੀ ਅੰਜਨ ਤ੍ਰਿਭਵਣ ਰੂਪ ਦਿਖਾਇਆ ॥ ਸੁਨੋ ਸਖੀ ਮਨ ਮੋਹਨ ਮੋਹਿਆ ਹਮ ਘਰਿ ਸਾਜਨੁ ਆਇਆ ॥ ਗਿਆਨ ਅੰਜਨ ਗੁਰ ਦੀਆ ਅਗਿਆਨ ਅੰਧੇਰ ਬਿਨਾਸ ॥ ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨ ਪਰਗਾਸ ॥ ਭਾਉ

ਭਗਤ ਤਰੀਏ ਸੰਸਾਰ ॥ ਬਿਨ ਭਗਤੀ ਤਨ ਹੋਸੀ ਛਾਰ ॥ ਹੇ ਸਾਧ ਸੰਗਤ ਜੀ ਜਿਸ ਪਰਕਾਰ ਸੂਰਜ ਕੇ ਵਿਖੇ ਰਾਤਿਰ ਨਹੀਂ ਹੁੰਦੀ ਹੈ ਤਿਸ ਪ੍ਰਕਾਰ ਅਵਤਾਰਾਂ ਵਿਖੇ ਅਗਿਆਨ ਅਰ ਅਵਰਨ ਨਹੀਂ । ਜੀਉ ਈਸ਼ਵਰ ਇਕ ਰੂਪ ਹਨ ਸ੍ਰੀ ਅਕਾਲ ਪੁਰਖੁ ਸਮੁੰਦਰ ਹੈ ਜੀਉ ਨਦੀ ਰੂਪ ਜਾਣੋ ਵਿਸ਼ੇਸ਼ ਸ਼ਕਤੀ ਕਾ ਨਾਮ ਈਸ਼ਰ ਹੈ ਬੀਜ਼ ਬਿਰਛਮੇਂ ਭੇਦ ਨਹੀਂ ਨਿਰਭੈਤਾ ਦੁਖਾਂ ਦੀ ਨਿਵਰਤੀ ਸੁਖਾਂ ਦੀ ਪ੍ਰਾਪਤੀ ਹੋਵਤੀ ਹੈ ਸਰਬ ਕਉ ਆਪਣਾ ਹੀ ਰੂਪ ਦੇਖ ਕਰ ਰੱਛਿਆ ਕਰਣੀ ਸੰਤੋਖ ਧੀਰਜ ਖਿਮਾ ਰਖਣੀ ਲੀਲਾ ਵਤ ਬਿਵਹਾਰੁ ਚੇਸ਼ਟਾ ਕਰਣੀ ਖਿਮਾ ਪ੍ਰਕਾਰ ਬਾਲਕ ਕਰਦਾ ਹੈ ਬੜੇ ਭਾਰੀ ਜਤਨ ਸਿਉਂ ਖੇਡ ਰਚਦਾ ਹੈ ਜਬ ਜਾਣੇ ਲਗਤਾ ਹੈ ਤਬ ਉਸ ਕਉ ਕਿਸੇ ਚੀਜ਼ ਕਾ ਔਰ ਕਿਸੇ ਪਰਕਾਰ ਕਾ ਕੋਈ ਭੀ ਗਮ ਨਹੀਂ ਹੋਂਵਦਾ ਜੈਸੇ ਮਧ ਪੀਣੇ ਵਾਲੇ ਕੇ ਬਚਨ ਹੋਵਤੇ ਹਨ ਉਨ ਕੀ ਹਾਣਤਾ ਕੋਈ ਮਨ ਮੇਂ ਭੀ ਨਹੀਂ ਲਿਆਵਤਾ ਜੈਸੇ ਸੁਪਨੇ ਕਾ ਰਾਜ ਬਿਨਾਸਨਾ ਬੰਧਯਾ ਦਾ ਪੁਤਰ ਸ਼ੇਰ ਨੇ ਮਾਰਨਾ ਓਹਨੂੰ ਸ਼ੋਰ ਨਹੀਂ ਲਗਦਾ ਤੈਸੇ ਗਿਆਨੀ ਕਿਸੇ ਵਿਵਹਾਰ ਸਾਥ ਪਰੀਤ ਨਹੀਂ ਰਖਦਾ ਹੈ ਮਨ ਕੇ ਸਮਝਾਵਣੇ ਹੇ ਜਗਤ ਮਿਥਿਆ ਰੂਪ ਭਾਸਦਾ ਹੈ ਇਤਨਾ ਕਹਿ ਕਰ ਸ੍ਰੀ ਗੁਰੂ ਜੀ ਸ੍ਰੀ ਮੁਖਵਾਕ ਸ਼ਬਦ ਉਚਾਰਿਆ । ਦੁਨੀਆਂ ਨਾ ਸਾਲਾਹਿ ਜੋ ਮਰ ਵੰਞਸੀ। ਲੋਕਾਂ ਨਾ ਸਾਲਾਹਿ ਜੋ ਮਰ ਖਾਕ ਥੀਈ । ਸੰਗਤ ਨੇ ਅਰਜ਼ ਕਰੀ ਹੇ ਗੁਰੂ ਗਰੀਬ ਨਿਵਾਜ਼ ਜੀ ਸਚੇ ਪਾਤਿਸ਼ਾਹ ਜੀ ਅਸਾਂ ਨੂੰ ਤੇਰੇ ਦਰਸ਼ਨ ਕਰਣੇ ਸ ਹੀ ਗਿਆਨ ਪ੍ਰਾਪਤਿ ਹੂਆ ਹੈ ਜੀ ਅਰ ਏਕਤਾ ਕੀ ਬਾਤ ਕਹੋ ਜੀ ਤਾਂ ਬਚਨ ਹੋਇਆ। ਕੋਟ ਅਪਰਾਧ ਸਾਧ ਸੰਗਿ ਮਿਟੈ। ਸੰਤ ਕਿਰਪਾ ਤੇ ਜਮ ਤੇ ਛੂਟੈ॥

ਜਾਕੈ ਮਸਤਕ ਕਰਮ ਪ੍ਰਭ ਪਾਏ ॥ ਸਾਧ ਸਰਣਿ ਨਾਨਕ ਤੇ ਆਏ ॥ ਸੁਣੋ ਖਾਲਸਾ ਜੀ ਰਾਉ ਰੰਕ ਇਕ ਸਮਾਨ ਹੈ ਗੁਰੂ ਚੇਲੇ ਅਰ ਬਾਪ ਬੇਟ ਵਿਖੇ ਕਿਛੁ ਭੇਦ ਨਹੀਂ ਹੈ ਜੈਸੇ ਭੂਖਣ ਕੰਚਨ ਮੇਂ, ਘੀਉ ਦੁਧ ਮੇਂ, ਅਫੀਮ ਪੋਸਤ ਮੇਂ ਵੈਸੇ ਅਕਾਲ ਪੁਰਖ ਜੀ ਸਰਬ ਜਗਤ ਕੇ ਵਿਖੇ ਬਿਆਪ ਰਹਾ ਹੈ, ਕੀੜੀ ਔਰ ਹਾਥੀ ਵਿਖੇ ਸ਼ਕਤੀ ਇਕ ਜੈਸੀ ਹੈ ਹਾਥੀ ਵਿਖੇ ਦੇਹ ਕੇ ਅਕਾਰ ਕਾ ਫਰਕ ਹੈ ਸ਼ਕਤੀ ਅਕਾਰ ਕੀ ਏਕ ਹੀ ਹੈ ਚਿਦਾ ਕਾਸ਼ ਨਿਰਗੁਣ ਵਿਸੇਖ ਦ੍ਰਿਸ਼ਟਾਂਤ ਪਰਮਾਣ ਸਿੱਧ ਨਹੀਂ ਹੋਤੇ ਸਗਰੀਆਂ ਕਹਾਵਤਾਂ ਹਨ ਕੇਵਲ ਚਿਦਾ ਕਾਸ਼ ਅਖੈ ਰੂਪ ਹੈ ਓਸ ਕੇ ਤੁਲ ਕੋਈ ਵੀ ਪਦਾਰਥ ਨਹੀਂ ਹੈ ਸਾਰੇ ਓਸੇ ਦੀ ਹੀ ਰਚਨਾ ਵਿਖੇ ਬਣੇ ਹੋਏ ਹਨ ਬਚਨ ਹੋਇਆ। ਸਰਬ ਨਿਰੰਤਰ ਏਕੋ ਦੇਖ ॥ ਕਹੁ ਨਾਨਕ ਜਾ ਕੇ ਮਸਤਕ ਲੇਖ ॥ ਪਰਮੇਸ਼ਰ ਕਾ ਸਿਮਰਨ ਕਰਹੁ ਆਪਣਾ ਹੀ ਰੂਪ ਪਰਤੀਤ ਹੋਵਹਿਗਾ ॥ ਨਾਮ ਦਾਨ ਇਸ਼ਨਾਨ ਤੋਂ ਪਰਮੇਸ਼ਰ ਚਿਤ ਆਂਵਦਾ ਹੈ। ਬਚਨ ਹੂਆ ਗਿਆਨੀ ਧਿਆਨੀ ਚਤੁਰ ਪੇਖ ਰਹਿਣ ਨਹੀਂ ਇਹ ਠਾਇ ॥ ਛਾਡ ਛਾਡ ਸਗਲੀ ਗਈ ਮੂੜ ਤਹਾਂ ਲਪਟਾਇ ॥ ਨਾਮ ਰਹਿਓ ਸਾਧੂ ਰਹਿਓ ਰਹਿਓ ਗੁਰ ਗੋਬਿੰਦੁ ॥ ਕਹੁ ਨਾਨਕ ਇਹ ਜਗਤੁ ਮੈ ਕਿਨ ਜਪਿਓ ਗੁਰੂ ਮੰਤੁ ॥ ਪੁਨਃ ॥ ਸੰਗਤ ਅਰਜ਼ ਕਰੀ ਜੀ ਗੁਰੂ ਸਚੇ ਪਾਤਿਸ਼ਾਹ ਜੀ ਅਸਾਂ ਦੀ ਗਤੀ ਤਾਂ ਤੇਰੇ ਹੀ ਸੰਗ ਕਰਕੇ ਭਈ ਹੈ ਜੀ ਹੁਣ ਇਹ ਹੁਕਮ ਦਸੋ ਜੀ ਕਿ ਅਗੇ ਲਈ ਸੰਗਤ ਕਿਸਦੇ ਲੜ ਲਗਾਓਗੇ ਜੀ ਤਾਂ ਸ਼ੇਰ ਸਿੰਘ ਅਰਜ਼ ਕਰੀ ਸੀ ਜਿਥੇ ਜਾਣੇ ਕਰ ਅਰ ਜਿਸਦੇ ਦਰਸ਼ਨ ਪਰਸਣੇ ਸੇ ਅਸਾਂ ਲੋਕਾਂ ਦੇ ਪਾਪ ਬਖਸ਼ੇ ਜਾਵਣ ਅਰ ਮੁਕਤੀ ਪ੍ਰਾਪਤੀ

ਹੋਵਿਹ ਜੀ ਕਿਰਪਾ ਕਰਹੁ ਓਹ ਟਿਕਾਣਾ ਦੱਸਹੁ ਜੀ ਤਾਂ ਗੁਰੂ ਸਚਾ ਪਾਤਿਸ਼ਾਹ ਜੀ ਹੁਕਮ ਕੀਤਾ ਹੈ ਸਿੱਖੋ ਤੁਸੀਂ ਧੰਨ ਹੋ ਐਸੇ ਗੁਪਤ ਬਚਨ ਪੁਛਕੇ ਸਾਰੇ ਸੰਸਾਰ ਦਾ ਭਲਾ ਕਰਦੇ ਹੋ, ਹੇ ਸਾਧ ਸੰਗਤ ਜੀ ਸੰਸਾਰ ਵਿਖੇ ਦੋਇ ਰਾਜ ਕਲਾਂ ਹੈਨ ੧ ਇਕ ਤਾਂ ਪੂਰਨ ਅਵਤਾਰ ਮੁਕਤਿ ਭੁਗਤਿ ਦਾ ਇਕ ਸ੍ਰੀ ਗੁਰੂ ਗਰੰਥ ਸਾਹਿਬ ਸੀ ਅਰ ਦੂਸਰੀ ਅਕਾਲ ਪੁਰਖ ਦਾ ਨਾਮ ਸਤਿ ਮੰਤਰ ਓਅੰ ਨਾਮੁ ਸ੍ਰੀ ਵਾਹਿਗੁਰੂ ਨਮ: ਹੈ। ਜਿਸ ਅਸਥਾਨ ਗੁਰਾਂ ਨੇ ਬੈਠ ਕਰ ਭਜਨ ਤਪ ਕਰਿਆ ਹੈ ਉਨਾਂ ਗੁਰ ਅਸਥਾਨਾਂ ਕੇ ਪੂਜਣੇ ਸੇ ਗਤੀ ਹੁੰਦੀ ਹੈ ਗੁਰੂ ਰਾਮਦਾਸ ਜੀ ਗੁਰੂ ਅਰਜਨ ਜੀ ਨੇ ਬਾਣੀ ਉਚਾਰੀ ਸੀ ਕਿ 'ਚਰਨ ਸਾਧ ਕੇ ਧੋਇ ਧੋਇ ਪੀਉ ॥ ਅਰਪ ਸਾਧ ਕਉ ਅਪਨਾ ਜੀਉ ॥' ਗੁਰੂ ਕੇ ਚਰਨਾਂ ਕਾ ਮਹਾਤਮ ਹੈ ਚਾਰ ਸਾਧਨ ਸੰਸਾਰ ਵਿਚ ਉਤਮ ਮੁਕਤੀ ਪ੍ਰਾਪਤ ਕਰਦੀਆਂ ਹਨ। ਤੁਸੀਂ ਏਹ ਚਾਰ ਕਰਮ ਸਾਧਨਾ ਕੇ ਜੋ ਅਸੀਂ ਆਖਦੇ ਹਾਂ ਹੇ ਸਾਧ ਸੰਗਤ ਜੀ ਸਿੱਧ ਕਰਹੁ ੧ ਦਾਤਾ, ੨ ਸੂਰਮਾ, ੩ ਭਗਤ, ੪ ਜਤੀ ॥ ਸੂਰਮਤਾਈ ਸਿੰਘਾਂ ਪਾਈ ਤੁਰਕਾਂ ਦੀ ਇਨ ਸਫ਼ਾ ਉਠਾਈ ॥ ਦਾਨ ਕਰਨ ਕੋ ਰਾਜ ਮਲੈਲ ॥ ਭਗਤੀ ਕਾਰਨ ਗ੍ਰਹਸਤੀ ਸੈਲ ॥ ਜਤੀ ਨਿਹੰਗ ਸਿੰਘ ਹੇ ਪਿਆਰੇ ॥ ਬੀਚ ਖਾਲਸਾ ਲਛਮਣ ਚਾਰੇ ॥ ਹੇ ਸਾਧ ਸੰਗਤ ਇਨ ਕਰਮੋਂ ਕੇ ਕਰਣੇ ਸੇ ਤੁਸੀਂ ਉਤਮ ਅਸਥਾਨ ਜਨਮ ਪਾਵਹੁਗੇ ਤਾਂ ਇਹੋ ਇਛਾ ਤੁਹਾਡੀ ਪੂਰਣ ਹੋਵਿਹਿਗੀ ਭਜਨ ਤਪ ਕਰਣੇ ਸੇ ਗੁਰੂ ਅਰਜਨ ਸਾਹਿਬ ਜੀ ਕਾ ਦਰਸ਼ਨ ਕਰੋ ਤੁਸਾਡੇ ਮਨ ਦੀਆਂ ਸਰਬ ਕਾਮਨਾਂ ਪੂਰਨ ਹੋਵਨਗੀਆਂ ਏਹ ਸੁਣ ਕਰ ਸਿੱਖ ਚਲੇ ਦਰਸ਼ਨ ਨੂੰ ਸ਼ਬਦ ਪੜਦੇ 'ਜੁਗ ਜੁਗ ਭਗਤ ਉਪਾਇਆ ਪੈਜ ਰਖਣਾ ਆਇਆ ਰਾਮ ਰਾਜੇ ॥' ਏਹ

ਸਾਰਾ ਸ਼ਬਦ ਪੜ੍ਹ ਕੇ ਬੇਨਤੀ ਕਰਕੇ ਅਰਦਾਸ ਕਰਾਕੇ ਤੁਰ ਪੜੇ ਸਨੇ ਸਨੇ ਸਰਬਤ ਸੰਗਤ ਅੰਮ੍ਰਿਤਸਰ ਜੀ ਆਨ ਨਿਵਾਸ ਕੀਆ ਅਰ ਦਰਸ਼ਨ ਕੀਆ ਅਰ ਸਿਖਾਂ ਕੇ ਗੁਰੂ ਜੀ ਸਰਬ ਮਨੋਰਥ ਪੂਰਨ ਕੀਏ ਅਰ ਲੰਗਰ ਦੀ ਸੇਵਾ ਕਰਕੇ ਪ੍ਰਸ਼ਾਦਿ ਛਕ ਕੇ ਸ਼ਗਤ ਬਿਦਾ ਹੋਵਤੀ ਭਈ ॥ ੧ ॥ ਸਾਖੀ ਪੂਰਣ ਹੈ ਕਰੀ ਮਨ ਅੰਤਰ ਲਿਖ ਲੀਨ ॥ ਧਰਮ ਅਰਥ ਅਰੁ ਕਾਮ ਮੋਖ ਏਹ ਚਾਰ ਪਦਾਰਥ ਸਤਿਗੁਰ ਦੀਨ ॥ ੧ ॥

ਆਗੇ ਸਾਖੀ ੯੭ ਵੀਂ ਚਲੀ

ਸ੍ਰੀ ਗੁਰੂ ਗੋਬਿੰਦ ਸਿੰਘ ਸਚਾ ਪਾਤਸ਼ਾਹ ਪਧੌੜ ਜਗਤ ਗੁਰੂ ਕਲਗੀਧਰ ਪੰਥ ਕਾ ਵਾਲੀ ਦੀਨ ਦਿਆਲ ਦੀਵਾਨ ਲਗਾਇ ਕਰ ਬੈਠੇ ॥ ਅਰ ਨਕੋਦਰ ਗ੍ਰਾਮ ਵਿਖੇ ਆਸਾ ਦੀ ਵਾਰੁ ਕਾ ਉਚਾਰ ਹੋਵਨੇ ਲਗਾ ਜਦ ਭੋਗ ਪਾਇਆ ਤਾਂ ਸੰਗਤਾਂ ਨਕੋਦਰ ਕੀਆਂ ਆਵਤੀਆਂ ਭਈਆਂ ਹਸਲੀ ਘੋੜੇ ਅਰਦਾਸਾਂ ਆਨ ਭੇਟਾ ਕੀਤੀਆਂ ਮਥਾ ਟੇਕਿਆ ਜਦ ਭੋਗ ਪਾਇਆ ਤਦ ਹਥ ਜੋੜ ਕੇ ਬਨਤੀ ਕਰੀ ਹੇ ਗੁਰੂ ਜੀ ਤੁਸੀਂ ਬਚਨ ਕਰਦੇ ਹੋ ਕਿ ਅਸਾਡੇ ਸਿਖ ਸਿੰਘ ਸੰਤ ਭਗਤ ਦੇਵਤਿਆਂ ਦੇ ਅਵਤਾਰ ਹੈਨ ਅਸਾਂ ਤਾਂਈ ਕਿਰਪਾ ਕਰਕੇ ਇਹੁ ਦੱਸੀਏ ਜੀ ਕਿ ਭਾਈ ਮਨੀ ਸਿੰਘ ਜੀ ਅਰ ਸਰਮ ਸਿੰਘ ਦਇਆ ਸਿੰਘ ਪੁਨ: ਖੜਕ ਸਿੰਘ ਅਤੇ ਬਕਤ ਮਲ ਸੁਖਾ ਸਿੰਘ ਤੋਸ਼ੇ ਖਾਨੀਆ ਏਹ ਸਭ ਪਿਛਲੇ ਜਨਮ ਯਾ ਹੁਣ ਕਿਸ ਦੇ ਅਵਤਾਰ ਹੈਨ ਜੀ ਗੁਰੂ ਸਚਾ ਪਾਤਿਸ਼ਾਹ ਕਰਣ ਕਾਰਣ ਜੋਤੀ ਸਰੂਪ ਜਾਣੀ ਜਾਣ ਅੰਤਰਜਾਮੀ ਕਹਿਣ ਲਗੇ ਹੇ ਸਾਧ ਸੰਗਤ ਜੀ ਭਾਈ ਮਨੀ ਸਿੰਘ ਬਿਆਸ ਕੇ ਅਵਤਾਰ ਹੋਇਆ ਹੈ ਅਰ ਦਇਆ ਸਿੰਘ ਅਕਰੂਰ ਕੇ ਅਵਤਾਰ ਹੋਇਆ ਹੈ ਭਾਈ ਸ਼ਰਮ ਸਿੰਘ ਜੀ ਸੁਖਦੇਵ ਕੇ ਅਵਤਾਰ ਹੋਇਆ

ਹੈ ਖੜਕ ਸਿੰਘ ਵਸ਼ਿਸ਼ਟ ਅਵਤਾਰ ਹੋਇਆ ਹੈ ਅਤੇ ਭਾਈ ਬਕਤ ਸਿੰਘ ਉਦਿਆਲਕ ਦੇ ਅਵਤਾਰ ਹੋਇਆ ਹੈ ਸੁਖਾ ਸਿੰਘ ਤੋਸੇ ਖਾਨੀਆਂ ਬਾਲਮੀਕ ਦੇ ਅਵਤਾਰ ਹੋਇਆ ਹੈ ਸੀ ਸਿਖੋ ਸੰਤ ਭਗਤ ਬਿਨਾਂ ਸ ਡਾ ਸਤਿਨਾਮੁ ਦਾ ਉਪਦੇਸ਼ ਹੋਰ ਕੋਈ ਨਹੀਂ ਸੁਣਦਾ ਚਾਰ ਜੁਗਾਂ ਕਾ ਏਕੱਤ੍ਰ ਭਜਨ ਵਾਹਿਗੁਰੂ ਵਾਹਿਗੁਰੂ ਹੈ ਸੁਣ ਕੇ ਸਿਖ ਸੰਤ ਨਿਹਾਲ ਹੂਏ ਤਬ ਫਿਰ ਕਾਹਨ ਸਿੰਘ ਮਝੈਲ ਦੋਨਹੁ ਹਥ ਜੋੜ ਕਰ ਅਢਾਈ ਸੌ ਰੁਪਯਾ ੨੫੦ ਅਰਦਾਸੀਏ ਦੇ ਹਥ ਦਿਤਾ ਅਰੁ ਕਿਹਾ ਹੇ ਅਰਦਾਸੀਆ ਸਿੰਘ ਜੀ ਮੇਰੀ ਭਾਵਨਾ ਇਹ ਹੈ ਕਿ ਸ੍ਰੀ ਗੁਰੂ ਜੀ ਦੇ ਹਜ਼ੂਰ ਦੀਵਾਨ ਵਿਖੇ ਸਵਾ ਸੌ ੧੨੫ ਰੁਪਯੇ ਦਾ ਤਿਹਾਵਲ ਕੜਾਹ ਪ੍ਰਸ਼ਾਦਿ ਕਰਾਕੇ ਵਰਤਾਇਆ ਜਾਵੇ ਅਰ ਨਕਦ ਅਰਦਾਸ ਕੜਾਹ ਪ੍ਰਸ਼ਾਦਿ ਦੇ ਨਾਲ ੧੨੫ ਸਵਾ ਸ਼ੌ ਰੁਪਯੇ ਦੀ ਆਪ ਕਰੀਏ ਤਾਂ ਅਰਦਾਸੀਏ ਉਸੀ ਪ੍ਰਕਾਰ ਕੀਤਾ ਅਰਦਾਸ ਕਰਕੇ ਏਹ ਕਹਿਆ ਸਿਖ ਨੂੰ ਨਾਮ ਚਿਤ ਆਵੇ ਤਾਂ ਸਿਖ ਆਇ ਗੁਰੂ ਜੀ ਕੀ ਚਰਨੀਂ ਲਗਾ ਬਚਨ ਹੂਆ ਸਿਖਾ ਨਿਹਾਲ ਹੁਕਮ ਹੂਆ ਸਵਾ ਸੋ ੧੨੫ ਰੁਪਯੇ ਦੀ ਰਸਤ ਦਾ ਤਿਹਾਵਲ ਕੜਾਹ ਪ੍ਰਸ਼ਾਦਿ ਪਰੇਮ ਪੂਰਬਕ ਕਰਹੁ ਅਕਾਲ ਪੁਰਖ ਕੀ ਅਰਾਧਨਾ ਕਰਕੇ ਭੋਗ ਲਾਓ ਅਰ ਸਾਧ ਸੰਗਤ ਗੁਰੂ ਖਾਲਸੇ ਜੀ ਨੂੰ ਵਰਤਾਓ ਤਾਂ ਬਾਵੇ ਸ੍ਰੀ ਚੰਦ ਕੀ ਸੰਗਤ ਸੰਤਾਂ ਭੇਖ ਧਾਰਾ ਸ੍ਰੀ ਗੁਰੂ ਜੀ ਪਾਸ ਆਨ ਪ੍ਰਾਰਥਨਾਂ ਕਰੀ ਹੇ ਗੁਰੂ ਸੋਢੀ ਪਾਤਸ਼ਾਹ ਜੀ ਤੇਰੇ ਹੁਕਮ ਅਨੁਸਾਰ ਖਾਲਸਾ ਪੰਥ ਕੀ ਮਿਰਯਾਦਾ ਬੜੀ ਹੀ ਸੁੰਦਰ ਹੈ ਮੁਕਤ ਜੁਗਤ ਪੂਰੀ ਹੈ ਜੋ ਕੁਛ ਸੌਸਾਰੀਆਂ ਰੀਤ ਮਰਯਾਦਾ ਹੈ ਸੋਈ ਅਸੀ ਭੇਖ ਕਰਦੇ ਹਾਂ ਕਿਰਿਆ ਅਸਾਡੀ ਅਕਾਰਜਾਂ ਦੇ ਪਾਸਹੁੰ ਕਰਾਉਂਦੇ ਹੈਨ ਜੀ

ਸਾਡੇ ਪਰੋਹਤ ਭੀ ਸੰਸਾਰੀਆਂ ਮੂਰਖਾਂ ਪਾਸਹੁ ਕਰਾਂਵਦੇ ਹੈਂ ਪਸ਼ੂਆਂ ਦੇ ਸਮਾਨ ਹੀ ਹੈਨ ਗੰਗਾ ਅਰ ਗਇਆ ਜਾਕੇ ਪਿੰਡ ਭਰਾਉਂਦੇ ਹੈਨ ਅਚਾਰਜਾਂ ਮਹਾ ਹੰਕਾਰੀਆਂ ਅਰ ਮੂਰਖਾਂ ਦੇ ਅਗੇ ਹਾਥ ਜੋੜਦੇ ਹਨ ਜੁਬਾਨ ਸੇ ਓਹਨਾਂ ਦੇ ਕਹਿਆ ਹੋਇਆਂ ਆਪਣੇ ਪਿਤਾ ਨੂੰ ਤੇ ਗੁਰੂ ਜੀ ਨੂੰ ਪਰੇਤ ਮੁਖ ਤੇ ਆਖਦੇ ਹੈਨ ਆਪਣੇ ਭੇਖ ਦੀ ਹਾਣਤਾ ਕਰਵਾਉਂਦੇ ਹਨ ਲੋਕ ਦੇਖਕੇ ਹੈਰਾਨ ਹੁੰਦੇ ਤੇ ਹਾਸੀ ਅਰ ਲਜਾ ਕਰਦੇ ਹੈਨ ਕਿਉਂ ਜੋ ਐਡੇ ਭਜਨੀਕ ਤਪ ਧਾਰੀਆਂ ਸਾਧਾਂ ਦੀ ਅਚਾਰਜਾਂ ਤੇ ਬ੍ਰਾਹਮਣਾਂ ਥੋਂ ਗਤੀ ਹੋਂਵਦੀ ਹੈ ਸਾਡੀ ਸੰਸਾਰੀਆਂ ਦੀ ਗਤੀ ਕਿਉਂ ਨਾ ਹੋਵੇਗੀ। ਬਡੀ ਲਾਜ ਸ਼ਰਮ ਕੀ ਬਾਤ ਹੈ। ਗੁਰੂ ਜੀ ਸੂਰਜ ਕੇ ਤਾਈਂ ਟਿਟਾਨੇ ਚਾਨਣਾ ਦੇਣ ਲਗੇ ਹੈਨ ਅਚਾਰਜਾਂ ਦੇ ਲੋਗ ਪਿਛੇ ਲਗਣੇ ਸੇ ਭੇਖ ਮੂਰਖ ਦਾ ਹੈ ਪਰੇਤ ਸਵਾਹਾ ਕੇ ਮੰਤਰਾਂ ਸੰਗ ਗਤੀ ਕੀ ਇਛਾ ਰਖੀ ਬੈਠੇ ਹਨ ਕੇਡਾ ਕੁ ਅੰਧੇਰ ਹੈ ਕਿ ਸਾਰੀ ਉਮਰ ਜਪੁਜੀ ਸਾਹਿਬ ਸੁਖਮਨੀ ਸਾਹਿਬ ਦਾ ਪਾਠ ਕਰਦੇ ਹੈਨ ਅਰ ਮੁਖੋਂ ਇਹ ਬਚਨ ਕਹਿੰਦੇ ਹੈਨ ਏਹ ਜੀਂਵਦਿਆਂ ਸੁਖ ਦੇਂਵਦੇ ਹੈਨ ਅਰ ਮਰਨੇ ਕੇ ਪੀਛੇ ਮੁਕਤੀ ਕਰਦੇ ਹੈਨ ਜਦ ਇਤਨਾ ਭਰੋਸਾ ਰਖਦੇ ਹੋ ਤਾਂ ਪਿਛੋਂ ਚੰਗਾ ਰਸਤਾ ਛਡ ਕੇ ਪਰੇਤ ਕੀ ਜੂਨ ਪੈਣ ਦਾ ਰਸਤਾ ਹਥੀਂ ਪਕੜਾ ਦੇਂਵਦੇ ਹੋ ਕਿਆ ਕਿਰਜਾ ਕਰਮਾ ਵਿਚ ਲਗਾ ਦੇਂਵਦੇ ਹੋ ਤਾਂਤੇ ਹੇ ਸਿਖੋ ਗੁਰੂ ਕੀ ਬਾਣੀ ਤੇ ਭਰੋਸਾ ਰਖੋ ਜੋ ਕੁਛ ਦੇਵੋ ਗੁਰੂ ਕੇ ਸਿਖਾਂ ਨੂੰ ਦੇਵੋ ਜਪੁਜੀ ਸਾਹਿਬ ਮੁਕਤ ਕਰਨੇ ਕੇ ਸਮਰਥ ਹੈ ਅਥਵਾ ਜਾਤ ਕੁਜਾਤ ਹੋ ਲੋੜਵੰਦ ਨੂੰ ਦੇਵੋ ਸਿਦਕ ਭਰੋਸਾ ਗੁਰੂ ਪਰ ਰਖੋ ਸਿਖਾਂ ਅਰਜ ਕੀ ਹੈ ਸਚੇ ਪਾਤਿਸ਼ਾਹ ਜੀ ਇਹ ਬ੍ਰਾਹਮਣ ਆਖਦੇ ਹੈਨ ਜਦ ਪੁਰਸ਼ ਮਰਣ ਕੇ ਤੁਲ ਹੋਇ ਜਾਵੈ ਤਦ ਓਸਦਾ ਦੀਵਾ

ਕਰਾਓ ਤਾਂ ਓਸਦੀ ਗਤੀ ਹੋਂਵਦੀ ਹੈ ਸੋ ਸਚੇ ਪਾਤਿਸ਼ਾਹ ਜੀ ਏਹ ਬੀ ਕਹਿੰਦੇ ਹੈਨ ਜਬ ਦੀਵਾ ਕਰਾਯਾ ਜਾਵੇ ਤੇ ਫੇਰ ਗੁਰੂ ਦੇ ਹੁਕਮ ਨਾਲ ਬਚ ਰਹੇ ਤ ਓਸ ਨੂੰ ਪਰੇਤ ਸਮਝਦੇ ਹਨ ਓਸ ਨਾਲ ਕੋਈ ਵਰਤਦਾ ਬੀ ਨਹੀਂ ਜਦ ਦੀਵਾ ਜੀਂਵਦੇ ਪੁਰਸ਼ ਨੂੰ ਪਰੇਤ ਕਰ ਦੇਂਦਾ ਹੈ ਤਾਂ ਓਸ ਨੇ ਮੋਯਾਂ ਦੀ ਕੀ ਗਤੀ ਕਰਨੀ ਹੈ ਗੁਰੂ ਜੀ ਬਚਨ ਕੀਤਾ ਸਿਖ ਜਦ ਤੁਰਕਾਂ ਦਾ ਰਾਜ ਸੀ ਤਦ ਤੁਰਕ ਹਿੰਦੂ ਦੇ ਵੈਰੀ ਹੋਂਵਦੇ ਸਨ ਓਨਾਂ ਨੇ ਕਹਾ ਹਿੰਦੂ ਰਾਜੇ ਨੂੰ ਪਕੜੇ ਸਾਡੀ ਰੀਸ ਕਰਕੇ ਆਪਣੀ ਕੁਲ ਨੂੰ ਵਧਾਂਵਦੇ ਹਨ । ਕਿਸੇ ਤਰਾਂ ਓਨਾਂ ਦੀ ਕੁਲ ਨਾ ਵਧੇ ਤਾਂ ਓਥੇ ਏਕ ਬ੍ਰਾਹਮਣ ਬੈਠਾ ਸੀ ਓਸਨੇ ਕਹਾ ਜੀ ਏਨਾਂ ਕੋ ਤੁਰਕ ਬਣਾਵਣੇ ਦਾ ਰਸਤਾ ਮੈਂ ਦਸਨਾਂ ਹਾਂ ਇਕ ਤਾਂ ਇਨਾਂ ਨੂੰ ਆਖੋ ਸਿਰ ਮੁਨਾਂ ਦੇਵਣ ਦੂਜਾ ਆਪਣੀ ਲੜਕੀਆ ਨੂੰ ਅਨਦ ਨਾ ਪੜਾਵਣ ਤੇ ਗੁਰੂ ਤੋਂ ਬੇਮੁਖ ਹੋ ਜਾਵਣ ਗੁਰਾਂ ਦੇ ਬਚਨ ਨੂੰ ਨਾ ਮੰਨਣ ਅਰ ਮ੍ਰਿਤੂ ਕੇ ਪਿਛੋਂ ਅਸੀਂ ਮੰਤਰ ਪੜਕੇ ਇਨਾਂ ਨੂੰ ਡੋਬਾਂਗੇ ਜਦ ਦੇਹ ਮੰਨਣਗੇ ਤਾਂ ਅਸੀਂ ਪਰੇਤ ਬਣਾ ਦੇਵਾਂਗੇ ਅਰ ਧਨ ਬੀ ਇਨਾਂ ਦਾ ਖੋਹ ਲਵਾਂਗੇ । 'ਕਬੀਰ ਬਾਮਨ ਗੁਰੂ ਹੈ ਜਗਤ ਕਾ ਭਗਤਨ ਕਾ ਗੁਰ ਨਾਹਿ ॥ ਅਰਝ ਉਰਝਕੇ ਪਚ ਮੂਆ ਚਾਰੋਂ ਬੇਦੋਂ ਮਾਹਿ ॥ ਜਹੜੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੂੰ ਯਾਦ ਕਰਦੇ ਅਰ ਬਚਨਾਂ ਤਾਈਂ ਮੰਨਦੇ ਹਨ ਸਾਧ ਲੋਕ ਲੋਕ ਲਾਜ ਤੋਂ ਡਰਦੇ ਕਰਮ ਕਿਰਿਆ ਦੀਵਾ ਵੱਟੀ ਕਰਾਂਵਦੇ ਹੈਨ ਕਰ ਇਹ ਮਿਰਜਾਦਾ ਜਾਵਾਂ ਨੂੰ ਕਰਨੀ ਕਦਾਚਿਤ ਨਹੀਂ ਚਾਹੀਦੀ ॥ ਸ੍ਰੀ ਗੁਰੂ ਸਚੇ ਪਾਤਿਸ਼ਾਹ ਜੀ ਇਸ ਦਾ ਕੋਈ ਉਪਾਇ ਦਸੋ ਜੀ ਸ਼ਬਦ ਉਚਾਰਿਆ ॥ ਦੀਵਾ ਮੇਰਾ ਏਕ ਨਾਮ ਦੁਖ ਵਿਚ ਪਾਇਆ ਤੇਲ ॥ ਉਨ ਚਾਨਣ ਉਨ

ਸੋਖਿਆ ਚੂਆ ਜਮ ਸਿਉਂ ਮੇਲ । ਦੀਵਾ ਜੋ ਹੈ ਸੋ ਪ੍ਰਾਣੀ ਕੀ ਗਤੀ ਨਹੀਂ ਕਰਦਾ ਓਹਨਾਂ ਨੇ ਆਪਣੇ ਲੋਭ ਕੇ ਵਾਸਤੇ ਦੀਵੇ ਕਾ ਮਹਾਤਮ ਚਲਾਇਆ ਹੈ ਅਬ ਓਹਨਾਂ ਕੀਆਂ ਸਭ ਥਾਰਤਾਂ ਨਿਸਫਲ ਹੋਇ ਗਈਆਂ ਹਨ, ਤੁਸੀ ਦੀਵੇ ਦਾ ਦੋਸ ਨਾ ਸਮਝੋ ਜਕਰ ਦੀਵਾ ਹੋ ਜਾਵੇ ਤਾਂ ਓਹ ਪੁਰਸ਼ ਫੇਰ ਗੁਰੂ ਕੇ ਹੁਕਮ ਨਾਲ ਸਾਵਧਾਨ ਹੋਇ ਜਾਵੇ ਤਾਂ ਓਸ ਤਾਂਈ ਫਿਰ ਅੰਮ੍ਰਿਤ ਛਕਾ ਕੇ ਆਪਣੇ ਸੰਗਿ ਰਲਾਇ ਲੇਵਹੁ। ਸ੍ਰੀ ਗੁਰੂ ਨਾਨਕ ਸਾਹਿਬ ਜੀ ਅਰ ਸ੍ਰੀ ਚੰਦ ਸਾਹਿਬ ਜੀ ਭੀ ਕਿਸੇ ਦੇ ਪਿਛੇ ਨਹੀਂ ਲਗੇ ਆਪਣੇ ਮੰਤ੍ਰਾਂ ਨੂੰ ਸਿਧ ਰਖਿਆ ਹੈ ਮਹਾਂ ਪੁਰਖਾਂ ਕਿਸੇ ਦੇ ਪਿਛੇ ਲਗਕੇ ਕੋਈ ਪਿਛਲੀ ਮਿਰਯਾਦਾ ਨਹੀਂ ਸੀ ਕੀਤੀ ਸਗੋਂ ਆਪਣੀ ਨਵੀਨ ਮਿਰਯਾਦਾ ਕਰਦੇ ਹਨ ਓਹ ਆਪ ਸਰਬੱਗਜ ਮਾਲਕ ਸਨ ਸਭ ਸੰਨਿਆਸ ਬੈਰਾਗ ਬ੍ਰਹਮ ਚਰਜ ਜੋਗੀ ਜੰਗਮ ਸਰੇਵੜੇ ਸਭਨਾਂ ਪੰਡਤਾਂ ਦੇ ਭੇਖ ਸਾਸਤ੍ਰ ਔਰ ਪੁਰਾਣਾ ਨੂੰ ਰੱਦ ਕੇ ਆਪਣਾ ਨਯਾ ਭੇਖ ਬਣਾਯਾ ਅਤੇ ਸ੍ਰੀ ਗੁਰੂ ਗਰੰਥ ਸਾਹਿਬ ਜੀ ਕਉ ਚਾਰੋਂ ਹੀ ਬੇਦੋਂ ਕਾ ਸਰਦਾਰ ਬਣਾਇਆ ਓਹ ਲੋਗ ਸੱਚੇ ਮਾਲਕ ਹਜ਼ਾਰਾ ਹਜ਼ੂਰ ਥੇ। ਤਦ ਤੋਂ ਭੇਖ ਤੁਰੇ ਹਨ ਦੇਖੋ ਅਬ ਜੋ ਸ੍ਰੀ ਗੁਰੂ ਸਾਹਿਬ ਪੰਜਵੀਂ ਪਾਤਿਸ਼ਾਹੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗਰੰਥ ਸਾਹਿਬ ਰਚਿਆ ਹੈ ਇਸ ਦਾ ਤਯਾਗ ਕਰਕੇ ਜੋ ਬਾਹਰ ਪੜੇ ਭਟਕੇਂਗੇ ਓਹ ਕਾਂ ਕੂਕਰਾਂ ਦੀ ਨਿਆਈ ਭਾਉਂਦੇ ਫਿਰਨਗੇ ਸਿਧ ਸਾਧ ਕੱਚੇ ਅਚਾਰਜਾਂ ਮਹਾਂ ਬ੍ਰਾਹਮਣਾਂ ਅਰਥਾਤ ਮੂਰਖਾਂ ਲੋਕਾਂ ਦੇ ਮਗਰ ਲੱਗ ਕਰਕੇ ਖੁਆਰ ਹੁੰਦੇ ਪਏ ਫਿਰਦੇ ਹਨ ਓਹਨਾਂ ਸਾਧਾਂ ਵਲੋਂ ਵੇਖ ਚਾਖ ਸ੍ਰੀ ਸਤਿਗੁਰੂ ਜੀ ਦਿਆਂ ਸਿਖਾਂ ਸੰਗਤਾਂ ਸੰਸਾਰੀਆਂ ਦੀ ਭੀ ਮਤ ਮਾਰੀ ਗਈ ਹੈ

ਸਾਧ ਤਾਂ ਕੁਛ ਭਜਨ ਤਪ ਕੇ ਬਲ ਕਰਕੇ ਭਾਵੇਂ ਬਚੇ ਰਹਿਣਗੇ ਪਰੰਤੂ ਸੰਸਾਰੀ ਤਾਂ ਜ਼ਰੂਰ ਹੀ ਅੰਧੇ ਖੂਹ ਵਿਖੇ ਪਏ ਹੀ ਰਹਿਣਗੇ ਤੁਸੀਂ ਸਾਧ ਵਿਦਯਾ ਪੜ੍ਹੋ, ਕਾਮ ਕ੍ਰੋਧ ਲੋਭ ਮੋਹ ਅਹੰਕਾਰ ਸਚੇ ਦਿਲ ਸੇ ਤਿਆਗਹੁ ਗੁਰੂ ਅਕਾਲ ਪੁਰਖ ਕਉ ਆਪਣੇ ਹਰ ਸਮੇ ਨਿਕਟ ਹੀ ਜਾਣਹੁ ਤੁਸੀਂ ਪ੍ਰਮੇਸ਼ਰ ਕੋ ਏਕ ਰੂਪ ਪਛਾਣਹੁ ਉਪਕਾਰ ਕਰਹੁ ਤਨ ਕੋ ਸਿਖਿਆ ਜਾਣਹੁ ਗੁਰੂ ਗ੍ਰੰਥ ਸਾਹਿਬ ਪਰ ਨਿਸਚਾ ਕਰਹੁ ਗੁਰੂ ਸਾਹਿਬਾਨ ਕੇ ਪਵਿਤ੍ਰ ਤੀਰਥ ਪਰਸਹੁ ਚੋਰੀ ਯਾਰੀ ਤਿਆਗਹੁ ਬਹੁਤ ਚੇਲੇ ਨਹੀਂ ਕਰੋ ਕਚੇ ਚੇਲੇ ਗੁਰੂ ਨੂੰ ਡੋਬ ਦਿੰਦੇ ਹਨ ਜੇਕਰ ਤੁਸਾਡਾ ਮਨ ਸਾਧਨਾ ਕੋ ਨਹੀਂ ਕਰਦਾ ਹੈ ਤਾਂ ਤੁਸੀਂ ਸਿੰਘ ਸ਼ਜਹੁ ਆਪਣੇ ਮਨ ਕਾ ਭਰਮ ਤਜਹੁ ਸ਼ਬਦ: ਸ੍ਰੀ ਮੁਖਵਾਕ ॥ ਉਦਾਸੀ ਸੋ ਜੋ ਪਾਲਹਿ ਉਦਾਸ ॥ ਰੁਖ ਬਿਰਖ ਕਰ ਕੰਦਰ ਵਾਸ ॥ ਜਹ ਦੁਤੀਆਂ ਮੈਲ ਮਨਹਿ ਕੀ ਖੋਈ ॥ ਨਾਨਕ ਕਹੈ ਉਦਾਸੀ ਸੋਈ ॥ ਕਬੀਰ ਭਾਗ ਮਾਛੁਲੀ ਸੁਰਾ ਪਾਨ ਜੋ ਜੋ ਪ੍ਰਾਣੀ ਖਾਇ ॥ ਤੀਰਥ ਬਰਤ ਜੇਤੇ ਕੀਏ ਸਭੈ ਰਸਾਤਲ ਜਾਇ ॥ ਹੇ ਸੰਤੋ ਤਮਾਕੂ ਚਰਸ ਗਾਂਜਾ ਜੇ ਪੀਵਹੁਗੇ ਤਾਂ ਦਰਗਾਹ ਅਕਾਲ ਪੁਰਖ ਕੀ ਸੋਧ ਕੇ ਲੇਜਾਵਹੁਗੇ ਅਰ ਭਜਨ ਪੁੰਨ ਕੀਆ ਕਰਾਇਆ ਸਗਰਾ ਹੀ ਨਿਸਫਲ ਜਾਇਗਾ ਤੁਹਾਨੂੰ ਚਾਹੀਏ ਸਭੇਂ ਲੋਕਾਂ ਨੂੰ ਤਾੜਨਾ ਸਚਾ ਉਪਦੇਸ਼ ਦੁਨੀਆਂ ਵਿਖੇ ਪ੍ਰਾਪਤ ਕਰਣਾ ਸੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਆਗਯਾ ਨੂੰ ਤੁਸੀਂ ਮੰਨਦੇ ਹਉ ਅਰ ਤੁਸਾਂ ਨੇ ਮੁਕਤ ਰੂਪ ਕਰਕੇ ਜਾਣਿਆ ਹੈ ॥ ਸ੍ਰੀ ਮੁਖਵਾਕ ॥ ਭਖ ਦਿਖਾਇਓ ਜਗਤ ਕਉ ਲੋਗਨ ਕਉ ਬਸਿ ਕੀਨ ॥ ਅੰਤਕਾਲ ਕਾਤੀ ਕਟੇ ਬਾਸ ਨਰਕ ਮੇਂ ਲੀਨ ॥ ਬਾਹਰਿ ਭੇਖ ਅੰਤਰਿ ਮਲ ਮਾਇਆ ॥ ਛਪਸ

ਨਾਹਿ ਕਛੁ ਕਰੈ ਖਪਾਇਆ ॥ ਇਤਨਾਂ ਉਪਦੇਸ਼ ਗੁਰੂ ਗਰੰਥ ਸਾਹਿਬ ਜੀ ਦਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਦਵਾਰਾ ਸਰਵਣ ਕਰਦੇ ਹੀ ਸਾਧੂ ਸਤਿਗੁਰਾਂ ਦੀ ਚਰਣੀ ਆਣ ਲਗੇ ਗੁਰਾਂ ਬਚਨ ਕੀਤਾ ਹੇ ਸਿੰਘੋ ਸੰਤਹੁ ਤੁਸਾਂ ਲੋਭੀ ਨੂੰ ਸਾਧੂ ਨਹੀਂ ਸਮਝਣਾ ਸਾਧ ਕੋਈ ਪਖੰਡ ਨਹੀਂ ਕਰਦਾ ਸਾਧਾਂ ਦੇ ਮਨ ਸੇ ਅਗਨ ਮਿਟ ਜਾਂਦੀ ਹੈ ਅੰਦਰਹੁ ਹੋਰ ਤੇ ਬਾਹਰੋਂ ਹੋਰ ਕਰਦੇ ਹੈਨ ਜਦ ਹਯਾਤੀ ਕੇ ਪ੍ਰਾਣਾਂ ਦਾ ਦੀਵਾ ਬੁਝ ਗਿਆ ਹੋਰ ਝੂਠੇ ਦੀਵੇ ਦਾ ਕੁਛ ਫੈਦਾ ਨਹੀਂ ਭਰੋਸਾ ਗੁਰੂ ਪਰ ਰਖੋ ॥ ਸ੍ਰੀ ਮੁਖਵਾਕ ॥ ਸੰਤ ਕਾ ਸੰਗੁ ਵਡਭਾਗੀ ਪਾਈਐ ॥ ਸੰਤ ਕੀ ਸੇਵਾ ਨਾਮੁ ਧਿਆਈਐ ॥ ਨਾਮ ਤੁਲਿ ਕਛੁ ਅਵਰੁ ਨਾ ਹੋਇ॥ ਨਾਨਕ ਗੁਰਮੁਖਿ ਨਾਮੁ ਪਾਵੈ ਜਨੁ ਕੋਇ ॥ ੧ ॥

ਦੋਹਿਰਾ—ਸਾਧੂ ਮਨ ਮੇਂ ਸਮਝ ਕਰ ਆਪਨੀ ਭੁਲ ਬਿਗਾਰ ॥
ਹਾਥ ਜੋੜ ਚਰਨੀਂ ਪਰੇ ਸਤਿਗੁਰ ਦੇ ਦਰਬਾਰ॥ ੧ ॥
ਕਰੀ ਬੇਨਤੀ ਸਤ ਬਚਨ ਪੀਛੇ ਹੋਇ ਸੋ ਹੋਇ ॥
ਆਗੇ ਐਸਾ ਨਹੀਂ ਕਰੂੰ ਬਖਸੋ ਸਤਿਗੁਰ ਮੋਹਿ ॥੨॥
ਗੁਰਬਾਣੀ ਕਉ ਮਾਨ ਹੈਂ ਕਰੈ ਨ ਕਿਰਿਆ ਕੋਇ ॥
ਦੀਵਾ ਕਬੀ ਨ ਰਾਖ ਹੈਂ ਸੁਨਹੁ ਬੇਨਤੀ ਮੋਹਿ ॥੩॥
ਗੁਰ ਸਿਖਨ ਕਉ ਨਹਿਕਬੀ ਕਹਿਲਾਵਹਿੰਗੇ ਪਰੇਤ ॥
ਕਹਯੋ ਗੁਰੂ ਪੁਨ ਮੋਦ ਹ੍ਵੈ ਰਹੀਓ ਸਦਾ ਸੁਚੇਤ ॥੪॥੮੭॥

ਆਗੇ ਸਾਖੀ ੮੮ ਵੀਂ ਪ੍ਰਾਰੰਭ ਹੋਈ

ਗੁਰੂ ਸਚਾ ਪਾਤਿਸ਼ਾਹ ਕਲਗੀਧਰ ਸੋਢੀ ਪਾਤਸ਼ਾਹ ਜੋਧ ਪੁਰ ਵਿਖੇ ਦੀਵਾਨ ਲਗਾਇਆ ਸੰਗਤਾਂ ਦਰਸਨ ਕੇ ਤਾਈਂ ਭੇਟਾ ਦਸਵੰਧ ਲੈ ਲੈ ਕਰ ਹਾਜ਼ਰ ਆਨ ਹੋਈਆਂ ਇਕ ਸਿਖ ਤੇ ਸਿਖਣੀ ਨੇ ਪੰਜ ਸੌ ੫੦੦ ਰੁਪਯਾ ਅਰਦਾਸ ਕਰਾਈ ਹਥ ਜੋੜ

ਕਰ ਖੜਾ ਹੂਆ ਬੇਨਤੀ ਕਰੀ, ਗੁਰੂ ਜੀ ਨਿਹਾਲ ਕੀਆ ਕਰਮ ਸਿੰਘ ਇੰਦ ਕੌਰ ਦੀ ਅਰਦਾਸ ਗੁਰੂ ਜੀ ਕੇ ਚਰਨਾਂ ਪਾਸ ਕਰੀ ਤੇ ਸਿਖ ਸਿਖਣੀ ਅਰਦਾਸ ਗੁਰੂ ਜੀ ਕੇ ਚਰਨਾਂ ਪਾਸ ਕਰੀ ਉਚਾ ਘਰਾਣਾ ਮਕਾਨ ਵੇਖ ਕਰ ਕੀਤਾ ਸੀ ਹੁਣ ਸਾਡੀ ਬੇਟੀ ਨੂੰ ਤਾਨੇ ਮੇਹਣੇ ਮਿਲਦੇ ਹਨ ਅਰ ਬੋਲੀ ਬਾਜੀ ਵੀ ਹੋਂਵਦੀ ਹੈ ਤੇ ਏਹ ਕਹਿੰਦੇ ਹਨ ਤੂੰ ਬਮਕਾਨੀ ਹੈਂ ਅਸੀਂ ਬੜੇ ਘਰਾਨੇ ਕੇ ਹਾਂ ਬਹੁਤ ਮਕਾਨ ਦਾ ਮਾਨ ਰਖਦੇ ਹਨ ਹੇ ਸਤਿਗੁਰ ਜਾਣੀ ਜਾਣ ਜੀ ਓਹ ਮਕਾਨ ਕਿਤੇ ਦੇਗ ਤੇਗ ਥੋਂ ਨਹੀਂ ਬਣੇ ਹੇ ਸਚੇ ਪਾਤਿਸ਼ਾਹ ਦੀਨ ਦਯਾਲ ਕਲਗੀਧਰ ਪੰਥ ਕਾ ਵਾਲੀ ਜਗਤ ਗੁਰੂ ਜੀ ਓਹਨਾਂ ਨੂੰ ਐਡਾ ਭਾਰੀ ਤੇ ਉਚਾ ਦਰਜਾ ਕਿਥੋਂ ਪ੍ਰਾਪਤ ਹੋਯਾ ਹੈ ਜੀ ਕ੍ਰਿਪਾ ਕਰਕੇ ਅਸਾਂ ਨੂੰ ਸਾਰਾ ਵਿਰਤੰਤ ਦਸਹੁ ਜੀ ਹੇ ਗੁਰੂ ਜੀ ਸਾਨੂੰ ਕ੍ਰਿਪਾ ਕਰਕੇ ਸ਼ਾਂਤੀ ਬਖਸਹੁ ਜੀ ਅਸੀਂ ਤੇਰੇ ਹਾਂ ਜੀ ਸਾਨੂੰ ਤੇਰੇ ਬਾਝੋਂ ਹੋਰ ਕਿਸੇ ਦਾ ਆਸਰਾ ਹੈ ਨਹੀਂ ਜੀ । ਤਾਂ ਗੁਰੂ ਸਚਾ ਪਾਤਿਸ਼ਾਹ ਜੀ ਕ੍ਰਿਪਾ ਨਿਧਾਨ ਬਚਨ ਕੀਤਾ ਕ੍ਰਿਪਾਲ ਹੋਏ ਸ੍ਰੀ ਮੁਖਵਾਕ ਸ਼ਬਦ ਉਚਾਰਿਆ ਮਾਝ ਮਹਲਾ ੩ ॥ ਸੋ ਕੁਛ ਕਰੇ ਜਿ ਚਿਤ ਨ ਹੋਈ ॥ ਤਿਸਦਾ ਹੁਕਮ ਮੇਟ ਨ ਸਕੈ ਕੋਈ ॥ ਹੁਕਮੈ ਵਰਤੈ ਅੰਮ੍ਰਿਤ ਬਾਣੀ ॥ ਹੁਕਮੇ ਅੰਮ੍ਰਿਤ ਪੀਆਵਣਿਆ ॥ ਅਜਬ ਕੰਮ ਕਰਤੇ ਹਰ ਕੇਰੇ ॥ ਏਸ ਮਨ ਭੂਲਾ ਜਾਂਦਾ ਫੇਰੇ ॥ ਅੰਮ੍ਰਿਤ ਬਾਣੀ ਸਿਉ ਚਿਤ ਲਾਏ ਅੰਮ੍ਰਿਤ ਸਬਦ ਵਜਾਣਿਆ ॥ ਖੋਟੇ ਖਰੇ ਤੁਧੁ ਆਪਿ ਉਪਾਏ ॥ ੧ ॥ ਹੋਰ ਬਚਨ ਹੋਯਾ ॥ ਜੋ ਜੋ ਦਸੈ ਵਡਾ ਵਡੇਰਾ ਸੋ ਸੋ ਖਾਕੂ ਰਲਸੀ ਹੇ ਭਾਈ ਸਿਖੋ ਗੁਜਾਰੇ ਕਾ ਨਾਮ ਵਡਾ ਹੈ ਜਿਸ ਦੇ ਪਾਸ ਅੰਨਯ ਧੰਨਯ ਮਿਲਖ ਤੇਰਾ ਤੁਰਦਾ ਹੋਵਹਿ ਓਹ ਭਾਵੇਂ ਮਹਿਰੀ ਤਰਖਾਣੀ ਭਠਿਆਰੀ ਘੁਮਿਆਰੀ ਦਾ ਪੁਤਰ

ਹੋਵਹਿ ਸਭ ਕੋਈ ਉਸਨੂੰ ਦੇਖ ਦੇਖ ਰਾਜੀ ਹੁੰਦੇ ਨੇ ਅਰ ਉਸ ਦੇ ਨਾਲ ਮਿੰਨਤਾਂ ਸਿਉਂ ਸਾਕ ਕਰਦੇ ਕਰਾਂਵਦੇ ਹਨ ਜਿਸਦੇ ਪਾਸ ਕੁਛ ਨਾ ਹੋਵੈ ਅਰੁ ਓਹ ਭਾਵੇਂ ਕੇਡਾ ਹੀ ਉੱਚਾ ਘਰਾਨਾ ਬਣ ਬਣ ਬਠੇ ਉਸਕੀ ਓਰ ਕੋਈ ਬੀ ਸਾਕ ਕਰਣੇ ਲਈ ਮੂੰਹ ਬੀ ਭਾਈ ਚਾਰਾ ਨਹੀਂ ਕਰਦਾ ਜਟੋ ਮੋਠੋਂ ਵਡਾ ਕੌਣ, ਛੋਟਾ ਕੌਣ ਸਾਰੀ ਬਰਾਦਰੀ ਇਕ ਸਮਾਨ ਹੈ ਤੁਸੀਂ ਘਰਾਣੇ ਮਕਾਨ ਦੀ ਗੱਲ ਨੂੰ ਤਯਾਗੋ ਇਨਾਂ ਦੇ ਏਵੇਂ ਪਾਜ ਹੈਂ ਅਕਬਰ ਬਾਦਸ਼ਾਹ ਧਾਲੀਵਾਲ ਜੱਟ ਦੀ ਧੀ ਨੂੰ ਦੇਖਕੇ ਪਸੰਦ ਕੀਤੀ ਅਰ ਉਸ ਦੇ ਨਾਲ ਜਬਰਨ ਨਿਕਾਹ ਕਰਵਾਇਓ ਸੁ। ਉਸ ਜੱਟ ਕੀ ਲੜਕੀ ਨੇ ਬਾਦਸ਼ਾਹ ਦੇ ਪਾਸ ਆਪਣਾ ਸਾਰਾ ਵਰਤੰਤ ਹਾਲ ਹਵਾਲ ਆਖ ਸੁਣਾਯਾ ਜੀ ਜੇਹੜੇ ਗਰੀਬ ਲੋਕ ਹੁੰਦੇ ਹਨ ਓਹ ਭੀ ਆਪਣੀਆਂ ਧੀਆਂ ਕੇ ਤਾਈਂ ਮਿਲਣਾ ਨਹੀਂ ਤਯਾਗਦੇ ਹੁਣ ਸਾਡੀ ਮੁਸਲਮਾਨਾਂ ਦੀ ਸੰਗਤ ਦੇ ਕਾਰਣ ਮੇਰੇ ਮਾਪੇ ਅਰ ਦੂਰ ਨੇੜੇ ਦੇ ਸਾਕ ਸਰਬੰਸ ਮਿਲਣੋਂ ਹਟ ਗਏ ਹਨ ਇਹ ਬਾਤ ਅਕਬਰ ਬਾਦਸ਼ਾਹ ਨੇ ਸੁਣਦਿਆਂ ਸਾਰ ਹੀ ਹੁਕਮ ਲਿਖਕੇ ਭੇਜ ਦਿਤਾ ਭਈ ਜੋ ਹਕ ਹਮਸਾਏ ਬਿਰਾਦਰ ਰਿਸ਼ਤੇਦਾਰ ਹੋ ਸਾਰੇ ਆਇਕਰ ਦਿੱਲੀ ਸ਼ੈਹਰ ਕੇ ਬੀਚ ਆਪਣੀ ਲੜਕੀ ਤਥਾ ਭੈਣ ਤਾਈਂ ਮਿਲੋ ਮੈਂ ਤੁਮ ਸਭ ਪਰ ਅਤਿਯੰਤ ਪਰਸਿੰਨ ਹੋਵਹੁੰਗਾ ਅਰ ਤੁਹਾਨੂੰ ਸਾਰਿਆਂ ਨੂੰ ਦੇਖਕਰ ਬੜੀ ਖੁਸ਼ੀ ਸੇ ਮਿਲਹੁੰਗਾ ਤੁਮ ਸਭ ਕੋ ਵਾਜਿਬ ਹੈ ਕਿ ਦਿੱਲੀ ਸ਼ੈਹਰ ਕੇ ਬੀਚ ਆਇਕਰ ਆਪਨੀ ਰਿਹਾਇਸ਼ ਮੁਕੱਰਰ ਕਰਹੁ ਔਰ ਸਰਦਾਰਹੁੰ ਕੇ ਮੁਆ-ਫਿਕ ਮੇਰੀ ਨੌਕਰੀ ਬਜਾਵਹੁ ਅਰ ਮੁਹੰਮਦ ਰਸੂਲ ਦੀ ਉਤਮ ਉਤਮ ਮੇਂ ਆਵਹੁ ਦੀਨ ਅਰ ਈਮਾਨ ਦਾ ਕਲਮਾਂ ਪੜ੍ਹਹੁ ਤੁਸੀਂ ਜਲਦੀ ਸੇ ਆਕਰ ਮਿਲਹੁ ਸਾਰਿਆਂ ਨੂੰ ਮੈਂ ਸਿਰੋਪਾਉ

ਖਿਲਤਾਂ ਇਨਾਮ ਕਿਨਾਮ ਬਖਸ਼ ਕਰਕੇ ਖਾਤਰ ਦਾਰੀ ਕਰਾਂਗਾ ਜਾਂ ਖਤ ਪਹੁੰਚਿਆ ਤਾਂ ਪੜਦਿਆਂ ਸਾਰ ਹੀ ਬੇਟੀ ਵਾਲੇ ਬੜੇ ਹਾਜਮ ਤੇ ਸ਼ਰਮਸ਼ਾਰ ਹੋਏ ਉਤਰ ਕੋਈ ਨਾ ਦਿਤਾ। ਜੇਹੜੇ ਜੱਟ ਗਰੀਬ ਹੋਏ ਯਾ ਪਿੰਡਾਂ ਥੀਂ ਨਿਕਾਲੇ ਹੋਏ ਸਨ ਓਹਨਾਂ ਏਹ ਖਬਰ ਜਦ ਸੁਣੀ ਤਾਂ ਲਗੇ ਇਕੱਠੇ ਹੋਇ ਕਰ ਸਲਾਹ ਕਰਣੇ ਕਿ ਬਹੁਤ ਦਿਨ ਹੋਏ ਅਸੀਂ ਘਰੋਂ ਘਾਟੋਂ ਨਿਕਲੇ ਹੋਏ ਹਾਂ ਜਮੀਨਾਂ ਖੁੱਸ ਗਈਆਂ ਘਰੋਂ ਬੇਘਰ ਹੋਇ ਗਏ ਹੁਣ ਦਾਉ ਪਰਮੇਸ਼ਰ ਦਾ ਸੁਝਾਯਾ ਸਾਡੇ ਹਥ ਆਯਾ ਹੈ ਬੇਟੀ ਤੇ ਕਿਹੇ ਭੜੂਏ ਦੀ ਹੈ ਅਸੀਂ ਰਲਕੇ ਬੇਟੀ ਵਾਲੇ ਬਣੇਂ ਪਾਤਿਸ਼ਾਹ ਅਕਬਰ ਕੇ ਪਾਸ ਚਲ ਪਹੁੰਚੀਏ ਇਹ ਸਲਾਹ ਪੱਕੀ ਠੈਹਰਾਇ ਕਰ ੩੫ ਪੈਂਤੀ ਗਰੀਬ ਬੇਟੀ ਵਾਲੇ ਬਣ ਗਏ ਔਰ੩੬ ਜੱਟ ਦੋਹਤੀ ਵਾਲੇ ਤਿਆਰ ਹੋ ਗਏ ਜਾਂਦੇ ਜਾਂਦੇ ਦਿਲੀ ਸ਼ਹਿਰ ਕੇ ਬੀਚ ਜਾਇ ਪਹੁੰਚੇ। ਆਗੇ ਪਾਤਿਸ਼ਾਹ ਅਕਬਰ ਦੀ ਮਾਂ ਮਰ ਗਈ ਸੀ ਉਥੇ ਸਾਕਾਂ ਦਾ ਪੱਜ ਕਰਕੇ ਪੱਗਾਂ ਦਿਤੀਆਂ ਜਟਾਂ ਦੀ ਚਾਲ ਦੇ ਅਨੁਸਾਰ ਤੇਉਰ ਬੇਉਰ ਦਿਤੇ ਬਾਦਸ਼ਾਹ ਖਾਣੇ ਭੇਜੇ ਅਰ ਏਹ ਹੁਕਮ ਦੀਆ ਜੋ ਸਾਡਾ ਦੀਨ ਅਰ ਈਮਾਨ ਕਬੂਲ ਕਰਨਗੇ ਓਹਨਾਂ ਨੂੰ ਜਯਾਦਾ ਸਿਰੋਪਾਉ ਦੇਵਾਂਗੇ ੩੬ ਛੱਤੀ ਬਹੁਤ ਭਾਰੀ ਗਰੀਬ ਸਨ ਓਹ ਤਾਂ ਝੱਟ ਪੱਟ ਸੁਣਦਿਆਂ ਸਾਰ ਹੀ ਆਪਣਾ ਧਰਮ ਤੇ ਮਜ਼ਹਬ ਪਰੇ ਸੁਟ ਕੇ ਮੁਸਲਮਾਨ ਹੋਇ ਗਏ ਪਾਲਕੀ ਨਸ਼ੀਨ ਹੋਇ ਗਏ ਬਹੁਤ ਧਨ ਦੌਲਤੇ ਲੈਇ ਕਰ ਆਪਣਿਆਂ ਉਨ੍ਹਾਂ ਪਿੰਡਾਂ ਦੇ ਵਿਚ ਆਏ ਜਿਥੇ ਓਹਨਾਂ ਤਾਂਈ ਠਾਹਰ ਭੀ ਨਹੀਂ ਸੀ ਪ੍ਰਾਪਤ ਹੁੰਦੀ ਲੜਕੀ ਦੇ ਅਸਲੀ ਸਾਕ ਨਾਤਿਆਂ ਨੇ ਬੜਾ ਗੁਸਾ ਕੀਤਾ ਸਾਰਿਆਂ ਰਲ ਕੇ ਸਲਾਹ

ਕੀਤੀ ਜੁ ਏਹਨਾਂ ਦੀ ਰੋਟੀ ਅਲਗ ਕਰਹੁ ਬੇਟੀ ਲੈਣੀ ਦੇਣੀ ਨਹੀਂ ਬਹੁਤ ਦਿਨ ਪਿਛੇ ਉਹਨਾਂ ਦੇ ਬੇਟੀ ਬੇਟੇ ਬੜੇ ਹੂਏ ਕੋਈ ਲੇਵੇ ਦੇਵੇ ਨਹੀਂ ਤਾਂ ਇਹਨਾਂ ਨੇ ਮਿਲ ਕਰ ਆਪਸ ਵਿਚ ਇਹ ਸਲਾਹ ਠੈਹਰਾਈ ਕਿ ਅਸੀਂ ਆਪਸ ਵਿਚ ਸਾਕ ਕਰੀਏ ਕਿਸੇ ਦੂਸਰੇ ਦੀ ਅਸਾਂ ਤਾਈਂ ਕਿਆ ਪਰਵਾਹ ਹੈ ਸਗੋਂ ਇਸ ਸ਼ਰਤ ਨੂੰ ਮੁਕਰਰ ਕਰਹੁ ਕਿ ਜਿਹੜਾ ਕਿਸੇ ਦੂਸਰੇ ਨਾਲ ਸਾਕ ਕਰੇਗਾ ਓਹਦੇ ਨਾਲ ਵਰਤਣਾ ਨਹੀਂ ਹੋਵੇਗਾ ਸੰਸਾਰ ਵਿਖੇ ਜਟ ਜੇਹਾ ਦਲੇਰ ਬਹਾਦਰ ਦੇਗ ਤੇਗ ਕਾ ਧਨੀ ਨਿਰਭੈ ਕੋਈ ਹੋਰ ਨਹੀਂ ਪੈਦੇ ਹੋਯਾ ਸ਼ੇਰ ਸੂਰ ਦਾ ਹੱਠ ਹੈ ਤੈਸੇ ਇਨਕਾ ਵੀ ਹਠ ਹੈ ਸਨਮੁਖ ਜੁਧ ਥੀਂ ਕੈਰ ਨਾ ਹੋਣਾ ਮਰਨ ਪ੍ਰਯੰਤ ਸੀਸ ਜਾਇ ਹਠ ਨਾ ਜਾਏ ਇਸ ਕਰਕੇ ਐਸੇ ਪਕੇ ਹਨ ਅਰ ਨਲੱਜ ਹਨ ਜੇਹੜੇ ਪਰਾਈ ਧੀ ਕਿਉ ਬਯਾਹ ਕਰ ਆਦਰ ਮਾਨ ਨਹੀਂ ਕਰਦੇ ਇਉਂ ਉਨਾਂ ਦੀ ਧੀ ਦਾ ਭੀ ਆਦਰ ਨਹੀਂ ਹੋਵੇਗਾ ਇਹ ਅਦਲੇ ਬਦਲੇ ਹਨ ਤੁਸੀਂ ਗੁਜ਼ਾਰੇ ਵਾਲਾ ਦੇਖ ਕਰ ਸਾਕ ਕਰਹੁ ਸਭ ਇਕੋ ਜੇਹੇ ਹੈਨ ਤੁਹਾਡਾ ਇਹ ਕੀਤਾ ਹੋਇਆ ਅਗੇ ਆਇਆ॥ ਕਿੱਕਰ ਬੀਜੇ ਜੱਟ ਪੈਧਾ ਲੋੜੇ ਪਟ॥ ਸ੍ਰੀ ਮੁਖਵਾਕ ਸ਼ਬਦ–'ਲੇਖ ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰੁ॥ ਆਪੇ ਕਾਰਣ ਜਿਨ ਕੀਆ ਕਰਿ ਕਿਰਪਾ ਪਗ ਧਾਰਿ॥੧॥

ਦੋਹਿਰਾ–ਸ੍ਰੀ ਗੁਰ ਜਬ ਆਗਯਾ ਦਈ ਸਭ ਨੇ ਮਾਨੀ ਠੀਕ॥
ਲੜਕੀ ਦੇਣੀ ਦੇਖਕੇ ਘਰ ਹੋਇ ਗਰੀਬ ਸੁਨੀਕ॥੧॥

ਧਰਮ ਰਾਖਣਾ ਸਵਾਸ ਤਕ ਸਿਖੀ ਸਿਰ ਕੇ ਸੰਗ॥ ਮਰਣਾ ਕਾਇਰ ਹੋ ਨਹੀਂ ਸਨਮੁਖ ਕਰਕੇ ਜੰਗ॥੨॥ ਐਸਾ ਕਹਿ ਸਤਿਗੁਰ ਕਹਯੋ ਹੁਕਮ ਜੇ ਮਾਨੇ ਮੋਰ॥ ਓਹ ਮੇਰੋ ਕਰ ਰੂਪ ਸਭ ਜਾਨਹੁ ਸਭ ਕਰ ਜੋਰ॥੩॥ ਇਹ ਸਾਖੀ ਪੂਰਨ ਭਈ

ਮਨੀ ਸਿੰਘ ਲਿਅ ਲੇਹੁ ॥ ਜੋ ਕੋਈ ਪੜ੍ਹੇ ਪ੍ਰੇਮ ਸੇ ਮੁੜ ਨਹੀਂ ਜਨਮ ਕਰੇਹਿ ॥ ੪ ॥ ੯੮ ॥

ਆਰੰ ਸਾਖੀ ੯੯ ਵੀਂ ਪ੍ਰਾਰੰਭ ਹੋਈ

ਸਤਿਗੁਰ ਦੀਨ ਦਯਾਲ ਕਰੁਣ ਭੰਡਾਰ ਸਚੇ ਪਾਤਿਸ਼ਾਹ ਜਗਤ ਗੁਰੂ ਜੋਤੀ ਸਵਰੂਪ ਪੂਰਨ ਬ੍ਰਹਮ ਸ੍ਰੀ ਗੁਰੂ ਗੋਬਿੰਦ ਸਿੰਘ ਪੰਥ ਕਾ ਵਾਲੀ ਸੋਢੀ ਪਾਤਿਸ਼ਾਹ ਅੰਤਰਜਾਮੀ ਜਾਣੀ ਜਾਣ ਗੁਰੂ ਜੀ ਕਾ ਬੀਜਾ ਪੁਰ ਕੇ ਵਿਖੈ ਦਰਬਾਰ ਕੀਆ ਸੰਗਤਾਂ ਝੁੰਡ ਦੇ ਝੁੰਡ ਆਨ ਇਕੱਤ੍ਰ ਹੋਈਆਂ ਗੁਰੂ ਜੀ ਹੁਕਮ ਕੀਤਾ—'ਸਾਸ ਖਜਾਨਾ ਜਾਤ ਹੈ ਤਾਂਕੀ ਸੋਝੀ ਨਾਹਿ ॥ ਰਤਨ ਅਮੋਲਕ ਗਵਾਇਕੇ ਫਿਰੁ ਪਾਛੈ ਪਛੁਤਾਹਿ' ॥ ਸੰਤ ਖਾਲਸਾ ਜੀ ਅਕਾਲ ਪੁਰਖ ਕਾ ਸਿਮਰਨ ਕਰਹੁ ਦਿਨ ਰਾਤ ਅਰਾਧਨਾ ਕਰੋ ਬਚਨ ਹੋਇਆ ਸ੍ਰੀ ਮੁਖਵਾਕ ਸਾਸ ਪਲਟੇ ਨਾਮ ਬਿਨ ਧ੍ਰਿਗ ਜੀਵਣ ਸੰਸਾਰ ॥ ਇਕ ਦਮ ਗਾਫਲ ਸੌਦਮ ਕਾਕਰ। ਤਾਂ ਸੰਗਤ ਹਾਥ ਜੜ ਬੇਨਤੀ ਕਰੀ ਹੇ ਦੀਨ ਦਯਾਲ ਗੁਰੂ ਜੀ ਤੁਸਾਂ ਲਿਖਿਆ ਹੈ ਕਿਸੇ ਮੋਨੇ ਦੇ ਹਥੋਂ ਸ਼ਰਾਧ ਨਹੀਂ ਕਰਵਾਉਣੇ ਅਰ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਜਨਮ ਸਾਖੀ ਦੇ ਵਿਚ ਲਿਖਿਆ ਹੈ ਸ੍ਰੀ ਗੁਰੂ ਨਾਨਕ ਨਿਰੰਕਾਰੀ ਜੀ ਦੇ ਜੋਤੀ ਜੋਤ ਸਮਾਵਣੇ ਕੇ ਦਿਨ ਸਰਾਧ ਕਰਵਾਇਆ ਸੀ ਬਚਨ ਹੂਆ ਓਸ ਸਮੇਂ ਜਪੁਜੀ ਮੰਤ੍ਰ ਥੋਂ ਬਿਨਾ ਹੋਰ ਕੋਈ ਮੰਤ੍ਰ ਨਹੀਂ ਸੀ ਪੜ੍ਹਿਆ ਤੁਸੀਂ ਜਪੁਜੀ ਮੰਤ੍ਰ ਪੜ੍ਹ ਕੇ ਸਰਾਧ ਪੁੰਨ ਕਰੋ ਤਾਂ ਫਲੇਗਾ ਬਿੰਦ੍ਰਾਬਣ ਜਾ ਕਰ ਮਥੁਰਾ ਵਾਸੀ ਅਜੁੱਧਯਾ ਵਾਸੀ ਹੋਰ ਹਿੰਦੂ ਬੈਰਾਗੀ ਬ੍ਰਾਹਮਣ ਪਾਰਸ ਨਾਥੀ ਸਾਰਿਆਂ ਸ੍ਰੀ ਗੁਰੂ ਜੀ ਪਾਸ ਆਇ ਕਰ ਹਾਜ਼ਰ ਹੋਇਕੇ ਹਾਥ ਜੋੜੇ ਅਰ ਨਿੰਮ੍ਰਤਾ ਪੂਰਬਕ ਬੇਨਤੀ ਕਰੀ ਹੇ ਗੁਰੂ ਗਰੀਬ ਨਿਵਾਜ ਪਾਰਬ੍ਰਹਮ ਪੂਰਨ ਅਵਤਾਰ ਸ੍ਰੀ ਗੁਰੂ ਗੋਬਿੰਦ ਸਾਹਿਬ

ਸਾਹਿਬ ਦਸਵਾਂ ਗੁਰੂ ਕਲਗੀ ਅਵਤਾਰ ਨੇ ਕਾਲ ਜਨਮ ਕੋ ਮਾਰ ਅਨੇਕਾਂ ਹੀ ਤਾਰੇ ਜਿਸ ਪ੍ਰਕਾਰ ਸ੍ਰੀ ਰਾਮਚੰਦ੍ਰ ਜੀ ਮਹਾਰਾਜ ਨੇ ਰਾਵਣ ਕਉਂ ਮਾਰਿਆ ਅਰ ਫਿਰ ਰਾਮ ਅਵਤਾਰ ਨਾਮ ਕਉਂ ਜਗਤ ਕੇ ਵਿਖੇ ਪ੍ਰਗਟ ਅਥਵਾ ਨਾਮ ਵਰ ਕੀਆ ਅਰ ਸੀਤਾ ਕੀ ਪੈਜ ਰਖੀ ਰਾਖਸ਼ੋਂ ਕਾ ਸੰਘਾਰ ਕਰਕੇ ਦੇਵਤਿਆਂ ਦੀ ਰਛਾ ਕਰੀ ਤਿਸੀ ਪਰਕਾਰ ਹੇ ਸਤਿਗੁਰ ਗੋਬਿੰਦ ਸਿੰਘ ਜੀ ਮਹਾਰਾਜ ਤੁਸੀਂ ਗੁਰੂ ਨਾਨਕ ਜੀ ਕਾ ਅਵਤਾਰ ਹਉ ਜੀ ਕ੍ਰਿਪਾ ਕਰਕੇ ਔਰਗੇ ਦੁਸ਼ਟ ਕਉ ਮਾਰ ਕਰ ਅਸਾਂ ਗਰੀਬਾਂ ਦੀ ਰਛਿਆ ਕਰ ਅਸੀਂ ਤੇਰੀ ਸਰਣ ਆਏ ਹਾਂ ਹੇ ਪ੍ਰਭੋ ਤੁਸੀਂ ਕਰਤਾਰ ਦਾ ਰੂਪ ਹੋ ਅਰ ਬਲਵਾਨ ਪ੍ਰਬਲ ਹੋ॥ ਤਾਂ ਗੁਰੂ ਕ੍ਰਿਪਾ ਸਾਗਰ ਪੁਛਿਆ ਹੇ ਸਿਖੋ ਤੁਸੀਂ ਆਪਣਾ ਸਾਰਾ ਹਾਲ ਬਤਲਾਵਹੁ॥ ਹੇ ਗੁਰੂ ਜੀ ਜੋ ਪੂਜਾ ਵਾਲੇ ਅਸਥਾਨ ਠਾਕੁਰ ਮੰਦਰ ਸ਼ਿਵ ਮੰਦਰ ਦੇਵੀ ਦੇ ਮੰਦਰ ਧਰਮਸ਼ਾਲਾ ਗੁਰ ਅਸਥਾਨ ਹੋਰ ਜੋ ਜੋ ਹਿੰਦੂਆਂ ਦੇ ਚੰਗੇ ਮਕਾਨ ਅਰ ਅਸਥਾਨ ਥੇ ਓਹ ਔਰੰਗਜ਼ੇਬ ਨੇ ਹੁਕਮ ਦੇ ਕਰ ਢਹਾਇ ਅਰ ਪੁਟਾਇ ਪੁਨ: ਗਿਰਾਇ ਦੀਏ ਹੈਨ ਸਗਰੇ ਹਿੰਦੂ ਬਰਬਾਦ ਕਰ ਦਿਤੇ ਹੈਨ ਜੋ ਹਿੰਦੂਆਂ ਦੇ ਤੀਰਥਾਂ ਪਰ ਮੰਦਰ ਹੈਨ ਓਥੇ ਔਰੰਗਜ਼ੇਬ ਨੇ ਸਾਰੀ ਪਹਿਲੀ ਰੀਤੀ ਹਟਵਾਇ ਦਈ ਹੈ ਔਰ ਮੰਦਰਾਂ ਦੀਆਂ ਜੜ੍ਹਾਂ ਤਕ ਪੁੱਟ ਸਿਟਿਆ ਹੈ ਸੁ ਅਰ ਉਹਨਾਂ ਜਗਾਂ ਪਰ ਮਸੀਤਾਂ ਅਰ ਮਕਬਰੇ ਪਵਾਇ ਦਿਤੇ ਹੈਨ ਜਿਸ ਦੇ ਜ਼ੁੰਮੇਂ ਕੋਈ ਕਸੂਰ ਖ਼੍ਵਾਹਮਖ਼੍ਵਾਹ ਆਇ ਬੀ ਜਾਵੇ ਤਾਂ ਝਟਪਟ ਓਸਦੇ ਕਤਲਾਮ ਲਈ ਹੁਕਮ ਦੇ ਦਿੰਦੇ ਹੈ ਇਤਨਾ ਸੁਣ ਕਰ ਸ੍ਰੀ ਮਹਾਰਾਜ ਸ੍ਰੀ ਮੁਖਵਾਕ ਸ਼ਬਦ ਉਚਾਰਿਆ॥ ਪ੍ਰਭ ਕੈ ਸਿਮਰਨਿ ਰਿਧਿ ਸਿਧਿ ਨਉ ਨਿਧਿ॥ ਪ੍ਰਭ ਕੈ ਸਿਮਰਨਿ ਗਿਆਨੁ ਧਿਆਨੁ ਤਤੁ ਬੁਧਿ॥ ਪ੍ਰਭ ਕੈ

ਸਿਮਰਨਿ ਜਪ ਤਪ ਪੂਜਾ ॥ ਪ੍ਰਭ ਕੇ ਸਿਮਰਨਿ ਬਿਨਸੈ ਦੂਜਾ ॥ ਪ੍ਰਭ ਕੈ ਸਿਮਰਨ ਤੀਰਥ ਇਸਨਾਨੀ ॥ ਪ੍ਰਭ ਕੈ ਸਿਮਰਨਿ ਦਰਗਾਹ ਮਾਨੀ ॥ ਪ੍ਰਭ ਕੈ ਸਿਮਰਨਿ ਹੋਇ ਸੁ ਭਲਾ ॥ ਪ੍ਰਭੁ ਕੈ ਸਿਮਰਨਿ ਸੁਫਲ ਫਲਾ ॥ ਸੇ ਸਿਮਰਹਿ ਜਿਨ ਆਪਿ ਸਿਮਰਾਏ ॥ ਨਾਨਕ ਤਾ ਕੈ ਲਾਗਉ ਪਾਏ ॥ ੩ ॥ ਇਹ ਸ਼ਬਦ ਦਾ ਭੋਗ ਪਾਇ ਗੁਰੂ ਜੀ ਬਚਨ ਕੀਤਾ ਜਿਸ ਰੋਜ਼ ਦਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਹਿੰਦੂ ਧਰਮ ਕੇ ਰੱਖਯਕ ਉਪਰ ਭਾਣਾ ਵਰਤਿਆ ਹੈ ਉਸ ਦਿਨ ਸੇ ਔਰੰਗਜ਼ੇਬ ਕੇ ਤਾਈਂ ਸੌਦਾ ਕੀ ਮਰਜ ਹੋ ਰਹੀ ਹੈ ਓਸ ਭਾਰੀ ਪਾਪ ਕੇ ਬਲ ਸੇ ਉਸ ਪਾਪੀ ਕੀ ਮੱਤ ਮਾਰੀ ਗਈ ਹੈ ਸੋ ਰਈਯਤ ਕਉ ਵੈਰੀ ਜਾਨਣੇ ਯੋਗਯ ਹੈ ਨਹੀਂ। ਰਈਯਤ ਬੇਟੇ ਮਵਾਫਕ ਹੋਵਤੀ ਹੈ ਔਰੰਗ ਦੀ ਆਰਬਲਾ ੮੯ ਉਨਾਨਵੇਂ ਵਰਖ ਦੀ ਹੈ ਪਰ ਇਸ ਨੇ ਕੇਵਲ ਪੰਜਾਹ ਬਰਸ ਹੀ ਰਾਜ ਕਰਣਾ ਹੈ ਅਜੇਹੇ ਭਾਰੀ ਪਾਪ ਕੇ ਕਰਣੇ ਕਰਕੇ ਇਸ ਕਾ ਸਾਰਾ ਤੇਜ ਪ੍ਰਤਾਪ ਘਟ ਜਾਵੇਗਾ। ਸੰਮਤ ੧੭੬੪ ਸਤਾਰਾਂ ਸੌ ਚੌਠ ਮਹੀਨੇ ਫਗਣ ਦੇ ੨੧ ਇਕੀਸ ਦਿਨ ਗਏ ਪਿਛੇ ਔਰੰਗਜ਼ੇਬ ਦੀ ਮੌਤ ਹੈ ਹੇ ਪਿਆਰਿਓ ਅਜੇ ਤਿੰਨ ਵਰਖ ਕੀ ਡੇਰ ਹੈ ਤੁਸੀਂ ਪਰਮੇਸ਼ਵਰ ਨਿਰੰਕਾਰ ਜੋਤੀ ਸਵਰੂਪ ਅਕਾਲ ਪੁਰਖ ਕਾ ਭਜਨ ਕਰਹੁ ਸਿਮਰਨ ਕਰਹੁ ਨਾਮ ਜਪਹੁ ॥ ਸ੍ਰੀ ਮੁਖਵਾਕ ॥ ਕਬਹੂ ਹੋਇ ਬਹੈ ਬਡ ਰਾਜਾ ॥ ਕਬਹੂ ਭੇਖਧਾਰੀ ਨੀਚ ਕਾ ਸਾਜਾ ॥ ਪ੍ਰਮੇਸ਼ਵਰ ਕਾ ਭਾਣਾ ਹੈ ਦੇਖਹੁ ਇਹਨਾਂ ਮੰਦਰਾਂ ਦੀ ਸਭ ਰਚਨਾਂ ਨਵੀਨ ਰਚੀ ਜਾਲਹਿਗੀ ਪੁਨਃ ਸਰਬ ਸੰਗਤ ਰਲ ਕਰ ਬੇਨਤੀ ਕਰੀ ਹੇ ਗੁਰੂ ਗਰੀਬ ਨਿਵਾਜ ਜੀ ਜਿਸ ਮੰਤਰ ਕੀ ਸਾਧਨਾ ਸਾਥ ਤੁਸੀਂ ਤ੍ਰਿਕਾਲ ਦ੍ਰਿਸ਼ਟੀ ਹੂਏ ਹੋ ਤੁਸੀਂ ਅਗੰਮ ਦੀਆਂ ਖਬਰਾਂ ਅਸਾਂ ਤਾਂਈ ਬਤਲਾਉਂਦੇ ਹਉਂ ਅਸਾਂ ਤਾਈਂ ਭੀ

ਆਪਣਾ ਕੋਈ ਗੁਰ ਮੰਤਰ ਬਖਸਹੁ ਜੀ ਜਿਸ ਕੇ ਜਾਪ ਕਰਣੇ ਪੜਨੇ ਸੇ ਅਸਾਡੇ ਮੇਂ ਭੀ ਕਲਾ ਸ਼ਕਤੀ ਸਿੱਧ ਹੋਵੇ ਜੀ ਅਸੀਂ ਬਥੇਰੀਆਂ ਗਾਇਤ੍ਰੀਆਂ ਪੜ੍ਹ ਚੁਕੇ ਹਾਂ ਜੀ ਹਾਸਲ ਕੁਛ ਨਾ ਹੂਆ ਨਾ ਸਾਂਤ ਆਈ ਨਾ ਗਿਆਨ ਪ੍ਰਾਪਤ ਹੂਆ ॥ ਗਾਇਤ੍ਰੀਆਂ ਪੜਨੇ ਸੇ ਸਾਡਾ ਜਨਮ ਜਨਮ ਬਿਅਰਥ ਗਇਆ ਹੈ ਗੁਰੂ ਜੀ ਅਸੀਂ ਭੁਲੇ ਫਿਰੇ ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਬੋਧਾ ਅਵਤਾਰ ਹੈ ਗੁਰੂ ਨਾਨਕ ਸਾਹਿਬ ਜੀ ਦੀ ਬਾਣੀ ਵਿਚ ਹੀ ਕਲਾ ਹੈ ਜਪੁਜੀ ਪੜ੍ਹਨੇ ਸੇ ਗਾਇਤ੍ਰੀ ਕਾ ਤੇਜ ਪਰਤਾਪ ਘਟ ਗਿਆ ਹੈ ਤਾਂ ਹੀ ਏਂ ਕਲਜੁਗ ਤੁਹਾਡਿਆਂ ਸਿੰਘਾਂ ਨੂੰ ਨਰਕ ਵੱਲ ਖੜਨ ਦਾ ਨਾਉਂ ਬੀ ਨਹੀਂ ਲੈਂਦਾ ਤਾਂ ਗੁਰੂ ਸਚੇ ਪਾਤਿਸ਼ਾਹ ਕਰਨ ਕਾਰਨ ਜੋਤੀ ਸਵਰੂਪ ਪਤਿਤ ਪਾਵਨ ਪ੍ਰਸੰਨ ਹੋਇ ਬੋਲੇ ਹੇ ਸਿੰਘੋ ਤੁਸੀਂ ਪਿਛੇ ਦੇਵਤਿਆਂ ਦੇ ਅਵਤਾਰ ਥੇ ਜਿਸ ਕਾਰਣ ਤੁਹਾਨੂੰ ਇਹ ਸੁਧ ਗਿਆਨ ਪ੍ਰਤੀਤ ਹੋਇਆ, ਜੁ ਤੁਸਾਂ ਸ੍ਰੀ ਗੁਰੂ ਨਾਨਕ ਜੀ ਦੀ ਬਾਣੀ ਨੂੰ ਅਮਰ ਅਰ ਪਵਿਤਰ ਜਾਣਿਆਂ ਤੁਹਾਡੇ ਪੂਰਬਲੇ ਕਰਮ ਅਰ ਭਾਗ ਉਦੇ ਹੋਏ ਹਨ ਖੋਟੀ ਮੱਤ ਅਰ ਬੁਧ ਸੇ ਰਸ ਨਹੀਂ ਆਂਵਦਾ ਸ੍ਰੀ ਗੁਰੂ ਨਾਨਕ ਜੀ ਆਦਿਕ ਦਸਾਂ ਅਵਤਾਰਾਂ ਕੇ ਸ਼ਬਦ ਪੜ੍ਹੇ ਅਰ ਪੜ੍ਹਾਵੇ ਤਾਂ ਸਿਖੀ ਪ੍ਰਾਪਤਿ ਹੋਵੇਗੀ ॥ ਸ੍ਰੀ ਮੁਖਵਾਕ ॥ ਮੰਤ੍ਰ ਵਬਾਣੀ ਸ਼ੀਹਣੀ ਕੇ ਦੂਧ ਸਮਾਨ ਹੈ ਬਿਨਾਂ ਸੁਵਰਨ ਦੇ ਪਾਤ੍ਰ ਨਹੀਂ ਰਹਿ ਸਕਦਾ ਤੁਹਾਡੇ ਹਿਰਦੇ ਕੋਮਲ ਹਨ ਗੁਰੂ ਬਾਣੀ ਸਮਾਇ ਜਾਵਹਿਗੀ ਤੁਸੀਂ ਅੰਮ੍ਰਿਤ ਵੇਲੇ ਜਪੁਜੀ ਸਾਹਿਬ ਪੜਿਆ ਕਰਹੁ ਸੰਧਯਾ ਵੇਲੇ ਰਹਿਰਾਸ ਦਾ ਪਾਠ ਕਰਿਆ ਕਰਹੁ। ਪ੍ਰਸਾਦਿ ਛਕ ਕੇ ਰਾਤ ਕੋ ਬਿਸ੍ਰਾਮ ਕਰਣੇ ਦਾ ਸਮਯ ਆਰਤੀ ਸੋਹਿਲੇ ਕਾ ਪਾਠ ਕਰਹੁਗੇ ਤਾਂ ਸੁਖ ਪਾਵਹੁਗੇ। ਸਭਨਾਂ ਰਲ ਕੇ ਅਰਜ਼

ਕਰੀ ਹੇ ਗੁਰੂ ਸਚੇ ਪਾਤਿਸ਼ਾਹ ਜੀ ਤੇਰੀ ਸਿਖਿਆ ਲੈ ਕੇ ਅਸੀਂ ਫੇਰ ਕਿਸੇ ਪਾਸਹੁ ਪੁਛਣੇ ਯੋਗ ਨਹੀਂ ਰਹੇ ਪਰ ਛੋਹਤ ਦੂਸ਼ਣ ਕੇ ਤੀਖਣ ਡੰਨ ਹਨ ਅਸੀਂ ਕਿਸ ਤਰਾਂ ਲਾਹਿਆ ਕਰਾਂਗੇ ਬਚਣ ਹੋਇਆ ਜਪੁਜੀ ਮੰਤ੍ਰ ਪੜ੍ਹ ਕਰ ਤੁਸੀਂ ਸੁਧ ਕਰ ਲਿਆ ਕਰਹੁ ਭਾਵੇਂ ਕੈਸੀ ਛੋਹਤ ਦੂਸਨਾਂ ਹੋਵਹਿ ਇਕੋਤਰ ਸੌ ੧੦੧ ਪਾਠ ਜਪੁਜੀ ਸਾਹਿਬ ਕੇ ਸੁਧ ਹੋਇ ਕਰਣੇ ਸੇ ਛੋਹਤ ਦੂਸਨਾ ਹਟ ਜਾਇਗੀ ਅਰੁ ਸੁਧਤਾ ਹੋਇ ਜਾਵਹਿਗੀ ਸਿੰਘੋ ਤੁਸਾਂ ਮੇਰਾ ਹੁਕਮ ਮੰਨਣਾ ਗੰਗਾ ਦੀ ਲੋੜ ਨਹੀਂ ਰਖਣੀ ਜਦ ਗੰਗਾ ਦੀ ਮਿਆਦ ਪੂਰੀ ਹੋਇ ਜਾਵਹਿਗੀ ਫੇਰ ਸਾਰੇ ਹੀ ਹਿੰਦੂ ਸਿੰਘ ਧਰਮ ਕੇ ਕਰਮ ਕਰਣੇ ਲਗ ਜਾਵਹਿਗੇ ਤੁਸਾਂ ਸ੍ਰੀ ਗੁਰੂ ਗਰੰਥ ਸਾਹਿਬ ਜੀ ਦਾ ਪਰੇਮ ਭਾਂਵਨਾ ਸੇ ਪਾਠ ਕਰਾਵਣਾ ਵਿਆਹ ਦੀ ਮਿਰਯਾਦਾ ਜੋ ਅਗੇ ਦੱਸ ਚੁਕੇ ਹਾਂ ਐਸੇ ਕਰਣੀ ਥਾਲੀ ਮਣਸਣੇ ਦੇ ਥਾਂ ਤੁਸਾਂ ਪੰਜ ਪੌੜੀਆਂ ਦਾ ਪਾਠ ਕਰਨਾ ਜਪੁਜੀ ਪੜ੍ਹ ਕਰ ਅਰਦਾਸ ਵਾਰ ਸ੍ਰੀ ਭਗਉਤੀ ਕੀ ਕਰਣੀ ਜੋ ਸਹਾਇਤਾ ਹੋਵਹਿ ਸਿਖਾਂ ਅਰਜ ਕਰੀ ਜੀ ਗਰੀਬ ਨਿਵਾਜ ਜੀ ਮੈਂ ਬਹੁਤ ਦਿਨਾਂ ਦਾ ਭੁਖਾ ਸਾਂ ਜੀ ਤੇ ਭੁਖ ਤਿਖਾ ਨੇ ਐਸੇ ਬੇ-ਹਾਲ ਕਰ ਦਿਤਾ ਹੈ ਜੋ ਆਪਣੀ ਜਾਨ ਦੀ ਭੀ ਸੁਧ ਬੁਧ ਭੁਲ ਗਈ ਸੀ ਇਸ ਅਜਾਣ ਪਣੇ ਦੇ ਦੁਖ ਵਿਚ ਮਸਲੇ ਦਾ ਛੋਹਿਆ ਹੋਇਆ ਅੰਨ ਪਾਣੀ ਖਾਇ ਪੀ ਬੈਠਾ ਹਾਂ ਜੀ ਹੁਣ ਦਿਲ ਵਿਚ ਪਛੋਤਾਵਾ ਤੇ ਡਰ ਐਸਾ ਘਰ ਕਰ ਗਿਆ ਹੈ ਜੋ ਹੋਰ ਕੁਛ ਸੁਝਦਾ ਬੁਝਦਾ ਹੀ ਨਹੀਂ । ਜੋ ਉਪਾਉ ਦਸੋ ਓਹ ਕਰਾਂ ਤੇ ਬੇਧਰਮੀ ਹੋਕਰ ਨਾਂ ਮਰਾਂ । ਸਤਿਗੁਰੂ ਹੋਏ ਕ੍ਰਿਪਾਲ ਬਚਨ ਕੀਤਾ ਖਾਣਾ ਪੀਣਾ ਪਵਿਤ੍ਰ ਹੈ ਦਿਤੋਨ ਰਿਜਕ ਸੰਬਾਹਿ ਹੇ ਸਿਖਾ ਆਪਣੀ ਜਾਨ ਦੀ ਰਛਿਆ ਕਰਨੀ ਯੋਗ ਹੈ ਤੂੰ

ਇਕੋਤ੍ਰ ਸੋ ੧੦੧ ਜਪੁਜੀ ਮੰਤ੍ਰ ਕਾ ਪਾਠ ਕਰ ਫੇਰ ਤਨਖਾਹ ਬਖਸ਼ਾਇ ਤਉ ਸੁਧ ਹੋਇ ਜਾਹਿੰਗਾ. ਪੰਜ ਸਿੰਘ ਸਾਧਾਂ ਨੂੰ ਯਥਾ ਸ਼ਕਤਿ ਪ੍ਰਸ਼ਾਦਿ ਛਕਾਇ ਤਾਂ ਇਕ ਸਿਖ ਨੇ ਹਥ ਜੋੜ ਬੇਨਤੀ ਕਰੀ ਗੁਰੂ ਸਚਾ ਪਾਤਿਸ਼ਾਹ ਜੀ ਮੈਂ ਭੁਲ ਕੇ ਮੁਸਲੇ ਦੇ ਭਾਂਡੇ ਵਿਚ ਪਾਣੀ ਪੀਤਾ ਸੀ ਮੇਰੇ ਵਾਸਤੇ ਕੀ ਆਗਯਾ ਹੈ ਜੀ, ਗੁਰੂ ਕ੍ਰਿਪਾ ਸਾਗਰ ਬਚਨ ਫੁਰਮਾਯਾ ਹੇ ਸਿਖਾਂ ਤੂੰ ਪੰਜ ਪਾਠ ਜਪੁਜੀ ਮੰਤ੍ਰ ਕੇ ਕਰ ਲੇਹੁ, ਪੰਜ ਸਿੰਘ ਕਛ ਕ੍ਰਿਪਾਨ ਦੀ ਰਹਿਤ ਬਹਿਤ ਵਾਲਿਆਂ ਨੂੰ ਯਥਾ ਸਕਤ ਪ੍ਰਸ਼ਾਦਿ ਛਕਾ ਦੀਵਾਨ ਵਿਚ ਬੈਠੇ ਹੋਇ ਸਿੰਘਾਂ ਸਿਖਾਂ ਸਮੂੰਹ ਸਾਧ ਸੰਗਤ ਦੇ ਜੋੜੇ ਝਾੜ ਸੰਗਤ ਨਾਲ ਰਲ ਜਾਵਹੁ ਇਕ ਸਿਖ ਪ੍ਰਾਰਥਨਾ ਕਰੀ ਹੇ ਗੁਰੂ ਜੀ ਮੈਥੋਂ ਤੁਰਕਣੀ ਦੀ ਸੰਗਤ ਹੋਇ ਹੈ ਜੀ ਓਹ ਕਹਿੰਦੀ ਹੈ ਕਿ ਤੂੰ ਮੇਰੇ ਸੰਗ ਖਾਣਾ ਖਾਹੁ ਅਰ ਮੁਸਲਮਾਨ ਹੋਵਹੁ ਅਰ ਕਲਮਾਂ ਪੜ੍ਹ ਲੇਵਹੁ । ਬਚਨ ਹੂਆ 'ਮਾਨੁਖ ਕੀ ਟੇਕ ਬਿਰਥੀ ਸਭ ਜਾਨ ॥ ਦੇਵਨ ਕਉ ਏਕੈ ਭਗਵਾਨ ॥' ਹੇ ਸਿਖਾ ਨਾਲ ਖਾਇ ਕਰ ਧਰਮ ਨਹੀਂ ਹਾਰਣਾ ਆਗੇ ਵਿਕਰੀ ਲੋਗ ਟਿਕੇ ਜੰਞੂ ਵਾਲੇ ਵੇਸਵਾ ਕੀ ਸੰਗਤ ਰਖੀ ਬੈਠੇ ਹਨ ਆਪਣਾ ਖਾਣੇ ਸੇ ਹਿੰਦੂਆਂ ਦੇ ਸਾਥ ਵਕਤ ਕੇ ਪਰਵਾਰ ਹੋਤੇ ਹੈਨ, ਤੂੰ ਵਾਹਿਗੁਰੂ ਦਾ ਨਾਮ ਸਿਮਰਨ ਕਰ ਧਰਮ ਨਾ ਹਾਰ ਸਿੰਘ ਪੰਥ ਹਈ ਅਪਰ ਅਪਾਰ ਲਾਂਗਰੀ ਅਰਜ ਕਰੀ ਜੀ ਸਚੇ ਪਾਤਿਸ਼ਾਹ ਪਸੂ ਦੀ ਹਡੀ ਗੋਹੇ ਦੇ ਬਾਲਣ ਵਿਚ ਪੈ ਕੇ ਸੜ ਗਈ ਹੈ ਕੀ ਹੁਕਮ ਹੈ ਜੀ ਤਾਂ ਬਚਨ ਹੋਇਆ ਅਗਨਿ ਨਿਕਾਲ ਸਟਹੁ ਲੋਹ ਨੂੰ ਮਾਂਜ ਕਰ ਮਿਟੀ ਦਾ ਚਉਂਕਾ ਪਾਵਹੁ ਸਾਰੇ । ਲਾਂਗਰੀ ਕੇ ਸਾਹਮਣੇ ਇਸ਼ਨਾਨ ਕਰਕੇ ਜਪੁਜੀ ਸਾਹਿਬ ਜੀ ਦਾ ਪਾਠ ਕਰਹੁ ਫੇਰ ਲਾਂਗਰੀ ਨੇ

ਬੇਨਤੀ ਕਰੀ ਹੇ ਗੁਰੂ ਕਰੁਣਾ ਸਾਗਰ ਜੀ ਅਸਾਂ ਤਾਂਈ ਪਰਸ਼ਦਿ ਕਾ ਕਯਾ ਹੁਕਮ ਹੈ ਜੀ ਬਚਨ ਹੋਇਆ ਦੇਗ ਦੇ ਪਿਛੋਂ ਦੋ ਪਰਸਾਦੇ ਘੋੜੇ ਅਰ ਗਊਆਂ ਨੂੰ ਅਰ ਚੂਹੜਿਆਂ ਨੂੰ ਦੇ ਦੇਵਹੁ ॥ ਇਕ ਸਿਖ ਅਰਜ ਕਰੀ ਜੀ ਜਿਸ ਕਚੇ ਭਾਂਡੇ ਕਉ ਕਾਂ ਕੁਤਾ ਜੂਠਾ ਕਰ ਦੇਵੈ ਓਸ ਦੇ ਲਈ ਕੀ ਆਗਯਾ ਹੈ। ਹੇ ਸਿਖੋ ਘਿਉ ਗੁੜ ਜੂਠਾ ਨਹੀਂ ਹੁੰਦਾ ਹੋਰ ਪਦਾਰਥ ਖਾਣੇ ਵਾਲਾ ਜੂਠਾ ਹੋਤਾ ਹੈ ਜੋ ਪਾਤ੍ਰ ਮਾਂਗਨ ਵਿਖੇ ਨਾ ਆਵੈ ਓਹ ਅਸੱਧ ਹੈ ਜ ਅੱਗ ਵਿਚ ਪਾ ਕਰ ਸੁਧ ਹੋ ਜਾਵੈ ਓਹ ਸੁਧ ਹੈ ਚਾਂਦੀ ਸੋਨੇ ਕੇ ਪਾਤ੍ਰ ਧੋਵਣੇ ਸੇ ਹੀ ਸੁਧ ਹੋ ਜਾਵਤੇ ਹੈਂ ਪੁਰਸ਼ੋ ਜੇਕਰ ਭਾਂਡਾ ਢਕਿਆ ਰਹੇ ਤਾਂ ਪਹਿਲੀ ਪੌੜੀ ਪੜ੍ਹ ਭਗੌਤੀ ਸਹਾਈ ਪੜ੍ਹ ਕਰ ਕਰਦ ਭੇਟ ਕਰ ਛਕੋ ਜੋ ਖਾਲੀ ਭਾਂਡਾ ਹੋਵੈ ਤਾਂ ਅਗਨਿ ਵਿਚ ਪਾਇ ਕਰ ਸੋਧ ਲਵੋ ॥ ਦੋਹਰਾ ॥ ਹਾਥ ਜੋੜ ਸੰਗਤ ਕਹਯੋ ਸੁਨਹੁ ਗਰੀਬ ਨਿਵਾਜ ॥ ਹਉ ਅਪਰਾਧੀ ਅਵਗੁਨੀ ਬਹੁ ਪਾਪੀ ਮੰਦ ਕਾਜ ॥ ੧ ॥ ਹੇ ਸਤਿਗੁਰ ਬਖਸ਼ਿੰਦ ਤੂੰ ਬਖਸਹੁ ਸਦਾ ਅਨਾਥ ॥ ਹਮ ਕੂਕਰ ਦੁਆਰੇ ਖੜੇ ਸੁਨਹੁ ਪੰਥ ਕੇ ਨਾਥ ॥ ੨ ॥ ਸ੍ਰੀ ਮੁਖਵਾਕ ॥ ਲੇਖੇ ਗਨਤ ਨ ਛੂਟੀਐ ਖਿਨ ਖਿਨ ਭੂਲਨ ਹਾਰ ॥ ਬਖਸਣ ਹਾਰਾ ਬਖਸ ਲੈ ਨਾਨਕ ਪਾਰੁ ਉਤਾਰ ॥ ਇਸ ਪ੍ਰਕਾਰ ਸਾਖੀ ਪੂਰੀ ਹੋਈ ॥੩॥੨੯॥ ਬੋਲੋ ਭਾਈ ਜੀ ਵਾਹਿਗੁਰੂ ਜੀ ॥

## ਆਗੇ ਸਾਖੀ ਹੋਰ ਚਲੀ ॥

ਸਤਿਗੁਰੂ ਦੀਨ ਦਯਾਲ ਕ੍ਰਿਪਾ ਸਾਗਰ ਕਰੁਣਾ ਭੰਡਾਰ ਬੀਜਾ ਪੁਰ ਵਿਖੇ ਅਪਰ ਅਪਾਰ ਦੀਵਾਨ ਲਗਾਯਾ ਬੇਸੁਮਾਰ ਸੰਗਤਾਂ ਆਈਆਂ ਹਿੰਦੂ ਬੇਦਮਤ ਵਾਲੇ ਗੁਰੂ ਜੀ ਪਾਸ ਆਏ ਤੇ ਆਪਣੀ ਹਰਿ ਚਰਚਾ ਕਰਣੇ ਲਗੇ ਹੇ ਗੁਰੂ ਜੀ ਅਸੀਂ ਮਾਸ ਸ਼ਰਾਬ

ਨਹੀਂ ਵਰਤਦੇ ਚੋਰੀ ਨਹੀਂ ਕਰਦੇ ਝੂਠ ਨਹੀਂ ਬੋਲਦੇ ਜੀਵਾਂ ਦੀ ਹਤਿਆ ਨਹੀਂ ਕਰਦੇ ਗੰਗਾ ਰ.ਇਆ ਹੋਰ ਤੀਰਥ ਕਿਰਿਆ ਕਰਮ ਦੀਵਾ ਵੱਟੀ ਏਹ ਭੀ ਵਰਤਮਾਨ ਨਹੀਂ ਕਰਦੇ ਇਨਾਂ ਵਿਚ ਹਾਸਲ ਕੁਛ ਨਹੀਂ ਹੈ ਜੀ ਪ੍ਰਾਣੀ ਦੇ ਫੁੱਲ ਇਸ ਵਾਸਤੇ ਨਹੀਂ ਤਾਰਦੇ ਜੀ ਜੋ ਨਿਰਜੀਉ ਅਸਤ ਹੈਨ ਓਨਾਂ ਕੇ ਤਾਰਨੇ ਨਾ ਤਾਰਨੇ ਸੇ ਜੀਉਂਦੀ ਗਤੀ ਅਪਗਤੀ ਕਲਪਤ ਭਰਮ ਅਧਿਆ ਰੋਪ ਹੈ । ਗੁਰੂ ਜੀ ਸ੍ਰੀ ਮੁਖਵਾਕ ਸ਼ਬਦ ਉਚਾਰਿਆ ਆਵਤ ਕਛੂ ਨਾ ਦੀਸਈ ਨਾ ਦੀਸੈ ਜਾਤ ।' ਹੇ ਸਿਖੋ ਅਸੀਂ ਪਰਮੇਸ਼ਰ ਦਾ ਭਗਤ ਸਿਮਰਨ ਸਿੱਧ ਜਾਨਦੇ ਹਾਂ ਦਾਨ ਵਿਦਯਾ ਵਾਨ ਕੋ ਧਰਮ ਮਾਰਗੀ ਕੋ ਦੇਂਵਦੇ ਹਾਂ, ਵਿਧਵਾ ਇਸਤ੍ਰੀ ਕਾ ਦੂਜੀ ਵਾਰ ਕਰੇਵਾ ਕਰਦੇ ਹਾਂ ਤਾਂ ਗੁਰੂ ਜਾਣੀ ਜਾਣ ਕਿਰਪਾ ਨਿਧਾਨ ਬਚਨ ਕੀਤਾ ਤੁਸੀਂ ਧੰਨ ਹਉ ਤੁਹਾਡੇ ਤਾਂ ਸਰਬ ਕਰਮ ਅਛੇ ਹਨ ਸਾਡੇ ਸਾਥ ਤੁਹਾਡੀਆਂ ਸਗਰੀਆਂ ਰੀਤਾਂ ਬਰਾਬਰ ਮਿਲਦੀਆਂ ਹਨ ਤੁਹਾਡੇ ਪੁਰ ਬੜੇ ਪਰਸਿੰਨ ਹੋਏ ਹਾਂ ਪਰ ਦੋ ਕਰਮ ਤੁਹਾਡੇ ਐਸੇ ਖਰਾਬ ਹਨ ਜਿਨਹੁ ਨ ਤੁਹਾਡੇ ਸਭ ਕਰਮ ਧਰਮ ਅਰ ਗੁਣ ਨਿਕੰਮੇ ਕਰ ਦਿਤੇ ਹਨ ਏਹੋ ਤੇ ਤੁਸੀਂ ਸਿਰ ਮੁਨਾਂਵਦੇ ਹਉ ਤਾਂਤੇ ਤੁਰਕ ਜੈਸੇ ਦ੍ਰਿਸਟਿ ਆਂਵਦੇ ਹੋ ਦੂਸਰੇ ਤਮਾਕੂ ਜੋ ਨਿਖਿੱਧ ਹੈ ਓਹ ਪੀਂਦੇ ਖਾਂਦੇ ਹਉ ਇਨ ਮੰਦ ਕਰਮਨ ਕਰ ਤੁਹਾਡਾ ਸਾਡਾ ਮੇਲ ਗੇਲ ਨਹੀਂ ਹੋਇ ਸਕਦਾ ਤੁਹਾਡੇ ਕਰਮ ਧਰਮ ਨਿਕੰਮੇ ਹਨ ਕੇਸ ਮੂਛ ਦਾੜੀ ਆਦਮੀ ਦੀ ਸੂਰਤ ਬਤਲਾਉਂਦੇ ਹਨ ਨਹੀਂ ਤਾਂ ਔਰਤ ਜੈਸਾ ਹੁੰਦਾ ਹੈ ਅਕਾਲ ਪੁਰਖ ਨੇ ਸਬਰ ਵਸਤੂ ਰਛਿਆ ਕੇ ਵਾਸਤੇ ਰਚੀਆਂ ਹਨ । ਜੇ ਤੁਸੀਂ ਕੇਸ ਦਾਹੜੀ ਮੂਛ ਨਾ ਮੁਨਾਉਂਦੇ ਤਾਂ ਤੁਸਾਥੋਂ ਮੁਸਲੇ ਬੀ ਡਰਦੇ ਅਰ ਤੁਸੀਂ

ਦੇਵਤਿਆਂ ਜੈਸੇ ਹੋਂਦੇ ਅਸੀਂ ਤੁਹਾਡੇ ਇਹ ਦੋਨੋਂ ਮੰਦ ਕਰਮ ਦੇਖ ਕਰ ਅਸਚਰਜ ਹੋਂਵਦੇ ਹਾਂ ਤੁਸੀਂ ਆਪਣੀ ਹਥੀਂ ਆਪਨੀ ਪਤਿ ਗਵਾਈ ਆਪ ਹੀ ਜਾਣ ਬੁਝ ਕਰ ਸਿਰ ਨਾਈ ਦੇ ਹਵਾਲੇ ਕਰ ਦਿੰਦ ਹਉ ਪਿਛੇ ਰਾਜਧਾਨੀ ਧਰਮ ਡੰਡ ਦਿੰਦੇ ਹੋਂਦੇ ਸਨ । ਸਿਰ ਮੂੰਹ ਮਨਾ ਕੇ ਛਡ ਦਿਓ ਸੋ ਤੁਸੀਂ ਬਿਨਾਂ ਤਕਸੀਰ ਬਿਨਾਂ ਗੁਨਾਹ ਬਲਕੇ ਪ੍ਰਸਿੰਨਤਾ ਪੂਰਬਕ ਸਿਰ ਮੁਨਾਂਉਂਦੇ ਹਉ ਤੁਸੀਂ ਸਿਆਣੇ ਹੋਕਰ ਪਾਗਲ ਬਣਦੇ ਹ ਤੁਸੀਂ ਤਮਾਕੂ ਵਰਤਕੇ ਆਪਣੇ ਪੁੰਨ ਨਿਸਫਲ ਕਰ ਲੀਤੇ ਹੈਨ ਪਰ ਤੁਸੀਂ ਪਰਮੇਸ਼ਰ ਜੀ ਦਾ ਕੁਛ ਕੁਛ ਭਜਨ ਕਰਦੇ ਹੋ ਇਸ ਕਾਰਣ ਅਸੀਂ ਤੁਹਾਨੂੰ ਅਛੇ ਕਰਕੇ ਜਾਣਦੇ ਹਾਂ ਅਸਾਡਾ (ਖਾਲਸੇ ਦਾ) ਰਹਿਤ ਬਾਣਾ ਸ਼ੇਰ ਜੈਸਾ ਹੈ ਇਨਾਂ ਸਿੰਘਾਂ ਤੋਂ ਤ੍ਰਿਲੋਕੀ ਡਰੈਂਗੀ ਅਰ ਤਿਰਲੋਕੀ ਮੈਂ ਪਰਸਿੱਧ ਹੋਹਿੰਗੇ ਧਰਮ ਅਰਥ ਕਾਮ ਮੋਖ ਯੁਕਤ ਏਹ ਅਸਾਡਾ ਖਾਲਸਾ ਪੰਥ ਹੈ ਜਗਤ ਉਜਾਗਰ ਵਿੱਦਯਾ ਸਾਗਰ ਦਿਨ ਦਿਨ ਪ੍ਰਬਲ ਹੋਵੇਗਾ ਅਕਾਲ ਪੁਰਖ ਸਿੰਘ ਪੰਥ ਬਣਾਇਆ ॥ ਏਹ ਰਤਨ ਨਹੀਂ ਛਪੇ ਛਪਾਇਆ ॥ ਵਾਹਿਗੁਰੂ ਜੀ ਕੀ ਫਤੇ ਬੁਲਾਏ ॥ ਸਿੰਘ ਨ ਛਿਪਣ ਕਿਸੇ ਦੇ ਛਪਾਏ ॥ ਜੈਸੇ ਸ਼ੇਰ ਨ ਮਿਰਗੀਂ ਰਲਦੇ ॥ ਕਿਸੀ ਪੰਥ ਦੀ ਕਾਣ ਨ ਕਰਦੇ ॥ ਵਾਹਿਗੁਰੂ ਕਾ ਮੰਤ੍ਰ ਜਪਦੇ ॥ ਦੇਸ ਬਿਦੇਸੀ ਮੂਲ ਨ ਛਪਦੇ ॥ ਝਟਕੇ ਛਕਣ ਸਿੰਘ ਬਨਵਾਏ ॥ ਜਪੁਜੀ ਮੰਤ੍ਰ ਲੈਣ ਕਮਾਏ ॥ ਸਿੰਘਾਂ ਨਾਲ ਰਲ ਫਤੇ ਗਜਾਏ ॥ ਚੌਕਾ ਬਾਹਰਾ ਕੇਸ ਜੁਣਾਏ ॥ ਜਪੁਜੀ ਪੜ ਸੁਚੇ ਹੋਇ ਜਾਇੰ ॥ ਅੰਤਰ ਗੁਰੂ ਕਾ ਧਿਆਨ ਲਗਾਇੰ ॥ ਹੇ ਸਿੱਖੋ ਜੋ ਸਿੰਘ ਹੋਇ ਕਰ ਹੋਰਨਾਂ ਮੰਤਰਾਂ ਸੇ ਗਤੀ ਚਾਹੇਗਾ ਓਸ ਨੂੰ ਮੇਰਾ ਸਿੰਘ ਨਹੀਂ ਜਾਨਣਾ ਸੰਗਤ ਅਰਜ਼ ਕਰੀ ਹੇ

ਗੁਰੂ ਗਰੀਬ ਨਿਵਾਜ ਜੀ ਤੁਸਾਂ ਅਚਾਰਜ ਦੇ ਹਥੋਂ ਕਿਰਿਆ ਕਰਮ ਸਾਰੇ ਮਨੇ ਕੀਤੇ ਹਨ ਇਹ ਤੋ ਸਾਡੀ ਗਤੀ ਕਰਦੇ ਸੇ ਹੁਣ ਅਸੀਂ ਕਿਆ ਕਰਾਂਗੇ ਬਚਨ ਹੂਆ ਤੁਸੀਂ ਜਪੁਜੀ ਮੰਤ੍ਰ ਸਿੱਧ ਰਖਹੁ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਆਸਰਾ ਰਖਹੁ ਇਹੀ ਮੰਤ੍ਰ ਪਰਗਟ ਹੈ ਜਿਸ ਕੇ ਪਰੇਮ ਸੰਜੁਕਤ ਪਾਠ ਕਰਨੇ ਸੇ ਗੁਰੂ ਸਾਹਿਬ ਗੁਰੂ ਨਾਨਕ ਜੀ ਕਾ ਪੰਜਾ ਕੜਾਹ ਪ੍ਰਸਾਦਿ ਪੁਰ ਲਗਦਾ ਹੈ ਤੁਹਾਡੇ ਨਾਲੋਂ ਤਾਂ ਓਹ ਤੁਰਕ ਜਾਂਦਾ ਪਰਤੀਤਿ ਰਖਦੇ ਹਨ ! ਸ੍ਰੀ ਮੁਖਵਾਕ ਗੁਰੂ ਜੀ ਸ਼ਬਦ ਉਚਾਰਿਆ ॥ ਮੜੀ ਗੋਰ ਦੇਵਲ ਮਸੀਤਾਂ ਗਿਰਾਮੰ ॥ ਅਰ ਤੁਸੀਂ ਸਿੱਖ ਕਹਾਂਵਦੇ ਹੋ ਅਰੁ ਹੁਕਮ ਪਰ ਨਹੀਂ ਤੁਰਦੇ ਅਰੁ ਨਾ ਤੁਸੀਂ ਭਰੋਸਾ ਕਰਦੇ ਹੋ, ਤੁਸੀਂ ਵਾਹਿਗੁਰੂ ਬੋਲੋ ਸੱਚ ਮੰਨੋ, ਸ੍ਰੀ ਗੁਰੂ ਨਾਨਕ ਦੇਵ ਜੀ ਕੇ ਮੰਤ੍ਰ ਪਰਬਲ ਹਨ ਤੁਸੀਂ ਗੁਰੂ ਸਚੇ ਪਾਤਿਸ਼ਾਹ ਸੇ ਬੇ-ਮੁਖ ਨਾ ਹੋਵਹੁ ਤੁਹਾਨੂੰ ਲੋਕ ਹਾਸੀ ਕਰਨਗੇ ਚਾਰੋਂ ਬਰਨ ਚਾਰੋਂ ਦਿਸ਼ਾ ਊਚ ਨੀਚ ਹਿੰਦੂ ਮੁਸਲਮਾਨ ਸਭਨਾਂ ਨੇ ਸ੍ਰੀ ਗੁਰੂ ਨਾਨਕ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕੇ ਹੁਕਮ ਕਉ ਤੁਸੀਂ ਕਬੂਲ ਕਰ ਲੀਆ ਹੈ ਸੰਗਤ ਹਾਥ ਜੋੜ ਬੇਨਤੀ ਕਰੀ ਹੇ ਗੁਰੂ ਜੀ ਤਰਨ ਤਾਰਨ ਜੀ ! ਕ੍ਰਿਪਾ ਕਰਕੇ ਉਪਦੇਸ਼ ਇਹ ਅਸਾਂ ਤਾਈਂ ਦਸਹੁ ਜੀ ਕਿ ਤਰਨ ਤਾਰਨ ਨਾਮ ਕਿਸ ਕਾਰਣ ਕਰਕੇ ਰਖਿਆ ਹੈ ਜੀ ਤਾਂ ਬਚਨ ਹੂਆ ਤਰਨ ਤਾਰਨ ਆਪ ਤਰਣੇ ਕਾ ਹੈ । ਤਾਰਨ ਨਾਮ ਉਸੀ ਕਾ ਹੈ ਜੋ ਸੰਸਾਰ ਦੇ ਕਰਮ ਹਨ ਵਿਚਾਰੀ ਉਹਨਾਂ ਥੀਂ ਕੱਢੇ ਕਿਆ ਸੰਸਾਰ ਰੂਪੀ ਸਮੁੰਦਰ ਥੀਂ ਤਾਰੇ ਜੈਸੇ ਬੇੜੀ ਜਹਾਨ ਤਰਦਾ ਹੈ ਸੋ ਤਰਨ ਤਾਰਨ ਆਪ ਤਰਿਆ ਹੈ ਗੁਰੂ ਅਰਜਨ ਸਾਹਿਬ ਤਰਨ ਤਾਰਨ ਰੂਪ ਹੋਰਨਾਂ ਨੂੰ ਤਾਰਦਾ ਹੈ ਗੁਰਦਵਾਰੇ ਅਰੁ ਗੁਰੂ

ਅਰਜਨ ਵਿਖੇ ਕੋਈ ਭਿੰਨ ਨਹੀਂ ਗੁਰੂ ਗ੍ਰੰਥ ਸਾਹਿਬ ਅਰੁ ਅਕਾਲ ਪੁਰਖ ਜੀ ਵਿਖੇ ਕੋਈ ਭੇਦ ਨਹੀਂ ਹੈ ਜੋ ਏਕ ਰੂਪ ਕਰਕੇ ਜਾਣਹਿਗਾ ਉਸ ਪਰ ਮੇਰੀ ਪ੍ਰਸਿੰਨਤਾ ਹੋਵਹਿਗੀ ॥ ੧ ॥ ਦੋਹਰਾ ॥ ਇਸ ਪ੍ਰਕਾਰ ਗੁਰ ਵਾਕ ਸੇ ਸਿੰਘਨ ਲੀਓ ਅਨੰਦ ॥ ਛਕ ਅੰਮ੍ਰਿਤ ਸਿੰਘ ਸਜ ਗਏ ਕਰੀ ਦੇਰ ਨਹਿੰ ਬ੍ਰਿੰਦ ॥ ਕਰੀ ਬੇਨਤੀ ਸਭਨ ਮਿਲ ਕੇ ਸਤਿਗੁਰ ਕ੍ਰਿਪਾਲ ॥ ਬਚਨ ਆਪਕੇ ਸ੍ਰਵਣ ਕਰ ਭਈ ਸ਼ਾਂਤਿ ਖੁਸ਼ਹਾਲ ॥ ੨ ॥ ਆਗੇ ਕੋ ਹਮ ਕਯੋਂ ਕਰੈਂ ਹੁਕਮ ਅਦੂਲੀ ਤੋਰ ॥ ਹੁਕਮ ਸਭੀ ਮਾਨੈਂ ਪ੍ਰਭੂ ਬਖਸਹੁ ਅਵਗੁਣ ਮੋਰ ॥ ੩ ॥ ਗੁਰੂ ਗ੍ਰੰਥ ਕੋ ਮਾਨ ਹੈ ਅਕਾਲ ਪੁਰਖ ਕੋ ਰੂਪ ॥ ਗੁਰਦਵਾਰੇ ਪੁਨ ਗੁਰੂ ਮਹਿ ਭੇਦ ਨ ਜਾਨਹਿ ਭੂਪ ॥ ੪ ॥ ਸੁਨ ਸਿਖਨ ਕੀ ਬੇਨਤੀ ਹੋਇ ਸਤਿਗੁਰ ਦਯਾਲ । ਸੰਪੂਰਨ ਕਰ ਸਾਖੀਅਹਿ ਸਿੱਖਨ ਕੀਆ ਖੁਸ਼ਹਾਲ ॥ ੫ ॥ ੯੦ ॥

### ਆਗ ਸਾਖੀ ਇਕਾਨਵੇਂ ਅੰਕ ਦੀ ਚਲੀ

ਗੁਰੂ ਸਚਾ ਪਾਤਿਸ਼ਾਹ ਕਲਗੀਧਰ ਅੰਤਰਜਾਮੀ ਭਟਨੇਰ ਵਿਖੇ ਦਰਬਾਰ ਲਗਾਇਆ ਅਰ ਸੰਗਤਾਂ ਦੂਰ ਦੂਰ ਦੇਸ਼ਾਂ ਥੀਂ ਦਰਸ਼ਨ ਦੇ ਕਾਰਣ ਬੜੇ ਚਾਵ ਸੇ ਆਈਆਂ ਸਤਗੁਰ ਦੀਨ ਦਯਾਲ ਸ਼ਬਦ ਉਚਾਰਿਆ ॥ 'ਪੁਰਖਾ ਬਿਰਖਾਂ ਤੀਰਥਾਂ ਤਟਾਂ ਮੇਘਾਂ ਖ਼ੇਤਾਹ ॥ ਦੀਪਾਂ ਲੋਆਂ ਮੰਡਲਾਂ ਖੰਡਾ ਵਰ ਭੰਡਾਂਹ ॥ ਅੰਡਜ ਜੇਰਜ ਉਤਭੁਜਾਂ ਖਾਣੀ ਸੇ ਤਜਾਂਹ ॥ ਸੋ ਮਿਤ ਜਾਣੇ ਨਾਨਕ ਸਰਾਂ ਮੇਰਾ ਜੰਤਾਹ ॥ ਨਾਨਕ ਜੰਤ ਉਪਾਇਕੇ ਸੰਮਾਲੇ ਸਭਨਾਹ ॥ ਜਾਂ ਤੀਵੀਂ ਦਾ ਖਾਂਵੰਦ ਮਰ ਜਾਏ ਉਸ ਨੂੰ ਹੋਰ ਪਤੀ ਕਰ ਲੈਨੇ ਸੇ ਕੋਈ ਦੋਸ਼ ਨਹੀਂ ਲਗਦਾ । ਸ਼ਬਦ ਜੋ ਮਰੇ ਸੋ ਪਾਛੇ ਪੜੇ ॥ ਜੋ ਉਬਰੇ ਲੱਕ ਬੰਧ ਖੜੇ ॥ ਇਤਨੇ ਮੇਂ ਬੁਧਮਤ ਦੀ ਸੰਗਤ ਆਈ ਆਇ ਕਰ ਸਭ ਚਰਣੀ ਲਗੇ ਬਚਨ ਹੂਆ

ਤੁਹਾਡਾ ਅਹਾਰ ਕਿਆ ਹੈ ਗੁਰੂ ਜੀ ਮਨੁੱਖ ਕਤਲ ਨਹੀਂ ਕਰਦੇ ਅਮਲ ਕੋਈ ਨਹੀਂ ਖਾਂਦੇ ਪਰਾਈ ਇਸਤ੍ਰੀ ਨਹੀਂ ਭੋਗਦੇ ਝੂਠ ਨਹੀਂ ਬੋਲਦੇ ਪਖਾਣ ਨਹੀਂ ਪੂਜਦੇ ਬ੍ਰਹਮ ਪੂਜਾ ਕਰਦੇ ਹਾਂ ਅੰਮ੍ਰਿਤ ਛਕ ਕੇ ਅਸੀਂ ਕਲਮਾਂ ਨਹੀਂ ਪੜ੍ਹਦੇ ਸਿਖ ਮਤ ਰਖਦੇ ਹਾਂ ਮਾਸ ਸ਼ਰਾਬ ਨਹੀਂ ਖਾਂਦੇ ਗੁਰੂ ਜੀ ਦਇਆ ਰਖਣੀ ਤੁਹਾਡਾ ਨਾਮ ਸੁਣ ਕੇ ਸੁਧ ਭਾਵਨਾ ਸੇ ਦਰਸ਼ਨ ਕਰਣੇ ਕਉ ਈਹਾਂ ਆਏ ਹਾਂ ਸ਼ਿਵਾ ਜੀ ਮਰਹਟਾ ਗੁਰੂ ਸਾਹਿਬ ਜੀ ਦੇ ਚਰਣੀ ਲਾਗਾ ਅਰ ਕਹਤਾ ਹੇ ਸਤਿਗੁਰੂ ਮੇਰੇ ਸਿਰ ਉਪਰ ਹਥ ਰਖਹੁ ਜੀ ਤੁਰਕ ਹਿੰਦੂ ਕਉ ਦੁਖ ਦੇਂਵਦੇ ਹਨ ਜੀ ਤਾਂ ਗੁਰੂ ਜੀ ਪ੍ਰਸੰਗ ਹੋਇ ਵਰ ਦੀਆ ਕਿ ਹੇ ਸੇਵਾ ਜੀ ਤੈਨੂੰ ਗੁਰੂ ਕੀ ਬਖਸ਼ੀਸ਼ ਹੋਈ ਜੀ ਅਰੁ ਤੂੰ ਤਕੜਾ ਹੋ ਜਿਚਰ ਤਾਂਈ ਗੁਰੂ ਗੁਰੂ ਵਾਹਿਗੁਰੂ ਜਾਪ ਕਰੋਗੇ ਤਦ ਤੋੜੀ ਤੁਰਕ ਦਾ ਬਲ ਕਦੀ ਨ ਪਵੇਗਾ ਸਿਖਾਂ ਅਰਜ ਕਰੀ ਹੇ ਗੁਰੂ ਗਰੀਬ ਨਿਵਾਜ ਪਤਿਤ ਪਾਵਨ ਦੀਨ ਦਇਆਲ ਜੀ ਅਸੀਂ ਬੰਗਲੇ ਵਿਖੇ ਰਹਿਣੇ ਵਾਲੇ ਹਾਂ ਜੀ ਸਾਨੂੰ ਆਪਣੀ ਰਹਿਤ ਮਿਰਯਾਦਾ ਲਿਖਵਾਇ ਦਿਹੁ ਜੀ ਤਾਂ ਗੁਰੂ ਜੀ ਹੁਕਮ ਕੀਤਾ। ਹੇ ਸਿਖੋ ਸਤਿਗੁਰ ਸਿਖ ਕੇ ਬੰਧਨ ਕਾਟੇ ॥ ਗੁਰ ਕਾ ਸਿਖ ਵਿਕਾਰ ਤੇ ਹਾਟੇ ॥' ਸਿਖੋ ਜਿਚਰ ਤਾਂਈ ਗੁਰੂ ਨੂੰ ਯਾਦ ਰਖੀਏ ਗੁਰ ਸਿਖਿਆ ਸਿਧ ਨਾ ਕਰੀਏ ਤਦ ਤੋੜੀ ਤੁਹਾਡੀ ਮੁਕਤ ਨਹੀਂ ਹੋਂਵਦੀ ਸਿਖਾਂ ਅਰਜ ਕੀਤੀ ਸਾਨੂੰ ਮਿਰਤੂ ਦੀ ਮੁਕਤ ਹੋਵਣੇ ਦਾ ਉਪਾ ਕਰੀਏ ਤੁਸੀਂ ਕਿਰਿਆ ਦੀ ਥਾਂ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰਨਾ ਵਿਆਹ ਸ੍ਰੀ ਗੁਰੂ ਜੀ ਕੀਆਂ ਲਾਵਾਂ ਪੜ੍ਹ ਕਰ ਕਰਨਾ ਪੁੰਨ ਦਾਨ ਸਿਖ ਸਾਧ ਨੂੰ ਦੇਵਣਾ ਜੋ ਸਿੰਘ ਰਹਿਤਵਾਨ ਹੋਵੇ

ਉਸਕੀ ਸੇਵਾ ਕਰਨੀ । 'ਰਹਿਣੀ ਰਹੇ ਸੋਈ ਸਿਖ ਮੇਰਾ । ਓਹ ਸਾਹਿਬ ਮੈਂ ਉਸਕਾ ਚੇਰਾ ।' ਗੁਰੂ ਕਾ ਹੁਕਮ ਹੈ ਪ੍ਰਾਣੀ ਦੇ ਹਥ ਪਰ ਦੀਵਾ ਨਹੀਂ ਰੱਖਣਾ । 'ਦੀਵਾ ਮੇਰਾ ਏਕ ਨਾਮ ਦੁਖ ਵਿਚ ਪਾਇਆ ਤੇਲ ॥' ਜਹਾਂ ਗੁਰੂ ਗਰੰਥ ਸਾਹਿਬ ਜੀ ਹੋਵੇ ਓਸ ਜਗਾ ਦੀਵਾ ਜਗਾਵਨਾ ਤੁਨਕਾ ਨਹੀਂ ਤੋੜਨਾ ਤੇ ਅਧ ਮਾਰਗ ਨਹੀਂ ਭੰਨਣਾ ਹੋਰ ਕਿਸੈ ਪਾਸੋਂ ਕਿਰਤ ਨਹੀਂ ਕਰਾਵਨੀ ਬਿਨਾ ਸਿੰਘ ਥੀਂ ਗੁਰੂ ਗਰੰਥ ਸਾਹਿਬ ਦਾ ਪਾਠ ਨਾ ਕਰਾਵਨਾ ਤੇ ਸਦ ਦਾ ਪਾਠ ਕਰਨਾ ਸਿਸਕਾਰ ਦੇ ਸਮੇਂ ਇਸ਼ਨਾਨ ਕਰਕੇ ਆਰਤੀ ਸੋਹਿਲੇ ਦਾ ਜਾਪ ਕਰਨਾ ਅਰਦਾਸਾ ਕਰਕੇ ਕੜਾਹ ਪ੍ਰਸ਼ਾਦਿ ਵਰਤਾਵਣਾ ਚਿਖਾ ਵਿਚ ਪਾਵਣਾ ਤਾਂ ਪ੍ਰਾਣੀ ਦੀ ਗਤੀ ਹੋਵੇਗੀ । ਨਰ ਨਾਰੀ ਆਪਸ ਵਿਚ ਮਿਲ ਕਰ ਸਤਿਨਾਮ ਦਾ ਡੰਕਾਂ ਲਗਾਵਨ ਤੇਰਾਂ ਦਿਨ ਅਖੰਡ ਕੀਰਤਨ ਕਰਨ ਤਾਂ ਪਰਾਣੀ ਦੀ ਗਤੀ ਹੋਵੇਗੀ । ਗੰਗਾ ਗਇਆ ਨਹੀਂ ਜਾਵਣਾ ਸ੍ਰੀ ਅੰਮ੍ਰਿਤਸਰ ਜੀ ਤਰਨ ਤਾਰਨ ਦਰਸਨ ਕਰਨਾ ਕੜਾਹ ਪ੍ਰਸਾਦਿ ਕਰਾਵਨਾ ਅਕਾਲ ਬੁੰਗੇ ਸਾਹਿਬ ਜੀ ਪੁਸ਼ਾਕਾਂ ਪੜਾਵਨੀਆਂ ਫੇਰ ਭੱਖੋ ਗਰਾਮ ਵਿਖੇ ਫੁਲਾਂ ਨੂੰ ਅੰਮ੍ਰਿਤ ਖੰਡੇ ਦਾ ਛਕਾਵਣਾ ਗੰਗਸਰ ਜੀ ਇਸ਼ਨਾਨ ਕਰਾਕੇ ਰਾਵੀ ਵਿਖੇ ਫੁਲ ਪਰਵਾਹੁਨੇ ਰਾਵੀ ਗੁਰੂ ਕੇ ਚਰਨਾਂ ਵਿਚ ਨਿਵਾਸ ਕਰਦੀ ਹੈ ਜੋ ਇਨ੍ਹਾਂ ਬਚਨਾਂ ਨੂੰ ਮੰਨਣਗੇ ਸੋ ਨਿਹਾਲ ਹੋਵਣਗੇ ਸਿੰਘ ਨੂੰ ਦਾਨ ਦੇਵਣਾ ਧਰਮ ਹੈ ਜੋ ਵੰਡ ਖਾਵੇ ਗੁਰੂ ਕੀ ਬਾਣੀ ਪੜੇ ਕਥਾ ਕੀਰਤਨ ਕਰੇ ਅਰ ਕਰਾਵੇ ਅਰ ਗੁਰੂ ਕੀ ਬਾਣੀ ਬਿਨਾਂ ਹੋਰ ਕਥਾ ਕੀਰਤਨ ਨਹੀਂ ਸ੍ਰਵਣ ਕਰਨਾ ਹੋਰ ਮੰਤ੍ਰ ਨਹੀਂ ਪੜਨਾ ਅੰਮ੍ਰਿਤ ਖੰਡੇ ਦਾ ਛਕਣਾ ਸੰਗਤ ਅਰਜ਼ ਕਰੀ ਜੀ ਹੇ ਗੁਰੂ ਜੀ ਅਸੀਂ ਸ੍ਰੀ ਅੰਮ੍ਰਿਤਸਰ

ਸਾਹਿਬ ਤੇ ਸ੍ਰੀ ਤਰਨ ਤਾਰਨ ਸਾਹਿਬ ਜੀ ਗੁਰਦੁਆਰੇ ਮੇਲੇ ਪਰ ਚੱਲੇ ਹਾਂ ਗੁਰੂ ਜੀ ਬਚਨ ਕੀਤਾ ਸਿਖੋ ਸੌ ਰੁਪਯਾ ੧੦੦ ਗੁਰੂ ਕੇ ਖਜ਼ਾਨੇ ਵਿਚੋਂ ਲੈ ਜਾਵਹੁ ਕੜਾਹ ਪ੍ਰਸਾਦਿ ਕਰਕੇ ਭੋਗ ਗੁਰੂ ਜੀ ਨੂੰ ਲਗਾ ਕੇ ਸੰਗਤ ਵਿਚ ਵਰਤਾਕੇ ਛਕਾਉਣਾ ਸਾਡੇ ਨਾਮ ਕੀ ਸ੍ਰੀ ਵਾਹਿਗੁਰੂ ਜੀ ਕੀ ਫਤੇ ਬੁਲਾਵਣੀ। ਬਚਨ ਹੋਇਆ 'ਭਗਤਾਂ ਕੀ ਹਰਿ ਰਾਖੈ ਆਨ। ਜੋ ਜੋ ਚਿਤਵੈ ਸੰਤ ਜਨ ਸੋ ਲੇਤਾ ਮਾਨ' ॥ ੧ ॥ ਦੋਹਰਾ ॥ ਗੁਰੂ ਗੋਬਿੰਦ ਸਿੰਘ ਦਸਮ ਗੁਰੁ ਭਾਰੀ ਕਰ ਉਪਕਾਰ ॥ ਪੰਥ ਰਚਯੋ ਪੁਨ ਖਾਲਸਾ ਦੀਹੇ ਸਿੰਘ ਸਵਾਰ ॥ ੧ ॥ ਰੱਖਯਾ ਕੀਨੀ ਜਗਤ ਕੀ ਦੁਖ ਸੇ ਲੀਓ ਬਚਾਓ ॥ ਰਹਿਤ ਬਹਿਤ ਕੀ ਜੁਗਤ ਕਉ ਸਭਸਹਿ ਕਹਯੋ ਸਮਝਾਇ ॥ ੨ ॥ ਪੁਨ ਕੀਨੀ ਬਹੁ ਖੁਸ਼ੀ ਗੁਰ ਪੰਥ ਖਾਲਸਾ ਕੇਰ ॥ ਵਾਹਿਗੁਰੂ ਜੀ ਕੀ ਫਤੇ ਬੁਲਾਈ ਬਿਨ ਹੈ ਦੇਰ ॥ ੩ ॥ ੯੧ ॥

ਆਗੇ ਸਾਖੀ ਬਾਨਵੀਂ ਚਲੀ

ਗੁਰੂ ਕਰਨ ਕਾਰਨ ਪੰਥ ਕਾ ਵਾਲੀ ਨਿਮਾਣਿਆਂ ਕੇ ਮਾਣ ਨਿਤਾਣਿਆਂ ਕੇ ਤਾਣ ਗੁਰੂ ਗਰੀਬ ਨਿਵਾਜ ਪਰਮਾਤਮ ਸਵਰੂਪ ਮੂਰਤ ਬੰਬਈ ਵਿਖੇ ਬੜਾ ਭਾਰੀ ਦਰਬਾਰ ਲਗਾਇਆ ਇਹ ਸ਼ਬਦ ਪੜ੍ਹਿਆ ਮਃ ੫ ॥ ਤੇਰਾ ਕੀਤਾ ਜਾਤੋ ਨਾਹੀ ਮੈਨੋ ਜੋਗ ਕੀਤੋਈ ॥ ਮੈ ਨਿਰਗੁਣਿਆਰੇ ਕੋ ਗੁਣ ਨਾਹੀ ਆਪੇ ਤਰਸ ਪਾਇਓ ਈ ॥ ਤਰਸ ਪਇਆ ਮਿਹਰਾਮਤ ਹੋਈ ਸਤਿਗੁਰ ਸਜਣ ਮਿਲਿਆ ॥ ਨਾਨਕ ਨਾਮ ਮਿਲੈ ਤਾ ਜੀਵਾਂ ਤਨ ਮਨ ਥੀਵੇ ਹਰਿਆ ॥ ਇਹ ਸ਼ਬਦ ਸੁਣ ਕੇ ਤਾਂ ਕੁਸ਼ਾਲ ਸਿੰਘ ਮਝੈਲ ਹਥ ਜੋੜ ਕਰ ਬੇਨਤੀ ਕਰੀ ਹੇ ਗੁਰੂ ਮਹਾਰਾਜ ਸਚਾ ਪਾਤਿਸ਼ਾਹ ਕਲਗੀਧਰ ਜਗਤ ਗੁਰੂ ਜੀ ਕ੍ਰਿਪਾ ਕੇ ਸਮੁੰਦਰ

ਕਲਿਆਨ ਕੇ ਦਾਤਾ ਜੀ ਆਪ ਕੇ ਹਜ਼ੂਰ ਆਪ ਕੇ ਪਵਿਤ੍ਰ ਦਰਸ਼ਨ ਕਰਨੇ ਕੋ ਚਾਰੋਂ ਓਰ ਸੇ ਦੇਸਾਂ ਦੀ ਸੰਗਤੇਂ ਆਇ ਕਰ ਬੈਠ ਰਹੀ ਹੈ ਜੀ ਕ੍ਰਿਪਾ ਕਰਕੇ ਸਰਬੱਤ ਕਉ ਦਰਸ਼ਨ ਦੇ ਕਰ ਕ੍ਰਿਤਾਰਥ ਕਰਹੁ ਜੀ, ਜਿਸ ਕਰਕੇ ਸਰਬੱਤ ਉਨ ਸਭ ਕੀ ਅਭਿਲਾਖਾ ਪੂਰਨ ਹੋਵਿਹ ਜੀ । ਤਾਂ ਸਤਿਗੁਰੂ ਗੁਰੂ ਗੋਬਿੰਦ ਸਿੰਘ ਦੀਨ ਦਇਆਲ ਜੀ ਨੇ ਆਗਿਆ ਕਰੀ ਕਿ ਸੰਖ ਦਾ ਆਵਾਜ਼ਾ ਕਰਕੇ ਸਭ ਕੋ ਬੁਲਾਓ ਅਰ ਆਗੇ ਕਉ ਸੰਧਯਾ ਸਮੇਂ ਰਹਿਰਾਸ ਦੇ ਪਾਠ ਕਰਣੇ ਸਮੇਂ ਸੰਖ ਪੂਰਿਆ ਕਰਹੁ ਦੂਜੀ ਵਾਰੀ ਆਰਤਾ ਪੜ੍ਹ ਕਰ ਪੂਰੋ ਕਿਉਂਕਿ ਸਰਬ ਕਉ ਖਬਰ ਹੋਇ ਜਾਤੀ ਹੈ ਸਭ ਸਿਖ ਸੰਤ ਸੁਣ ਕਰ ਆਇ ਜਾਤੇ ਹੈਨ ਜੋਹੜਾ ਸਿਖ ਰਹਿਰਾਸ ਦਾ ਪਾਠ ਨਾ ਪੜ੍ਹੇਗਾ ਅਰ ਨਾ ਪਰੇਮ ਸੇ ਸ੍ਰਵਣ ਕਰਹਿਗਾ ਓਸ ਕਾ ਦੀਨ ਦੁਨੀਆਂ ਵਿਖੇ ਅਰ ਦਰਗਾਹ ਵਿਖੇ ਮੂੰਹ ਕਾਲਾ ਹੋਵਹਿਗਾ ਇਤਨਾ ਸੁਣ ਕਰ ਸੰਗਤ ਚਰਣੀ ਆਨ ਲਗੀ ਅਨੇਕ ਭੇਟਾ ਆਇ ਭੇਟਾ ਕੀਤੀਆਂ ਅਰਦਾਸ ਕਰੀ ਅਰਦਾਸੀਏ ਨੇ ਗੁਰਾਂ ਬਚਨ ਕੀਤਾ ਸਿਖੋ ਸੰਤੋ ਨਿਹਾਲ ਏਕ ਸਿਖ ਹਾਥ ਜੋੜ ਕਰ ਬੇਨਤੀ ਕਰੀ ਜੀ ਜੇਹੜੇ ਕਿਰਤੀ ਮਿਹਨਤੀ ਰਹਿਰਾਸ ਦੇ ਪਾਠ ਨਹੀਂ ਕਰਦੇ ਅਰ ਕੰਨਾ ਕਰਕੇ ਨਹੀਂ ਸੁਣਦੇ ਓਹਨਾਂ ਵਾਸਤੇ ਹਜ਼ੂਰ ਦਾ ਕੀ ਹੁਕਮ ਹੈ ? ਬਚਨ ਹੋਇਆ ਜਦ ਸੰਖ ਦਾ ਆਵਾਜ਼ਾ ਹੋਏ ਤਦ ਉਠ ਕਰ ਦੋਨਹੁ ਹਾਥ ਜੋੜ ਕਰ ਖੜੋਇ ਜਾਵਹੁ ਅਰ ਕਿਰਤੀ ਰਾਹੀ ਰਾਹ ਰੋਕ ਕਰ ਸਭ ਸ੍ਰੀ ਵਾਹਿਗੁਰੂ ਕਾ ਜਾਪ ਕਰਣ ਅਰ ਅਕਾਲ ਪੁਰਖ ਕਉ ਰਿਦੇ ਵਿਖੇ ਧਾਰ ਕਰ ਪੁਕਾਰ ਕਰਹੁ । ਸ੍ਰੀ ਗੁਰੂ ਨਾਨਕ ਨਿਰੰਕਾਰੀ ਵਿਸ਼ਨੂੰ ਅਵਤਾਰੀ ਪੂਰਨ ਕਲਾਧਾਰੀ ਸਰਬ ਸੰਗਤ ਜਿਸ ਨੇ ਹੈ

ਤਾਰੀ ॥ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਪਰਉਪਕਾਰੀ ॥ ਜਿਨਹੁੰ ਨੇ ਹਿੰਦ ਧਰਮ ਰਖਣੇ ਕੇ ਕਾਰਣ ਦੇਹੀ ਧਾਰੀ॥ ਜਿਨ ਜਿਨ ਨਾਮ ਧਿਆਯਾ ਤਿਨਕੇ ਕਾਜ ਸਰੇ॥ ਹੇ ਸਿਖੋ ਗੁਰੂ ਗ੍ਰੰਥ ਸਾਹਿਬ ਜੀ ਕੇ ਹਜ਼ੂਰ ਹਾਥ ਜੋੜਹੁ ਜਿਥੇ ਗੁਰੂ ਗ੍ਰੰਥ ਸਾਹਿਬ ਜੀ ਨਾ ਮੌਜੂਦ ਹੋਵੈ ਉਥੇ ਰਹਿਰਾਸ ਪੜਨੇ ਵਾਲੇ ਸਿੰਘ ਦੇ ਹਜ਼ੂਰ ਹਾਥ ਜੋੜ ਖਲੋਇ ਕਰ ਅਰਦਾਸ ਸੁਣਕੇ ਸਭ ਓਸਦੀ ਚਰਣੀ ਲੱਗੋ ਸ੍ਰੀ ਵਾਹਿਗੁਰੂ ਧੰਨ ਗੁਰੂ ਧੰਨ ਗੁਰੂ ਜਾਪ ਕਰਹੁ ਸੰਗਤ ਲਗੀ ਉਚਾਰ ਕਰਨੇ ਫੇਰ ਹੁਕਮ ਹੂਆ ਤੁਸੀਂ ਅਰਜ ਕਰਹੁ ਸਰਬ ਮਨੋਰਥ ਤੁਹਾਡੇ ਅਕਾਲ ਪੁਰਖ ਪੂਰਨ ਕਰੇਗਾ ਇਕ ਸਿੱਖ ਬੇਨਤੀ ਕੀਤੀ ਜੀ ਮੇਰੇ ਸਰੀਰ ਕਉ ਹਮੇਸ਼ਾਂ ਕਸ਼ਟ ਰਹਿੰਦਾ ਹੈ ਜੀ ਤਾਂ ਬਚਨ ਹੂਆ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰ ਅਰਦਾਸ ਕਰਹੁ ਅਰ ਗੁਰੂ ਕੀ ਸੇਵਾ ਕਰੋ ਲੰਗਰ ਵਿਖੇ ਜੂਠੇ ਭਾਂਡੇ ਮਾਂਜੋ ਤੁਹਾਡਾ ਸਰੀਰ ਕੰਚਨ ਜੈਸਾ ਹੋਵੇਗਾ ਫੇਰ ਦੂਸਰੇ ਸਿੰਘ ਅਰਜ ਕਰੀ ਸਚੇ ਪਾਤਸ਼ਾਹ ਮੇਰੇ ਡੰਗਰ ਰਾਜ਼ੀ ਨਹੀਂ ਰਹਿੰਦੇ ਹੈਨ ਗੁਰਾਂ ਬਚਨ ਕੀਤਾ ਗਊਆਂ ਕੇ ਦੂਧ ਦਾ ਦਹੀਂ ਬਨਾਕੇ ਕੇਸੀਂ ਅਸ਼ਨਾਨ ਸਿੰਘਾਂ ਕੋ ਕਰਾਵੋ ਅਰ ਗੁਰੂ ਕੇ ਲੰਗਰ ਵਿਚ ਦੁਧ ਪਾਵੋ ਗੁਰੂ ਕੇ ਲੰਗਰ ਦਾ ਜਲ ਪਿਲਾਵੋ ਤੁਹਾਡੇ ਸਰਬ ਰੋਗ ਡੰਗਰਾਂ ਕੋ ਦੂਰ ਹੋਵਨਗੇ ਗੁਰੂ ਜੀ ਮੇਰੇ ਪੁਤਰ ਦੀ ਕੁੜਮਾਈ ਬਜਾਹ ਨਹੀਂ ਹੁੰਦਾ ਜੀ ਹੇ ਸਿਖਾ ਤੂੰ ਸ੍ਰੀ ਗੁਰੂ ਗਰੰਥ ਸਾਹਿਬ ਜੀ ਕੇ ਹਜ਼ੂਰ ਅਰਦਾਸਾ ਕਰਾ ਅਰ ਸੁਖਣਾ ਸੁਖ ਤੇਰੀ ਇਛਾ ਪੂਰੀ ਹੋਵੇਗੀ ਹੇ ਸਿਖੋ ਤੁਸੀਂ ਬੈਲਾਂ ਨੂੰ ਬਹੁਤ ਦੁਖ ਦੇਂਵਦੇ ਹੋ ਤਾਂਹੀ ਤੇ ਤੁਸੀਂ ਖਰਚੋਂ ਤੰਗ ਰਹਿੰਦੇ ਹੋ ਜੇਕਰ ਬੈਲਾਂ ਨੂੰ ਨਾਂ ਮਾਰੋ ਪਰੇਮ ਕਰੋਗੇ ਤਦ ਤੁਸੀਂ ਅਪਯੰਤ ਸੁਖ

ਹੋਵੇਗਾ ਆਪ ਰਜ ਕੇ ਪ੍ਰਸ਼ਾਦ ਛਕਦੇ ਹੋ ਇਨਾਂ ਨੂੰ ਭੁਖਿਆਂ ਨਾ ਰਖਾ ਕਰੋ ਜੋ ਭੁਖੇ ਰਹਿੰਦੇ ਹਨ ਓਹਨਾਂ ਕਾ ਸਰਾਪ ਲੋਕ ਪਰਲੋਕ ਵਿਚ ਦੁਖ ਪਾਵਣਾ ਪੈਂਦਾ ਹੈ ਹੇ ਗੁਰੂ ਜੀ ਮੈਂ ਬੜਾ ਨਿਰਧਨ ਹਾਂ ਜੀ ਮੇਰੇ ਪੁਰ ਆਪਣੀ ਕਿਰਪਾ ਦ੍ਰਿਸ਼ਟਿ ਕਰਹੁ ਜੀ ਗੁਰੂ ਜੀ ਹੁਕਮ ਕੀਆ ਹੇ ਸਿਖਾ ਤੂੰ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਆਸਰਾ ਰਖ ਆਪਣੀ ਕਮਾਈ ਵਿਚੋਂ ਦਸਵੰਧ ਯਾ ਪਾ ਮਣੀ ਦਾ ਹਿਸਾਬ ਕਰ ਸਿਖਾਂ ਸੰਤਾਂ ਬਿਹੰਗਮਾਂ ਨਿਹੰਗਾਂ ਸਿੰਘਾਂ ਕਉ ਪ੍ਰਸ਼ਾਦਿ ਛਕਾਇਆ ਕਰ ਅੰਨ ਧਨ ਥੀ ਤੋਟ ਨਾ ਆਵੇਗੀ ਇਕ ਸਿੰਘਣੀ ਹਾਥ ਜੋੜ ਪ੍ਰਾਰਥਨਾ ਕਰੀ ਜੀ ਮੇਰੇ ਬੇਟੇ ਜਨਮ ਕਰ ਮਰ ਜਾਂਵਦੇ ਹੈਨ ਜੀ ਮੇਰੇ ਪਾਸ ਧਨ ਬਹੁਤ ਹੈ ਜੀ ਬਚਨ ਹੂਆ ਤੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਸ ਅਰਦਾਸ ਕਰਵਾਇ ਕਰ ਕਹੁ ਹੇ ਅਕਾਲ ਪੁਰਖ ਅੰਤਰਜਾਮੀ ਗੁਰੂਆਂ ਸਿਰ ਗੁਰੂ ਸ੍ਰੀ ਗ੍ਰੰਥ ਸਾਹਿਬ ਜੀ ਅਸਾਡੇ ਬੇਟੇ ਜੀਉਂਦੇ ਰਹਿਣ ਸਿੱਖਾ ਕਹਾ ਸਤ ਬਚਨ ਰਸਤੇ ਵਿਖੇ ਤੁਸੀਂ ਦੀਵਾ ਜਗਾਇਆ ਕਰੋ ਘਰ ਵਿਖੇ ਦੀਵਾ ਬਾਲੋ ਜੋ ਅੰਧੇਰੇ ਵਿਖੇ ਪੁਰਖ ਸੁਖੀ ਹੋਵਗਾ ਉਸ ਕਾ ਅਸੀਸ ਦੁਆਰਾ ਤੇਰੇ ਲੜਕੇ ਜੀਵਣਗੇ ਹਨੇਰੇ ਵਿਖੇ ਜੋ ਮੰਦਰ ਹੈ ਓਹ ਮਨੁਖਾਂ ਦੇ ਰਹਿਣੇ ਲੈਕ ਨਹੀਂ ਜੋ ਤੀਵੀਂ ਆਪਣੇ ਗਰਭ ਕਾ ਬੁਰਾ ਮਾਂਗਤੀ ਹੈ ਓਸਕੋ ਜਨਮ ਕੁਤੀ ਕਾ ਪਾਵਣਾ ਪੈਂਦਾ ਹੈ ਜਿਸ ਪੁਰਖ ਨੇ ਇਸ ਕੀ ਰਖਿਆ ਲਈ ਉਪਾਵ ਨਹੀਂ ਕੀਆ ਓਹ ਬੀ ਨਰਕੋਂ ਕੋ ਭੋਗਤਾ ਹੈ ਕਿਉਂ ਇਸਤਰੀ ਪੁਰਸ਼ ਦੋਨੋਂ ਹੀ ਨਰਕੋਂ ਕੇ ਭਾਗੀ ਹੈਨ ਸੰਤਾਂ ਸਾਧਾਂ ਅਭਿਆਗਤਾਂ ਦੀ ਸੇਵਾ ਕਰੋਗੇ ਜੋ ਆਪਣਾ ਮਾਨ ਛੋਡ ਕਰ ਗੁਰੂ ਕੇ ਆਸਰੇ ਜੀਵਣਗੇ ਓਹਨਾਂ ਦੀ ਗੁਰੂ ਸਹਾਇਤਾ ਕਰਨਗੇ

ਏਕ ਬੇਨਤੀ ਕਰੀ ਜੀ ਲੋਕ ਲਾਜ ਨਹੀਂ ਛਡਦੀ ॥ ਲੋਕ ਰਾਜ ਕੋ ਤਿਆਗੋ ॥ ਜਿਉਂ ਜਨਨੀ ਗਰਭ ਪਾਲਤੀ ਸੁਤ ਕੀ ਕਰੇ ਆਸ ॥ ਵਡਾ ਹੋਇਆ ਮਾਤਾ ਪਿਤਾ ਵਿਆਹ ਕਰਤੇ ਹੈ ਸੰਤਾਨ ਵਧੇਗੀ ਜੋ ਭਲੇ ਪਾਸੇ ਹੋਇਆ ਤਾਂ ਕਈ ਕੁਲਾਂ ਦਾ ਉਧਾਰ ਕਰੇਗਾ ਮਾਤਾ ਪਿਤਾ ਕੀ ਸੇਵਾ ਕਰੇ ਭਾਗਵਤਿ ਵਿਚ ਲਿਖਾ ਹੈ ਇਸਤਰੀ ਪੁਤ੍ਰ ਕੇ ਵਾਸਤੇ ਦੂਸਰੇ ਦੇ ਗ੍ਰਿਹਿ ਵਿਖੇ ਭੇਜ ਦੇਵਣੀ ਕਿਵੇਂ ਸਾਡਾ ਨਾਮ ਰਹੇ ਤੇ ਫੇਰ ਹਥ ਜੋੜ ਕਰ ਸਿੱਖ ਨੇ ਬੇਨਤੀ ਕਰੀ ਜੀ ਮੈਨੂੰ ਚੋਰੀ ਦਾ ਝਸ ਆਨ ਪੈਂਦਾ ਹੈ ਮੈਂ ਚੋਰੀ ਕਰਦਾ ਹਾਂ ਤੇ ਮੇਰਾ ਹਥ ਫੇਰ ਬੀ ਤੰਗ ਰਹਿੰਦਾ ਹੈ ਮੇਰੇ ਪਾਸ ਪਦਾਰਥ ਨਹੀਂ ਰਹਿੰਦਾ ਸਤਿਗੁਰਾਂ ਬਚਨ ਕੀਤਾ ਪਾਪ ਦੀ ਕਮਾਈ ਵਿਚ ਬਰਕਤ ਨਹੀਂ ਹੋਂਵਦੀ ਰਾਜ ਡੰਡ ਭੀ ਮਿਲਤਾ ਹੈ ਪਰਲੋਕ ਦਾ ਡੰਡ ਭੀ ਮਿਲਤਾ ਹੈ ਤੂੰ ਦਸਾਂ ਨਵਾਂ ਦੀ ਕਿਰਤ ਕਰ ਵੰਡਕੇ ਛਕੇਂਗਾ ਤੇਰੀਆਂ ਅਨੇਕਾਂ ਕੁਲਾਂ ਤਰ ਜਾਵਨਗੀਆਂ ਗੁਰੂ ਜੀ ਸ਼ਬਦ ਉਚਾਰਿਆ ॥ ਚਾਰੇ ਕੂੰਟਾਂ ਜੇ ਭਵਹਿ ਬਿਨ ਭਾਗਾਂ ਧਨ ਨਾਹਿ ਜੀਉ ॥ ਗੁਰੂ ਜੀ ਬਚਨ ਕੀਤਾ ਸੰਸਾਰ ਦੀ ਖੱਟੀ ਧਰਮ ਸੇ ਖਟੇ ॥ ਘਾਲ ਖਾਇ ਕਿਛੁ ਹਥਹੁ ਦੇਇ ॥ ਨਾਨਕ ਰਾਹੁ ਪਛਾਣਹਿ ਸੇਇ। ਗੁਰੂ ਜੀ ਸਿਖਾਂ ਪ੍ਰਤੀ ਉਪਦੇਸ ਕੀਆ ਦਰਸ਼ਨ ਦੀਆ ਖੁਸ਼ੀ ਕੀਆ ਸਿੱਖਾਂ ਨੂੰ ਆਗਿਆ ਦੇ ਕਰ ਰੁਖ਼ਸਤ ਦੀਆ ਸਰਬ ਕਥਾ ਪੂਰਨ ਕੀਆ ॥ ਸਾਖੀ ਪੂਰੀ ਹੋਇ ॥੯੨॥

## ਆਗੇ ਸਾਖੀ ਤ੍ਰਿਆਨਵੀਂ ਪ੍ਰਾਰੰਭ ਹੋਈ

ਗੁਰੂ ਸਚਾ ਪਾਤਿਸ਼ਾਹ ਕਰਣ ਕਾਰਣ ਕਲਗੀਧਰ ਪੰਥ ਕਾ ਵਾਲੀ ਗੁਰੂ ਗੋਬਿੰਦ ਸਿੰਘ ਜੀ ਕੇ ਹਜ਼ੂਰ ਸੰਗਤਾਂ ਆਈਆਂ ਦਰਸ਼ਨ ਕਰਨੇ ਲਈ ਅਰ ਦਰਸ਼ਨ ਦੀਆ ਅਰ ਸੰਗਤਾਂ ਕੋ

ਨਿਹਾਲ ਕੀਆ ਸੰਗਤਾਂ ਨੇ ਭੇਟਾ ਕੀਆ ਅਰਦਾਸੀਏ ਅਰਦਾਸ ਕੀਆ ਏਕ ਸਿੰਘ ਉਠ ਬੇਨਤੀ ਕੀ ਗੁਰੂ ਜੀ ਸ਼ਬਦ ਉਚਾਰਿਆ—'ਰੇ ਮਨ ਐਸੋ ਕਰ ਸੰਨਿਆਨਾ ॥ ਬਨ ਸੇ ਸਦਨ ਸਭੈ ਕਰ ਸਮਝਹੁ ਮਨ ਹੀ ਮਾਹਿ ਉਦਾਸਾ ॥' ਗੁਰਾਂ ਪੁਛਿਆ ਸਿਖਾ ਕਹੁ ਕੀ ਮਨ ਤੇਰੇ ਵਿਚ ਗੁਜਰੀ ਹੈ ਤਾਂ ਸਿਖ ਹਾਥ ਜੋੜ ਬੇਨਤੀ ਕਰੀ ਗੁਰੂ ਜਾਣੀ ਜਾਣ ਜੀ ਅਸਾਡਾ ਗ੍ਰਾਮ ਗਿਲਜਿਆਂ ਲੁਟ ਲੀਤਾ ਹੈ ਤੇ ਮੇਰੀ ਇਸਤ੍ਰੀ ਵੀ ਖੋਹ ਕੇ ਲੈ ਗਏ ਹਨ। ਮੈਨੂੰ ਫੇਰ ਖਬਰ ਹੋਈ ਤੇ ਮੈਂ ਹਥਿਆਰ ਪਕੜ ਕੇ ਤੁਰਿਆ ਤਾਂ ਮੇਰੀ ਮਾਂ ਨੇ ਕਿਹਾ ਬਚਾ ਆਪਣੀ ਜਾਨ ਨਾ ਗਵਾਂਈ ਤੀਵੀਂ ਜਿਸ ਸਮੇਂ ਦੂਜੇ ਪੁਰਸ਼ ਸਾਥ ਮਿਲ ਜਾਂਦੀ ਹੈ ਤਾਂ ਫੇਰ ਉਸਕੋ ਪਿਛਲਾ ਖਾਵੰਦ ਭੁਲ ਜਾਂਦਾ ਹੈ ਤੂੰ ਨਿਹਕ ਆਪਣੀ ਜਾਨ ਨੂੰ ਨਾ ਗਵਾਈਂ ਤੂੰ ਇਕ ਆਦਮੀ ਹੈਂ ਪਠਾਨ ਬਹੁਤ ਭਾਰੀ ਫੌਜਾਂ ਦਾ ਮਾਲਕ ਹੈ ਤੂੰ ਮੇਰੇ ਆਖੇ ਲਗ ਜਾਹ ਤੂੰ ਭੂਰਾ ਰੱਸਾ ਲੈਕੇ ਘੋੜਿਆਂ ਦੀ ਟਹਿਲ ਵਿਖੇ ਜਾ ਰਹੁ ਜਦ ਤੇਰਾ ਦਾ ਲਗ ਜਾਵੇਗਾ ਤਦੋ ਤੂੰ ਲੈਕੇ ਆ ਜਾਵੀਂ ਮਾਈ ਦਾ ਬਚਨ ਮੰਨ ਕੇ ਮੈਂ ਗਿਆ ਜਾਕੇ ਮੈਂ ਨੌਕਰ ਰਿਹਾ ਤੇ ਭੇਤ ਲਗਾ ਕਢਨ ਜਦ ਭੇਤ ਲਗਾ ਲੀਆ ਜਿਸ ਘੋੜੇ ਪਰ ਮੇਰੀ ਇਸਤ੍ਰੀ ਚੜਿਆ ਕਰਦੀ ਸੀ ਓਸ ਦੀ ਸਿਆਣ ਕੀਤੀ ਤੇ ਕੀ ਦੇਖਿਆ ਸੁ ਜੱਟੀ ਪਠਾਨ ਨਾਲ ਬਹੁਤ ਮਿਲੀ ਹੋਈ ਹੈ ਤੇ ਵਡੇ ਵੇਲੇ ਡੇਰਾ ਕੂਚ ਕੀਆ ਤੇ ਮੈਂ ਓਹ ਘੋੜਾ ਆਪਣੇ ਅੱਗੇ ਲਗਾ ਲੀਆ ਬਾਰਾਂ ਕੋਸ ਤੇ ਆਨ ਕਰ ਘੋੜਾ ਬੰਨ ਕੇ ਸੌਂ ਗਿਆ ਇਤਨੇ ਨੂੰ ਪਠਾਣ ਬੀ ਆਨ ਪਹੁੰਚਾ ਖੋਜ ਲੈ ਕੇ। ਜਟੀ ਦੇਖ ਕਰ ਬਹੁਤ ਖੁਸ਼ੀ ਹੋਈ ਅਰ ਜੱਫੀ ਪਾ ਲਈ ਤੁਰਕ ਨੇ ਕਹਾ ਮੈਂ ਤੇਰਾ ਮਾਸ ਚੱਕਾਂ

ਸਾਥ ਖਾਊਂਗਾ ਅਰ ਏਹ ਬਚਨ ਕੇਹ ਕਰ ਮੇਰੇ ਸਾਥ ਲਗਾ ਘੁਲਣੇ ਜੱਟੀ ਵੀ ਉਸਕੀ ਮਦਦ ਕਰਨੇ ਲਗ ਪੜੀ ਕਬੀ ਮੈਂ ਢਾਹ ਲੀਤਾ ਕਬੀ ਉਸ ਨੇ ਮੈਨੂੰ ਢਾਹ ਲੀਤਾ ਅਰ ਓੜਕ ਮੇਰੇ ਕੋ ਛੋਡ ਦੀਆ ਤੇ ਪਠਾਣ ਤੇ ਜਟੀ ਆਪਸ ਵਿਚ ਲਗੇ ਕੈਣ ਇਸ ਜੱਟ ਵਿਚ ਬਹੁਤ ਕੁਵਤ ਹੈ ਏਹ ਕੀ ਖਾਂਦੇ ਹੈਨ ਤਾਂ ਜੱਟੀ ਨੇ ਕਹਾ ਦੋ ਚੀਜਾਂ ਖਾਂਵਦੇ ਹੈਨ ਇਕ ਤਾਂ ਮੱਝ ਦਾ ਦੁਧ ਪੀਂਵਦੇ ਹਨ ਅਰ ਗੁੜ ਖਾਂਦੇ ਹਨ ਕਮਾਦ ਚੂਪਦੇ ਹਨ ਜੱਟੀ ਉਸਨੂੰ ਗੱਲੀਂ ਲਾ ਲਿਆ ਇਤਨੇ ਚਿਰ ਤਕ ਮੈਨੂੰ ਹੋਸ਼ ਆ ਗਈ। ਤੇ ਫੇਰ ਉਸੀ ਪਠਾਣ ਕੀ ਤਲਵਾਰ ਮੇਰੇ ਹਾਥ ਮੈਂ ਆਈ ਜਬ ਚਲਾਈ ਤਬ ਉਸੀ ਵਕਤ ਪਠਾਣ ਕੋ ਕਤਲ ਕੀਆ ਤੇ ਫੇਰ ਮੈਂ ਹਜੂਰ ਸਿਖਣੀ ਕੋ ਸਾਥ ਲੈ ਆਂਦਾ ਹੈ ਹੁਣ ਸਰੀਕਾ ਰਲਨੇ ਨਹੀਂ ਦੇਂਦਾ ਅਬ ਉਸਕੋ ਰਲਾਵਣੇ ਦੀ ਕੀ ਆਗਿਆ ਹੈ ਸਿਖਾ ਤੇਰੇ ਮਾਂ ਪਿਉ ਨੇ ਸੁਖਿਆ ਸੀ ਪੀਰ ਨੂੰ, ਜਦ ਲੜਕਾ ਵਿਆਵੇਗਾ ਤਾਂ ਮੈਂ ਓਸ ਨੂੰ ਆਪ ਕੀ ਸੇਵਾ ਵਿਚ ਲਗਾਵਾਂਗੀ ਓਸ ਨੇ ਓਸਦੀ ਸੇਵਾ ਵਿਚ ਨਹੀਂ ਸੀ ਭੇਜਿਆ ਅਬ ਓਹ ਖੁਦ ਜਾਕੇ ਪਠਾਣ ਨੂੰ ਭੇਜ ਕੇ ਲੈ ਗਏ ਹਨ ਆਗੇ ਵਾਸਤੇ ਮੁਸਲਮਾਨ ਨੂੰ ਨਹੀਂ ਮੰਨਣਾ ਅਬ ਤੂੰ ਸਿਖਣੀ ਨੂੰ ਅੰਮ੍ਰਿਤ ਛਕਾਕੇ ਕੇਸਾਂ ਸਣੇ ਟੁਬਾ ਲਗਾਕੇ ਇਸ ਨੂੰ ਨਾਲ ਰਲਾ ਲਵੇ ਕੋਈ ਇਸਤ੍ਰੀ ਕਾ ਦੋਸ਼ ਨਹੀਂ ਸੰਸਾ ਨਾ ਕਰੋ ਅਬ ਤੁਸੀਂ ਤੀਸਰਾ ਪੰਥ ਸਜੇ ਹੋ ਖਾਲਸਾ। ਗੁਰਾਂ ਬਚਨ ਕੀਤਾ॥ ਨੇਤ੍ਰੀ ਸਤਿਗੁਰ ਪੇਖਨਾ ਸ੍ਰਵਨੀ ਸੁਨਣਾ ਗੁਰ ਨਾਉ॥ ਸਤਿਗੁਰ ਸੇਤੀ ਰਤਿਆ ਦਰਗਹ ਪਾਈਐ ਠਾਉ॥ ਕਹੁ ਨਾਨਕ ਕਿਰਪਾ ਕਰਹਿ ਜਿਸਨੋ ਇਹੁ ਵਥ ਦੇਹਿ॥ ਜਗ ਮਹਿ ਉਤਮ ਕਾਢੀਅਹਿ ਵਿਰਲੇ ਕੇਈ ਕੇਇ॥ ਦੋਹਰਾ॥ ਇਸ ਪ੍ਰਕਾਰ ਉਪਦੇਸ਼ ਕਰ

ਸਤਿਗੁਰ ਕਹਯੋ ਸੁਣਾਇ ॥ ਗੁਰੂ ਹੁਕਮ ਜੋ ਮਾਨ ਹੈ ਦੂਖ ਭਰਮ ਭਉ ਜਾਇ ॥ ੧ ॥ ਪੁਨ ਗੁਰ ਖੁਸ਼ੀ ਹੁਇ ਕਿਉਂ ਕਹਯੋ ਸੁਨ ਮਝੈਲ ਸਿਘ ਜਾਟ ॥ ਲੀਨੋ ਨਾਮ ਬਹਾਦਰੀ ਦੁਸ਼ਟ ਤੁਰਕ ਕੌ ਕਾਟ ॥ ੨ ॥ ਵਾਹਿਗੁਰੂ ਜੀ ਕੀ ਫਤੇਹ ਬੋਲਹੁ ਸਭ ਕਰ ਜੋਰ ॥ ਸਾਖੀ ਸੰਪੂਰਣ ਹੂਈ ਅਬ ਆਵਿਹ ਸਭ ਭੋਰ ॥੩॥੯੩॥

ਆਗੇ ਸਾਖੀ ੯੪ ਹੋਰ ਪ੍ਰਾਰੰਭ ਹੋਈ

ਸਤਿਗੁਰ ਗੋਬਿੰਦ ਸਿੰਘ ਜੀ ਦੀਨ ਦਇਆਲ ਜੀ ਪੰਥ ਕਾ ਵਾਲੀ ਮੁਗਰ ਗ੍ਰਾਮ ਵਿਖੇ ਦੀਨ ਦਇਆਲ ਦੀਵਾਨ ਲਗਾਇਆ ਬਚਨ ਕੀਤਾ । ਨਾਨਕ ਸਚੇ ਨਾਮ ਬਿਨ ਕਿਆ ਟਿਕਾ ਤਿਆ ਤਗੁ ॥ ਇਤਨੇ ਵਿਚ ਗੁਰੂ ਜੀ ਕੇ ਹਜ਼ੂਰ ਵਿਖੇ ਦਖਣੀ ਪੰਡਿਤ ਆਇ ਨਮਸਕਾਰ ਕਰੀ ਅਰ ਚਰਚਾ ਕਰੀ, ਕਹਾ ਆਖਣ ਬੋਲਣ ਥੀਂ ਆਤਮਾਂ ਰਹਿਤ ਹੈ ਤੁਸੀਂ ਕੀ ਕਹਿੰਦੇ ਹੋ ਕਿਸ ਮਤੇ ਕਉ ਸਿੱਧ ਰਖਿਆ ਹੈ ਜੋ ਪਰਮੇਸ਼ਰ ਸਾਥ ਪ੍ਰੀਤ ਰਖਣੀ ਏਹ ਜੋਗ ਮਤ ਹੈ ਸ਼ਬਦ ਉਚਾਰਿਆ ॥ ਗਿਆਨ ਮੇਧਣੀ ਨੇਤ੍ਰ ਰਾਮ ॥ ਇਨ ਬਿਧਿ ਜਪੀਏ ਕੇਵਲ ਰਾਮ ॥ ਰੋਲ਼ ਵਿਰੋਲ ਲੀਆ ਹਮ ਮਖਨ ॥ ਨਾਨਕ ਕਹੇ ਜੋਗ ਕੇ ਲਖਨ ਆਇ ਹਰਖ ਨਾ ਗਏ ਸੋਗ ॥ ਸੰਜਮ ਰਹੇ ਨਾ ਬਿਨ ਸੈ ਪੂਤ ॥ ਨਾਨਕ ਕਹੈ ਸੋਇਓ ਅਵਿਧੂਤ ॥ ਅਲਮਲ ਖਾਈ ਸਿਰ ਛਾਈ ਪਾਈ ॥ ਮੂਰਖ ਅੰਧੈ ਪਤਿ ਗਵਾਈ ॥ ਜੋ ਹਰਖ ਸੋਗ ਥੀਂ ਰਹਿਤ ਸੋ ਸਵਧੂਤ ਜਾਣਹੁ ॥ ਬਚਨ ਹੂਆ ਪਰੇਮ ਪਲੀਤਾ ਸੁਰਤ ਹਵਾਈ ਗੋਲਾ ਗਿਆਨ ਚਲਾਇਆ ॥ ਬ੍ਰਹਮ ਅਗਨ ਸਹਿਜੇ ਪਰ ਜਾਲੀ ਏਕੋ ਚੋਟ ਸਿਝਾਇਆ ॥ ਸਤਿ ਸੰਤੋਖ ਲੈ ਲੜਨੇ ਲਾਗਾ ਤੋੜੇ ਦੋ ਦਰਵਾਜਾ ॥ ਸਾਧ ਸੰਗ

ਅਰ ਗੁਰ ਕੀ ਕ੍ਰਿਪਾ ਤੇ ਪਕੜਿਓ ਗੜ ਕੋ ਰਾਜਾ ॥ ਭਗਵਤ ਭੀਰ ਸਕਤਿ ਸਿਮਰਨਿ ਕੀ ਕਟੀ ਕਾਲ ਭੈ ਫਾਸੀ ॥ ਦਾਸ ਕਬੀਰ ਚੜਿਓ ਗੜਿ ਉਪਰ ਰਾਜ ਲੀਓ ਅਬਿਨਾਸੀ ॥ ਬਚਨ ਕੀਤਾ ਅਸੀਂ ਤੋਪਾਂ ਤੇ ਗੋਲੇ ਡਾਲਨੇ ਹਾਂ ਅਰ ਭਗਤੀ ਰੂਪ ਕਿਲਾ ਉਸਾਰਿਆ ਹੈ ਗੁਰੂ ਗਰੀਬ ਸਾਹਿਬ ਜੀ ਦੀ ਰਈਯਤ ਐਸੀ ਸੰਗਤ ਹੈ ਰਹਿਤ ਮਿਰਯਾਦਾ ਬਾਣਾ ਰੂਪ ਸਾਡੀ ਫੌਜ ਹੈ ਖਿਮਾਂ ਸੰਤੋਖ ਦਇਆ ਧਰਮ ਧੀਰਜ ਜਪ ਤਪ ਅਸਾਡੇ ਤੰਬੂ ਹੈਨ ॥ ਪਰੇਮ ਰੂਪੀ ਦਾਰੂ ਨਾਮ ਰੂਪ ਪਲੀਤਾ ਹੈ ਗੋਲੇ ਏਹ ਸਾਡੀਆਂ ਸਾਖੀਆਂ ਹੈਨ ਜੋ ਕਿਸੇ ਦੇ ਕੰਨਾਂ ਰੂਪੀ ਬੁਰਜ ਵਿਖੇ ਪੜ੍ਹਨਗੇ ਓਸਦੇ ਹਿਰਦੇ ਵਿਖੇ ਜੋ ਹੰਕਾਰ ਰੂਪੀ ਕਿਲਾ ਹੈ ਓਸਨੂੰ ਤੋੜਨਗੇ ਸਾਸਤ੍ਰ ਬੇਦ ਪੁਰਾਣ ਕਤੇਬ ਕੁਰਾਣ ਦੀ ਫੌਜ ਨੂੰ ਮਾਰਣਗੇ ਸਿੰਘ ਪੰਥ ਗਿਆਨ ਗੋਲਾ ਹੈ ॥ ਜਿਸਦੇ ਕੰਨਾਂ ਵਿਖੇ ਗਿਆਨ ਪੜੇਗਾ ਸੋ ਜਗਤ ਗੁਰੂ ਗੋਬਿੰਦ ਸਿੰਘ ਜੀ ਦੇ ਨਿਸ਼ਾਨ ਝੂਲਦੇ ਦੇਖੇਗਾ ਉਨ੍ਹਾਂ ਕੇ ਹਿਰਦੈ ਵਿਖੇ ਬੜਾ ਭਾਰੀ ਕਲੇਸ਼ ਉਪਜਿਆ ਕਹਿਣ ਲਗੇ ਏਹੋ ਜੇਹੇ ਬਚਨ ਸਾਡੀ ਮਿਰਯਾਦਾ ਕੇ ਪਾਸ ਜਾਹਰ ਕਰਣਗੇ ਜਿਸਦੇ ਕੰਨਾਂ ਵਿਖੇ ਪੜ੍ਹਨਗੇ ਓਹ ਅਸਾਡੀਆਂ ਕਰਤੱਬਾਂ ਨੂੰ ਦੇਖ ਹਾਸੀ ਕਰਣਗੇ ਮਨ ਵਿਚ ਜਾਣਨਗੇ ਕਿ ਇਹ ਗੁਰੂ ਸਚਾ ਕਲਾ ਧਾਰੀ ਜਗਤ ਗੁਰੂ ਅਵਤਾਰ ਹੋਇਆ ਹੈ ਗੁਰੂ ਜੀ ਕੀ ਆਈ ਚਰਣੀ ਲਾਗੇ ਹੇ ਗਰੀਬ ਨਿਵਾਜ ਜੀ ਤੁਸੀਂ ਅਸਾਂ ਗਰੀਬਾਂ ਪਰ ਦਇਆ ਕ੍ਰਿਪਾ ਮਿਹਰ ਦੀ ਨਜਰ ਕਰਹੁ ਜੀ ॥ ਤੁਸੀਂ ਸਭ ਨਾਂ ਪੰਥਾਂ ਦੇ ਧਨੀ ਹੋ ਜੀ ਦੀਨ ਤੁਹਾਡੇ ਘਰ ਵਿਖੇ ਹੈ ਆਪਣਾ ਜੋ ਉਪਦੇਸ਼ ਨਿਰਲੋਭ ਹੈ ਸਾਰਾ ਸੰਸਾਰ ਕਬੂਲ ਕਰੇਗਾ ਬਚਨ ਹੋਇਆ ਤੁਸੀਂ ਜਪੁਜੀ ਮੰਤਰ ਪੜਹੁ ਆਪਣੀ

ਕਲਿਆਣ ਕਰਹੁ ਸੁਖ ਪਾਵਹੁ ਇਕ ਸਿਖ ਤੇ ਸਿਖਣੀ ਸਤਿ ਗੁਰੂ ਜੀ ਦੇ ਚਰਨਾ ਵਿਖੇ ਆਇ ਹਾਥ ਜੋੜ ਪ੍ਰਾਰਥਨਾ ਕਰੀ ਜੀ ਸਚ ਪਾਤਿਸ਼ਾਹ ਗੁਰੂ ਜੀ ਅਸੀਂ ਦੇਵੀ ਤੇ ਨਿਗਾਹੇ ਦੀ ਸੇਵਾ ਬਹੁਤ ਕਰੀ ਹੈ ਜੀ ਅਸਾਡੇ ਘਰ ਧਨ ਪੁਤਰ ਪ੍ਰਾਪਤ ਹੋਯਾ ਸੀ ਅਸੀਂ ਐਸਾ ਚਮਕਾਰਾ ਦੇਖਿਆ ਸੀ ਹੁਣ ਪੁਤ੍ਰ ਮਰ ਗਏ ਹੈਨ ਜੋ ਧਨ ਬੀ ਜਾਂਦਾ ਰਹਾ ਹੈ ਜੀ ਅਸੀਂ ਤੀਵੀਂ ਖਾਵੰਦ ਦੋਨੋਂ ਹੀ ਰਹਿ ਗਏ ਹਾਂ ਜੀ ਸਾਨੂੰ ਨਾ ਕੋਈ ਮਦਦ ਦੇਵੀ ਦੇਂਦੀ ਹੈ ਜੀ ਅਰ ਨਾ ਕੋਈ ਸੁਲਤਾਨ ਸਾਡੀ ਖਬਰ ਲੈਂਦੇ ਹੈ ਜੀ ਨਾਂ ਅਸੀਂ ਇਤਕੇ ਰਹੇ ਨਾਂ ਉਤਕੇ ਰਹੇ ਅਰ ਵਿਚ ਕਾਹੇ ਖਾਂਦੇ ਕੁਤਕੇ ਰਹੇ ਜੋ ਮਾਤਾ ਪਿਤਾ ਸਭਨਾਂ ਪੁਤ੍ਰਾਂ ਕਉ ਇਕ ਜਾਨੈ ਓਹ ਸਵਰਗਾਂ ਦੇ ਅਧਿਕਾਰੀ ਹੋਣਗੇ ਵਡੇ ਪੁਤ ਦਾ ਆਦਰ ਜਾਦਾ ਕਰਨਾ ਯੋਗ ਹੈ ਬਚਨ ਹੂਆ ॥ ਮਹਾ ਮਾਈਕੀ ਪੂਜਾ ਕਰੇ। ਨਰਸੇ ਨਾਰ ਹੋਇ ਅਵਤਰੇ। ਮਿਰਤ ਮੰਡਲ ਜਗ ਸਾਜਿਆ ਜਿਉ ਬਾਲੂ ਘਰ ਦਾਰੂ। ਬਚਨ ਹੂਆ ਅਬੀ ਤੁਸੀਂ ਉਹਨਾਂ ਦੋਹਨਾਂ ਨੂੰ ਤਯਾਗੋ ਅਰ ਸਚੇ ਗੁਰੂ ਕਾ ਆਸਰਾ ਕਰੋ ਗੁਰੂ ਗਰੰਥ ਸਾਹਿਬ ਜੀ ਅਗੇ ਅਰਦਾਸ ਕਰਾਵਹੁ ਸੁੱਖਣਾਂ ਮੰਨਹੁ ਧਨ ਪੁਤਰ ਹੋਵਹਿਗਾ। ਸਤਿਨਾਮੁ ਵਾਹਿਗੁਰੂ ਜਾਪ ਕਰਹੁ ਨਿਸਚੇ ਸੇ ਜਪੁਜੀ ਸਾਹਿਬ ਦਾ ਪਾਠ ਕਰਹੁ, ਸਾਰੀਆਂ ਪਿਛਲੀਆਂ ਭੁਲਾਂ ਬਖ-ਸਾਈਆਂ ਜਾਣਗੀਆਂ ਬਚਨ ਹੋਇਆ। ਮੋਇਆਂ ਨਾਲ ਪਿਆਰ ਮਥੇ ਟੇਕਣੇ ਜੀਂਵਦਿਆਂ ਨਾਲ ਵੈਰ। ਇਹਨੀਂ ਗਲੀਂ ਭਗਤੀ ਕਦੇ ਨ ਹੁੰਦੀ ਖੈਰ। ਜਿਹੜੇ ਹਿੰਦੂ ਆਪਣੇ ਗੁਰੂ ਦੇਵਤੇ ਕਉ ਛੋਡਕੇ ਤੁਰਕਾਂ ਦੇ ਪੀਰਾਂ ਕਉ ਮੰਨਦੇ ਹਨ ਓਹ ਤੁਰਕਾਂ ਦਾ ਬੀਜ ਹੀ ਹਨ ਕੁਸੰਗ ਦੋਸ਼ ਕਾ ਇਹ ਫਲ ਜਾਣਹੁ। ਤਾਂ ਸ੍ਰੀ ਗੁਰੂ ਮਹਾਰਾਜ ਕਰੁਣਾ ਭੰਡਾਰ ਸ੍ਰੀ ਮੁਖਵਾਕ ਸ਼ਬਦ ਉਚਾਰਿਆ

ਰਿਆ ॥ ਅਜਹੂੰ ਕਛ ਬਿਗਰਿਓ ਨਹੀਂ ਜੋ ਪ੍ਰਭ ਗੁਣ ਗਾਵੈ ॥ ਕਹੁ ਨਾਨਕ ਇਹ ਭਜਨ ਤੇ ਨਿਰਭੈ ਪਦ ਪਾਵੈ ॥ ਸੰਗਤ ਪੁਛਿਆ ਹੇ ਕਰੁਣਾ ਨਿਧਾਨ ਵਿੱਦਯਾ ਸਾਗਰ ਜਗਤ ਉਜਾਗਰ ਸਚੇ ਪਾਤਿਸ਼ਾਹ ਅਵਤਾਰਾਂ ਵਿਖੇ ਸ਼ਕਤੀ ਹੋਤੀ ਹੈ ਜਿਸ ਨੂੰ ਈਸ਼ਰ ਸ਼ਕਤੀ ਆਖਦੇ ਹਨ ਸੰਸਾਰ ਦੀ ਚਰ ਅਚਰ ਚਾਰੇ ਖਾਣੀ ਤਿੰਨੇ ਲੋਕ ਨਉ ਖੰਡ ਇਹੋ ਪ੍ਰਿਥਵੀ ਸਾਰੀ ਗਿਣਤੀ ਹਿਸਾਬ ਕਿਸ ਤਰਾਂ ਰਖਦੇ ਹਨ ਜੀ ਮਾਇਆ ਬਿਅੰਤ ਹੈ ਗੁਰੂ ਜੀ ਬਚਨ ਕੀਤਾ ਸਰਬ ਨਿਰੰਤਰੁ ਏਕੋ ਪੇਖ ॥ ਕਹੁ ਨਾਨਕ ਜਾਕੇ ਮਸਤਕ ਲੇਖ ॥ ਮਾਲੀ ਫੁਲ ਪਾਤ ਡਾਲੀ ਫਲ ਗਿਣਤਾ ਨਹੀਂ ਅਰ ਸਾਰੇ ਬਾਗ ਬੂਟੇ ਦੀ ਰਛਿਆ ਕਰਦਾ ਹੈ ਇਸੀ ਪ੍ਰਕਾਰ ਉਸ ਮਾਲੀ ਪਰ ਅਥਵਾ ਉਸ ਦੇ ਸਿਰ ਉੱਪਰ ਰਾਜਾ ਹੋਤਾ ਹੈ ਅਕਾਲ ਪੁਰਖ ਕੇ ਆਗੇ ਕਿਸੇ ਕੋਣੇ ਕਾ ਅਵਤਾਰ ਸ਼ਕਤੀ ਚਮਤਕਾਰ ਹੈ ਗੁਰੂ ਅੰਤਰਜਾਮੀ ਸ਼ਬਦ ਉਚਾਰਿਆ ॥ ਕੇਤੇ ਰਾਮ ਰਵਾਲ ਕੇਤੇ ਰਾਮ ਰਵਾਲ ਕੇਤੇ ਰਾਮ ਕ੍ਰਿਸ਼ਨ ਹੂਏ ॥ ਅਕਾਲ ਪੁਰਖ ਬਿਅੰਤ ਹੈ ਅਨੰਦ ਹੈ ਹੇ ਸਿੱਖੋ ਸਰਬਗ ਅਲਪੱਗ ਕਹਿਣੇ ਹੀ ਮਾਤਰ ਹੈ ਦ੍ਰਿਸ਼ਟਾਂਤ ॥ ਸਤਿਜੁਗ ਜਹਾਂ ਕਲੇਸ਼ ਤਹਾਂ ਕਲਜੁਗ ਚਾਰੇ ਜੁਗ ਜੱਗ ਹੋਮ ਤਹਾਂ ਤ੍ਰੇਤਾ ਜਹਾਂ ਬੇਦ ਪਾਠ ਤਹਾਂ ਦੁਆਪਰ ਜਹਾਂ ਸਦਾ ਹੀ ਵਰਤਦੇ ਰਹਿੰਦੇ ਹਨ ਸਿੱਖੋ ਕਲੇਸ ਕਾ ਤਯਾਗ ਕਰਹੁ ਤਾਂ ਸਤਜੁਗ ਵਰਤੇਗਾ ਹੇ ਸਿਖੋ ਉਸ ਪ੍ਰਮੇਸ਼ਵਰ ਕੀ ਗਿਣਤੀ ਓਹੀ ਪ੍ਰਮੇਸ਼ਵਰ ਆਪ ਹੀ ਕਰ ਸਕਦਾ ਹੈ। ਹੇ ਸਿਖੋ ਸੰਤਹੁ ਪ੍ਰਮੇਸ਼ਵਰ ਜੀ ਕਾ ਸਿਮਰਨ ਕਰਨੇ ਸੇ ਸਦਾ ਹਾਜ਼ਰ ਨਾਜ਼ਰ ਹੈ ਹੇ ਸਿੱਖੋ ਗੁਰੂ ਕੇ ਨਾਮ ਪਰ ਧਰਮ ਅਰਥ ਦਿੰਦੇ ॥ ਰਹਾਉ ॥ ਗੁਰ ਮੰਦਰ ਧਰਮ ਸਾਲ ਨੂੰ ਮੰਨਹੁ ਤਿਲ ਕਾ ਮਾਣ ਹੋਇ ਫਲੇਗਾ

ਜੋ ਕੋਈ ਧਰਮਸਾਲਾ ਕੋਠਾ ਸਰਾਂਇ ਕੂਪ ਮੁਸਾਫਰਖਾਨਾ ਬਨਾਵੇਗਾ ਉਸ ਕਉ ਸੋਨੇ ਕੇ ਮੰਦਰ ਪ੍ਰਾਪਤ ਹੋਵੇਂਗੇ ਜੋ ਕੋਈ ਦੀਵਾ ਬਾਲੇਗਾ ਓਸ ਕਉ ਸੂਰਜ ਕੇ ਚਾਨਨ ਜਿਤਨੀ ਰੋਸ਼ਨੀ ਪ੍ਰਾਪਤ ਹੋਵੇਗੀ ਦਰਗਾਹ ਵਿਖੇ ਜੇਹੜਾ ਪਾਣੀ ਦੇ ਘੜੇ ਭਰਕੇ ਪਿਲਾਵੇਗਾ ਸਾਧ ਸੰਤ ਕੀ ਧਰਮਸਾਲਾ ਮੇਂ ਸੇਵਾ ਕਰੇਗਾ ਅਰ ਹਥ ਕੇ ਸਾਥ ਜਲ ਪਿਲਾਵੇਗਾ ਉਸ ਕੋ ਸਵਰਗ ਵਿਖੇ ਦੂਧ ਪ੍ਰਾਪਤ ਹੋਵੇਗਾ ਵਾਸਤੇ ਪੀਣੇ ਦੇ ਅਰ ਜੋ ਸਫ਼ ਮੰਜਾ ਸਤਰੰਗੀ ਦੂਤਈ ਤੁਲਾਈ ਗਰੰਥ ਪੋਥੀ ਬਿਹੰਗਮ ਨਿਹੰਗ ਸਿੰਘ ਰਹਿਤ ਮਿਰਯਾਦਾ ਵਾਲੇ ਕਉ ਦੇਵਹਿਗਾ ਅਰ ਓਹ ਮੁਸਾਫ਼ਰ ਨਾਲ ਰਲ ਵਰਤੇਗਾ ਓਸ ਕੋ ਬੜੇ ਅਨੰਦ ਸੇ ਪਲੰਘ ਵਿਛਾਵਣੇ ਮਿਲੇਂਗੇ ਜੇਹੜਾ ਟੂਟੇ ਮੰਦਰ ਧਰਮਸਾਲ ਕੀ ਲਿੰਬਾਈ ਪੁਚਾਈ ਕਰੇਗਾ ਅਥਵਾ ਮੁਰੰਮਤ ਕਰੇਗਾ ਓਸ ਕਾ ਸਦਾ ਸਰੀਰ ਸੁਖੀ ਰਹੇਗਾ ਪਰਲੋਕ ਵਿਖੇ ਮੰਦਰ ਰਹਿਣੇ ਕੋ ਮਿਲੇਗਾ, ਜੋ ਆਏ ਗਏ ਮੁਸਾਫਿਰ ਅਤਿਥੀ ਨੂੰ ਭੋਜਨ ਛਕਾਏਗਾ ਓਸਨੂੰ ਪਰਲੋਕ ਵਿਖੇ ਅੰਮ੍ਰਿਤ ਭੋਜਨ ਮਿਲਣਗੇ ਹੋਰ ਜੋ ਅੰਨ ਅਥਵਾ ਔਰ ਵਸਤੂ ਘਰ ਰਖੀਏ ਕੋਠੇ ਵਿਚ ਓਥੇ ਗੁਰੂ ਕਾ ਅਰਦਾਸਾ ਸੋਧਕੇ ਰਖੀਏ ਤੇ ਗੁਰੂ ਕਾ ਦਸਵੰਧ ਦੇਈਏ ਗੁਰੂ ਕੀ ਬਰਕਤ ਪਵੇਗੀ ਅਤੋਟ ਖਜ਼ਾਨਾ ਭਰੇਗਾ ਗੁਰੂ ਜੀ ਬਰਕਤ ਦੇਵਣਗੇ ਭੋਜਨ ਮਨ ਭਾਂਵਦੇ ਪ੍ਰਾਪਤ ਹੋਵਣਗੇ ਭੰਡਾਰੇ ਦਾ ਮਾਲਕ ਬਣਾਵਣਗੇ ਜੇਹੜਾ ਧਰਮਸਾਲਾ ਗੁਰਦੁਆਰੇ ਦੀ ਚੋਰੀ ਕਰੇਗਾ ਉਸ ਦਾ ਤੇਜ ਘਟੇਗਾ ਅਰ ਦੁਖੀ ਰਹੇਗਾ ਅਰ ਗ੍ਰਹਿ ਵਿਖੇ ਕਲਾ ਰਹੇਗੀ ਰਾਜ ਡੰਡ ਵੀ ਹੋਵੇਗਾ ਦਾਨ ਕਰਨੇ ਸੇ ਧਨ ਵਧੇਗਾ ਨਾਮ ਜਪਣੇ ਸੇ ਸੁਖ ਪ੍ਰਾਪਤ ਹੋਵੇਗਾ ਫੇਰ ਸਿੱਖ ਨੇ ਕਹਾ ਜੀ ਪਸ਼ੂਆਂ ਨੂੰ ਕੀੜੇ ਪੈ ਗਏ ਹੈਨ ਜੀ ਤੇ ਅਸੀਂ ਕੱਢਨੇ ਹਾਂ ਬਾਮਣ ਗੁਸਾ ਮਨਾਂਵਦੇ ਹਨ ਤਾਂ ਬਚਨ

ਹੂਆ ਆੜੂਆਂ ਕੇ ਯਾ ਧਤੂਰੇ ਕੇ ਪੱਤੇ ਘੋਟ ਕੇ ਬੰਨਹੁ ਸੁਖ ਹੋਵੇਗੀ ਤਾਂ ਫੇਰ ਭਾਈ ਬੁਲਾਕਾ ਸਿੰਘ ਨੇ ਅਰਜ਼ ਕਰੀ ਜੀ ਅਸੀਂ ਖੁਦ ਦੇਖਾ ਹੈ ਜੀ ਰਬਾਬੀ ਹੁੱਕਾ ਪੀਂਦੇ ਹਨ ਅਰ ਫੇਰ ਦੀਵਾਨ ਵਿਚ ਆਨ ਕੇ ਸ਼ਬਦ ਪੜ੍ਹਦੇ ਹਨ ਇਨ੍ਹਾਂ ਨੂੰ ਤਾੜਨਾ ਚਾਹੀਏ ਜੀ ਗੁਰੂ ਜੀ ਕਹਾ ਡੇਰੇ ਸੇ ਇਨ ਕੋ ਨਿਕਾਲ ਦੇਵੋ ਤਾਂ ਫਰ ਗੁਰੂ ਜੀ ਬਚਨ ਕੀਤਾ ॥ ਦੋਹਰਾ ॥ ਆਗਜ਼ਾ ਸੰਗਤ ਕੋ ਕਰੀ ਪੁਨ ਸ੍ਰੀ ਗੁਰੂ ਦਸਮੇਸ ॥ ਐਸੇ ਕਰੈ ਜੋ ਫੇਰ ਕੋਈ ਕਾਢਹੁ ਦੇਸ ਬਿਦੇਸ ॥ ੧ ॥ ਰੰਜ ਹੋਇ ਕਰ ਗੁਰ ਕਹਯੋ ਇਨ ਰਬਾਬੀਅਨ ਕੇਰ ॥ ਮਾਰ ਗੁਰੂ ਕੀ ਸਦਾ ਰਹੈ ਮਾਂਗੈ ਸਾਂਝ ਸਵੇਰੇ ॥ ਹੁੱਕਾ ਪੀਵੈ ਸਦ ਸਦਾ ਕਰਹਿ ਮਸੀਤ ਨਿਵਾਜ ॥ ਪੜਹਿ ਸ਼ਬਦ ਕਹਿ ਕੁਫਰ ਕੋ ਤੇਲਯੋ ਜਾਇ ਕੁ ਕਾਜ ॥ ੩ ॥ ਸਿੱਖ ਰਬਾਬੀ ਗੁਰੂ ਕੇ ਗੁਰ ਬੀਚ ਬੁਲਾਉ ॥ ਵਾਹਿਗੁਰੂ ਜੀ ਕੀ ਫਤਹ ਕਹਿ ਕਰ ਸਿੰਘ ਸਜਾਉ ॥੪॥ ਸਾਖੀ ਸੰਪੂਰਣ ਕਰੀ ਸ੍ਰੀ ਗੁਰੂ ਬੀਚ ਦਿਵਾਨ ਆਗਜ਼ਾ ॥ ਪਾਇ ਸੰਗਤ ਚਲੀ ਸਤਿਗੁਰ ਕੀ ਆਗਿਆ ਮਾਨ ॥ ੯੪ ॥

## ਆਗੇ ਸਾਖੀ ਪਚਾਨਵੀਂ ਚਲੀ ॥

ਗੁਰੂ ਸਚਾ ਪਾਤਿਸ਼ਾਹ ਅਕਬਰਾ ਬਾਦ ਵਿਖੇ ਦੀਵਾਨ ਲਗਾਇ ਕਰ ਸੰਗਤਾਂ ਕਉ ਦਰਸ਼ਨ ਦੇਇ ਕ੍ਰਿਤਾਰਥ ਕੀਆ ਹੁਕਮ ਦੀਆ ਹੇ ਸੰਤ ਖਾਲਸਾ ਜੀ ਰਾਗੀ ਰਬਾਬੀ ਬੁਲਾਓ ਅਰ-ਦਾਸੀਏ ਹਾਥ ਜੋੜ ਕਰ ਬੇਨਤੀ ਕਰੀ ਗੁਰੂ ਹੇ ਸਚਾ ਪਾਤਿਸ਼ਾਹ ਕਲਗੀਧਰ ਜਗਤ ਗੁਰੂ ਪਤਿਤ ਪਾਵਨ ਕਰਨ ਕਾਰਨ ਜਗਤ ਈਸ਼੍ਵਰ ਜੀ ਸੋਢੀ ਪਾਤਿਸ਼ਾਹ ਜੀ ! ਰਬਾਬੀ ਬੇਨਤੀ ਕਰਦੇ ਹੈਨ ਜੀ ਬਚਨ ਹੂਆ ਜੇਕਰ ਕੱਛ ਕੇਸ ਕ੍ਰਿਪਾਨ

ਕੇ ਧਾਰਨ ਕਰੇਂ ਵਾਹਿਗੁਰੂ ਜੀ ਕਾ ਜਾਪ ਕਰਉ ਕਲਮੈ ਕਉ ਤਿਆਗੋ ਅੰਮ੍ਰਿਤ ਛਕੇ ਤਾਂ ਗੁਰੂ ਕਾ ਰਬਾਬੀ ਕਬੂਲ ਹੂਆ ਅਰ ਢਾਡੀ ਅਸ਼ਨਾਨ ਕਰਕੇ ਵਾਰ ਲਗਾਵੇ ਬਚਨ ਹੂਆ ਸਿੰਘੋ ਸ਼ਬਦ ਪੜੋ ਤੁਰਕ ਦੇ ਮੂੰਹ ਥੀ ਬੋ ਆਂਵਦੀ ਹੈ ਸ਼ਬਦ ਸੁਣਨਾ ਧਰਮ ਨਹੀਂ ਹੈ ਜੈਸੇ ਪੌਣ ਮਲੀਨ ਅਸਥਾਨ ਥੀਂ ਬੋਅ ਪੈਦਾ ਕਰਦੀ ਹੈ ਤੈਸੇ ਰਬਾਬੀ ਦੇ ਮੂੰਹ ਥੀਂ ਬੋ ਆਂਵਦੀ ਹੈ ਸਿਖ ਦੇ ਸ਼ਬਦ ਸੁਣਨੇ ਪਵਿਤ੍ਰ ਹੈਨ ਮਰਦਾਨਾ ਮੁਸਲਮਾਨ ਸੀ ਹੇ ਸਿਖੋ ਮਰਦਾਨਾ ਉਧਮ ਭਗਤ ਤੇ ਅਵਤਾਰ ਸੀ ਅਰ ਕਲਮਾਂ ਸਤਿਨਾਮ ਦਾ ਪੜਿਆ ਸੀ, ਜਾਕੋ ਮਿਹਰ ਮਿਹਰ ਮਿਹਰਬਾਨਾ॥ ਸੋਈ ਮਰਦ ਮਰਦ ਮਰਦਾਨਾ ॥ ਤੁਹੀਂ ਹੁਇ ਪਰਸਰਾਮ ਜਗ ਮਹਿ ਪ੍ਰਕਾਸੀ॥ ਸਗਲ ਛਤ੍ਰੀਅਨ ਕਉ ਕਰੈ ਛੈ ਬਿਨਾਸੀ ॥ ਮਰਦਾਨਾ ਗੁਰੂ ਕਾ ਸਿਖ ਸੀ ਤਾਂ ਫੇਰ ਸਿਖ ਜਵਾਹਰੀ ਕਪੂਰ ਦਰਸਨ ਕਰਨੇ ਕਊ ਆਏ ਸੌ ਰੁਪਯਾ ੧੦੦ ਗੁਰੂ ਕੇ ਹਜੂਰ ਭੇਟਾ ਕਰੀ ਅਰਦਾਸ ਹੋਈ ਬੈਠਕੇ ਅਪਣਾ ਸਰਬ ਹਾਲ ਸੁਣਾਇਆ ਸੱਤਰ ਬਰਸ ਦੀ ਮੇਰੀ ਆਰਬਲਾ ਹੈ ਤੇ ਹੁਣ ਦੂਜਾ ਵਿਆਹ ਕੀਆ ਹੈ ਪੈਹਲੇ ਕਬੀਲੇ ਵਿਚੋਂ ਦੋ ਲੜਕੀਆਂ ਹਨ ਸੋ ਵਿਧਵਾ ਹੈਨ ਓਨਾਂ ਦਾ ਦੁਖ ਨਹੀਂ ਸਹਿਆ ਜ਼ਾਂਦਾ ਤੇ ਆਪ ਖਤ੍ਰੀਆਂ ਦਾ ਹਾਲ ਜਾਨਦੇ ਹੋ ਬਚਨ ਹੂਆ ਸ਼ਬਦ । ਖਰੇ ਵਿਗੁਤੇ ਨਾਨਕਾ ਜੋ ਬੁਢੇ ਥੀਂ ਮੁਏ ਹੇ ਗੁਰੂ ਜੀ ਏਹ ਬੀ ਲਿਖਾ ਹੈ ਪੁਤਰ ਬਿਨਾ ਗਤੀ ਨਹੀਂ ਤੇ ਵਿਧਵਾ ਪਤੀ ਨਾ ਕਰੇ ਪਤੀ ਬਿਨਾਂ ਪੁਤਰ ਨਹੀਂ ਏਹ ਦੋਸ਼ ਸਿਧ ਨਹੀਂ ਹੋਤੇ ਸਿੰਘ ਪੰਥ ਦੀ ਬੇਟੀ ਸਦਾ ਸੁਹਾਗਣ ਰਹੇਗੀ ਓਹ ਆਪਣੀਂ ਮਰਜੀ ਸੇ ਭਾਵੇਂ ਵਿਧਵਾ ਰਹੇ ਸਿਖਾ ਤੂੰ ਆਪਣੀ ਧੀ ਦਾ ਕਿਸੇ ਉਸਦੇ ਦੇਵਰ ਜੇਠ ਨਾਲ ਅਨੰਦ ਪੜਾ ਦੇਹੋ

ਗੁਰ ਮਿਰਯਾਦਾ ਸੰਯੁਗਤ ਇਹ ਤੇਰਾ ਬੜਾ ਪੁੰਨ ਹੋਵੇਗਾ ਤੇ ਗੁਰੂ ਜੀ ਕਿਸੇ ਕਥਾ ਵਿਚ ਕਰੇਵਾ ਕਰਣਾ ਨਹੀਂ ਲਿਖਿਆ ਸੀ ਗੰਢ ਹੋ ਜਾਵੀਏ ਸਿਖਾ ਜਦੋਂ ਪਰਸਰਾਮ ਨੇ ਸਾਰੇ ਖਤ੍ਰੀ ਮਾਰ ਦਿਤੇ ਸਨ ਤਾਂ ਬਹੁਤ ਸਾਰੀਆਂ ਤੀਵੀਆਂ ਰੰਡੀਆਂ ਹੋਈਆਂ ਸਨ ਫੇਰ ਕਥਾ ਵਿਖੇ ਐਸੇ ਕਹਿਆ ਹੈ ਕਿ ਪੁਤ੍ਰ ਬਿਨਾਂ ਗਤੀ ਹੀ ਨਹੀਂ ਹੁੰਦੀ ਤਾਂ ਇਤਨਾ ਸੁਣ ਕਰ ਵਿਧਵਾ ਸਾਰੀਆਂ ਨੇ ਪਰ ਪੁਰਖੋਂ ਸੇ ਭੋਗ ਕਰ ਪੁਤ੍ਰ ਪੈਦਾ ਕੀਤੇ ਆਪਣਿਆਂ ਪੁਤ੍ਰਾਂ ਨੂੰ ਇਹ ਉਪਦੇਸ਼ ਭਲੀ ਪ੍ਰਕਾਰ ਸੁਣਾਇ ਦੀਆ ਕਿ ਤੁਹਾਡੇ ਪਿਤਾ ਧਰਮ ਜੁੱਧ ਵਿਖੇ ਮਰ ਗਏ ਹੈਨ ਤੁਸੀਂ ਨਿਰਦੋਸ਼ ਰਹੋ ਐਸੇ ਹੀ ਚਲੇ ਆਤੇ ਹੈਂ ਅਸਲ ਖਤਰੀ ਰਾਜੇ ਦਸਰਥ ਕੀ ਬੰਸ ਮੇਂ ਹੈਂ ਹੋਰ ਸਭੀ ਪਹਿਲੇ ਥੀਂ ਗੰਢ ਹੈਨ ਤੇਰੀਆਂ ਧੀਆਂ ਵਿਧਵਾ ਹੈਨ ਇਹਨਾਂ ਨੂੰ ਭੋਗ ਕੀ ਇਛਾ ਰਹੇਗੀ ਫੇਰ ਮਰਕੇ ਵੇਸਵਾ ਕੀਆਂ ਜੂਨਾਂ ਪਾਵਣਗੀਆਂ, ਫੇਰ ਅਨੇਕ ਪੁਰਸ਼ੋਂ ਕੀ ਪ੍ਰੀਤੀ ਹੋਵੇਗੀ ਤੂੰ ਬੁਢੇਪੇ ਵਿਖੇ ਵਜਾਹ ਕੀਆ ਹੈ ਤੇਰੇ ਜੇਹਾ ਨਿਰਲੱਜ ਕੋਈ ਨਹੀਂ ਆਪ ਭੋਗਾਂ ਕੀ ਚਾਹ ਰਖਦੇ ਹੋ ਤੇ ਧੀਆਂ ਨੂੰ ਸੰਤੋਖ ਦੇਂਦੇ ਹੋ ਇਤਨਾ ਸੁਣ ਕਰ ਸੰਗਤ ਨੇ ਬੇਨਤੀ ਕਰੀ ਜੀ ਏਹ ਅਨੰਦ ਕਦ ਉਚਾਰਿਆ ਸੀ ਗੁਰੂ ਜੀ ਬਚਨ ਕੀਤਾ ਸ੍ਰੀ ਗੁਰੂ ਰਾਮਦਾਸ ਜੀ ਦੀ ਆਰਬਲਾ ਸੇ ਬੀਬੀ ਭਾਨੀ ਦੀ ਉਮਰਾ ਪੰਜ ਪ ਬਰਸ ਯਾਦਾ ਸੀ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਬੀਬੀ ਭਾਨੀ ਦੇ ਤਾਈਂ ਆਗਯਾ ਦਈ ਹੈ ਬੀਬੀ ਤੂੰ ਵਿਧਵਾ ਕਾ ਰੂਪ ਧਾਰ ਤਬ ਬੀਬੀ ਨੇ ਵਿਧਵਾ ਰੂਪ ਆਪਣਾ ਬਣਾਇਆ ਤਾਂ ਸ੍ਰੀ ਗੁਰੂ ਅਮਰਦਾਸ ਜੀ ਨੇ ਆਪਣੀ ਆਰਬਲਾ ਵਿਚੋਂ ਪੰਜ ਬਰਸ ਤੇ ਕੁਛ ਮਹੀਨੇ ਦੀਏ ਸ੍ਰੀ ਗੁਰੂ ਰਾਮਦਾਸ ਦੀ ਆਰਬਲਾ ਲਈ ਤਾਂ ਫੇਰ ਬੀਬੀ

ਜੀ ਨੇ ਖੁਸ਼ੀ ਸੇ ਸੁਹਾਗ ਰੂਪ ਧਾਰਿਆ ਅਨੰਦ ਦੀਆਂ ਪੰਜ ਪੌੜੀਆਂ ਉਚਾਰੀਆਂ ਅਤੇ ਸ੍ਰੀ ਗੁਰੂ ਰਾਮਦਾਸ ਜੀ ਨੇ ਲਿਖ ਕਰ ਪੰਜ ਪੌੜੀਆਂ ਭੇਟਾ ਕੀਤੀਆਂ ਅਰ ਏਹ ਬਚਨ ਮਹਾਰਾਜ ਜੀ ਕਹਾ ਜੋ ਸਿਖ ਸਿਖਣੀਆਂ ਅਨੰਦ ਪੜ ਕੇ ਧਰਮ ਕਾ ਵਿਵਾਹ ਕਰਨਗੇ ਓਹਨਾਂ ਦਾ ਸੁਹਾਗ ਭਾਗ ਗੁਰੂ ਜੀ ਪੂਰਨ ਕਰਨਗੇ ਜਿਸ ਨੂੰ ਹੁਕਮ ਹੈ ਪੁਰਸ਼ ਵਿਖੇ ਅਗਨੀ ਚਾਰ ਹਿੱਸੇ ਇਸਤਰੀ ਵਿਖੇ ਸੋਲਾਂ ਹਿੱਸੇ ਪੁਰਸ਼ ਚਾਹੇ ਕਿਤਨੇ ਹੀ ਵਿਆਹ ਕਰੇ ਤੀਵੀਂ ਇਕੋ ਕਰੇ ਏਹ ਧਰਮ ਦੀ ਰੀਤੀ ਨਹੀਂ ਤੈਸੇ ਵਿਧਵਾ ਨੂੰ ਕੋਈ ਪਾਪ ਨਹੀਂ ਸਗੋਂ ਪੁੰਨ ਹੈ ਧੀਅ ਭੈਣ ਰੰਡੀ ਰਹੇ ਸਗੋਂ ਪਾਪ ਹੈ ਜੋ ਸਾਡਾ ਸਿੰਘ ਇਸ ਹੁਕਮ ਥੀਂ ਵਿਰੁਧ ਚਲੇਗਾ ਓਹ ਸੌ ਜਨਮ ੧੦੦ ਕੂਕਰ ਅਰ ਕੁਸ਼ਟੀ ਕਾ ਪਾਵੇਗਾ ਅਰ ਅੰਤ ਨੂੰ ਦੁਖੀ ਰਹੇਗਾ ਔਰ ਕਿਧਰੇ ਢੋਈ ਨਾ ਮਿਲੇਗੀ।

ਦੋਹਿਰਾ—ਹੇ ਸਿਖੋ ਵਿਧਵਾ ਦੁਖੀ ਹੋਇ ਕਰੇ ਬਦ ਅਸੀਸ ॥
ਉਸ ਲਾਗੇ ਤੜਪਨ ਪਰੈ ਤਾਂ ਤੇ ਕਰਹੁ ਕਸੀਸ ॥ ੧ ॥
ਵਿਧਵਾ ਕੀ ਸ਼ਾਦੀ ਕਰਹੁ ਪਾਵਹੁ ਸੁਖ ਅਪਾਰ ॥
ਪੁਨ ਮੇਰੀ ਆਸੀਸ ਕਉ ਪ੍ਰਾਪਤ ਕਰਹੁ ਅਪਾਰ ॥ ੨ ॥
ਸਾਖੀ ਕਉ ਪੂਰਨ ਕੀਓ ਸ੍ਰੀ ਸਤਿਗੁਰ ਮੁਖਵਾਕ ॥
ਫਤੇ ਬੁਲਾਈ ਸਭਨ ਨੇ ਲਿਖ ਕਰ ਸਗਰੇ ਬਾਕ ॥੩॥੯੫॥

ਆਗੇ ਸਾਖੀ ੯੬ਵੀਂ ਚਲੀ

ਸ੍ਰੀ ਸਤਿਗੁਰ ਕਰਣਾ ਭੰਡਾਰੁ ॥ ਮਾਤ ਲੋਕ ਪੂਰਨ ਅਵਤਾਰੁ ॥ ਜਗਤੁ ਗੁਰੂ ਸੋਢੀ ਸਿਰਤਾਜ ॥ ਵਾਲੀ ਪੰਥ ਗਰੀਬ ਨਿਵਾਜ ॥ ਦੀਨ ਦਯਾਲ ਕ੍ਰਿਪਾ ਕੇ ਸਾਗਰ ॥ ਪੂਰਣ ਬ੍ਰਹਮ ਗੁਨਿਨ ਰਤ ਨਾਗਰ ਸੋਢੀ ਪਾਤਿਸ਼ਾਹ ਅਵਤੰਸ ॥ ਸਭਾ ਮਾਹਿ ਧਰ ਰੂਪਹਿ ਹੰਸ ॥ ਗ੍ਰਾਮ ਠੀਕਰੀ ਵਾਲ ਅਬੇਰ ॥ ਲਗਯੋ ਦੀਵਾਨ ਗੁਰੂ

ਬਿਨ ਦੇਰ ॥ ਸੰਗਤ ਦੇਸ ਬਿਦੇਸਹਿੰ ਆਈ ॥ ਮੇਲਾ ਲਾਗਯੋ ਅਤਿ ਸੁਖ ਦਾਈ ॥ ਦੋਹਿਰਾ—ਭੇਟਾ ਚੜੀ ਅਪਾਰੁ ਪੁਨ ਬੈਠੇ ਗੁਰ ਦਰਬਾਰੁ ॥ ਸੰਗਤ ਦਰਸਨ ਕਰ ਭਈ ਆਨੰਦ ਪੁਨ ਗੁਰ ਦੁਆਰ ॥ ੪ ॥ ਇਸ ਪ੍ਰਕਾਰ ਗੁਰ ਦੇਵ ਅਲਾਯੋ ॥ ਸੰਗਤ ਕਉ ਉਪਦੇਸ਼ ਸੁਨਾਯੋ ॥ ਗੁਰੂ ਗ੍ਰੰਥ ਕੀ ਕਥਾ ਚਲਾਈ ॥ ਆਸਾ ਕੀ ਪੁਨ ਵਾਰੁ ਸੁਨਾਈ ॥ ੫ ॥ ਕਪੜ ਰੂਪ ਸੁਹਾਵਣਾ ਛਡ ਦੁਨੀਆਂ ਅੰਦਰ ਜਾਵਣਾ ॥ ਮੰਦਾ ਚੰਗਾ ਆਪਣਾ ਆਪੇ ਹੀ ਕੀਤਾ ਪਾਵਣਾ ॥' ਸੰਗਤ ਨੇ ਬੇਨਤੀ ਕਰ ਕਹਿਆ ਹੇ ਗੁਰੂ ਗਰੀਬ ਨਿਵਾਜ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਖੇ ਪਾਠ ਦੀ ਮਿਰਯਾਦਾ ਲਿਖੀ ਹੈ 'ਜੋ ਪਾਥਰ ਕੀ ਪਾਈ ਪਾਇ ॥ ਤਾਕੀ ਘਾਲ ਅਜਾਈ ਜਾਇ ॥ ਜੋ ਪਾਥਰੁ ਕੋ ਕਹਤੇ ਦੇਵ ॥ ਤਾਂਕੀ ਨਿਹਫਲ ਜਾਈ ਸੇਵ ॥' ਬਚਨ ਕੀਤਾ ਧਾਰਨ ਕਰੇ ਸਰਗੁਣ ਰੂਪ ਧਾਰੁ ਕਰ ਉਪਦੇਸ ਕੀਆ ਰਾਮ ਚੰਦ ਕਾ ਸਵਰੂਪ ਹਿੰਦੂ ਪੂਜਦੇ ਹੈਨ ॥ ਸ਼ਬਦ— ਸਭ ਘਟ ਬੋਲੇ ਰਾਮ ਰਾਮ ॥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਰਗੁਣ ਰੂਪ ਹੈ ਬੋਧਾ ਅਵਤਾਰੁ ਹੈ ਤੈਸੇ ਰਾਮ ਚੰਦਰ ਜੀ ਕਾ ਸ੍ਵਰੂਪ ਹੈ ਅਰ ਭਜਨ ਤਪ ਸਿਮਰਨ ਕਰਦੇ ਹੈਨ ਠਾਕਰ ਪੂਜਦੇ ਹਨ ਸ਼ਿਵ ਪਾਰਬਤੀ ਕੋ ਬਹੁਤੇ ਹੀ ਬਰਸ ਹੂਏ ਹਨ ਏਵੇਂ ਹਿੰਦੂਓਂ ਕਉ ਤੁਰਕ ਧੋਖਾ ਦਿੰਦੇ ਹਨ ਵੈਰੀ ਚੋਰ ਯਾਰ ਤੁਰਕ ਦੀ ਸੌਗੰਧ ਪਰ ਅਤਬਾਰ ਨਹੀਂ ਕਰਣਾ ਪਹਿਲੇ ਪ੍ਰੀਤ ਸਾਥ ਹੀ ਹਿੰਦੂ ਕੋ ਮੁਸਲਾ ਕਰ ਲੈਂਦੇ ਹਨ ਪਿਛੋਂ ਉਸ ਕਾ ਦੀਨ ਦਾਰ ਨਾਮ ਰਖਦੇ ਹੈਨ ਆਪਣੇ ਬਰਾਬਰ ਉਸ ਕਾ ਦਰਜਾ ਨਹੀਂ ਰਖਦੇ ਫੇਰ ਆਦਰ ਭੀ ਥੋੜਾ ਹੀ ਹੁੰਦਾ ਹੈ ਦਿਲੋਂ ਸਮਝਦੇ ਹਨ ਏਹ ਯਕੀਨ ਵਾਲਾ ਨਹੀਂ ਹੈ ਇਸ ਨੇ ਜਦ

ਆਪਣਾ ਧਰਮ ਛੋਡਿਆ ਹੈ ਇਸ ਨੂੰ ਅਸਲ ਨਾ ਸਮਝੋ ਬਨਾਵਟੀ ਸਮਝੋ ਸਿਖਾਂ ਅਰਜ ਕੀਤੀ ਜੀ ਓਹ ਕੇਹੜਾ ਇਲਮ ਹੈ ਜਿਸ ਕਰਕੇ ਮੁਸਲਮਾਨ ਹੋ ਜਾਈਦਾ ਹੈ ਗੁਰੂ ਜੀ ਬਚਨ ਕੀਆ ਤੋਫਾ ਤਿਲਸਮਾਤ ਕਿਤਾਬ ਓਸ ਵਿਚ ਲਿਖਾ ਹੈ ਹਿੰਦੂਆਂ ਭੰਗ ਤਿਆਗੀ ਜਿਸ ਅਸਥਾਨ ॥ ਜਪੀਏ ਨਾਮ ਓਹ ਅਸਥਾਨ ॥ ਪੂਜਣੇ ਪਰਵਾਣ ਵਡਿਆਂ ਸਿਊਂ ਕਿਆ ਗੋਸ ॥ ਚਰਨ ਪੁਜਏ ਵਿਸ਼ਨੂੰ ਜੀ ਲਿੰਗ ਪੁਜਾਏ ਬੀਸ ॥ ਸੰਗਤ ਬੇਨਤੀ ਕੀਤੀ ਜੀ ਗੁਰੂ ਗਰੀਬ ਨਿਵਾਜ ਸੋਢੀ ਸਿਰਤਾਜ ਸੂਰਜ ਕੁਲ ਭਾਨਿ ਨਿਮਾਣਿਆਂ ਕ ਮਾਨ ਜੀ ਮੁਸਲਮਾਨ ਦਾ ਬਾਵਾ ਆਦਮ ਤੇ ਹਵਾਸੀ ਮਾਈ ਹਿੰਦੂ ਸ਼ਿਵ ਪਾਰਬਤੀ ਉਸ ਨੂੰ ਆਖਦੇ ਹਨ ਜੀ। ਸਿਖੋ ਸਭ ਝੂਠ ਹੈ ਹੇ ਸਿਖਹੁ ਰਾਮ ਤੇ ਰਹੀਮ ਦਾ ਭੀ ਸਮਾਚਾਰ ਨਹੀਂ ਮਿਲਦਾ ਤੁਹਾਨੂੰ ਧੋਖੇ ਦਿੰਦੇ ਹਨ ਤੁਸਾਂ ਪਰਤੀਤ ਨਹੀਂ ਕਰਨੀ ਅਸਾਂ ਮੁਸਲਮਾਨੀਆਂ ਕਿਤਾਬਾਂ ਪੜ੍ਹ ਕੇ ਦੇਖੀਆਂ ਹੈਨ ਬਾਵਾ ਆਦਮ ਕੋ ਥੋੜੇ ਬਰਸ ਹੋਏ ਹਨ ਸਿਖਾਂ ਅਰਜ਼ ਕਰੀ ਸ਼ਿਵ ਲਿੰਗ ਪੂਜਣੇ ਸੇ ਮੁਕਤੀ ਨਹੀਂ ਹੋਤੀ ਤਾਂ ਗੁਰੂ ਜੀ ਬਚਨ ਉਚਾਰਿਆ ਹੈ ਸਿਖਹੁ ਲਿੰਗ ਦੇਖ ਕਰ ਲਾਜਮੀ ਹੋਤੀ ਹੈ ਉਸ ਕੇ ਪੂਜਣੇ ਸੇ ਮਤ ਮਾਰੀ ਜਾਂਦੀ ਹੈ ਭੰਗ ਦੇ ਛਕਣ ਵਾਲੇ ਕਉ ਮਨੋ ਕਾਮਨਾ ਬਹੁਤ ਫੁਰਦੀ ਹੈ ਝੂਠੇ ਸੰਕਲਪ ਰਚਣੇ ਮਨੋਰਾਜ ਦੇ ਸ਼ਿਵ ਪਾਰਬਤੀ ਕੋ ਭੰਗ ਸੁਖ ਨਿਧਾਨ ਕੇ ਸੰਗ ਅਤਯੰਤ ਪਤੀ ਸੀ ਓਹਨਾਂ ਨੇ ਆਪਸ ਮੈ ਮੈਥਨ ਕੀਆ ਸੀ ਇਸ ਪਰ ਉਸਕੇ ਉਪਾਸਕੀਆਂ ਕਾਮੀਆਂ ਅਰ ਰੰਡੀਆਂ ਸਨ ਮਹਿ ਸਮਝ ਕਰ ਸ਼ਿਵਲਿੰਗ ਅਸਥਾਪਨ ਕਰਦੀਆਂ ਹੈ ਸ਼ਿਵ ਪੁਜਣਾ ਹੱਛਾ ਹੈ ਸ਼ਿਵ ਜੋਗੀ ਸਾਧੂ ਹੈ ਹੇ ਸਿਖੋ ਸ਼ਿਵਲਿੰਗ ਕਾ ਨਾਮ ਨਹੀਂ ਲੈਣਾ

ਭੰਗ ਪੀਂਦਿਆਂ ਸਰਦੀ ਚੜੇ ਤਾਂ ਖੁਸ਼ਕੀ ਲਹੇ ਤਾਂ ਬਾਦੀ। ਗੌਰ ਕੀਆ ਬਾਤਾ ਹਨ ਇਨ੍ਹਾਂ ਨੇ ਉਲਟਾ ਕੇ ਮੁਸਲਮਾਨਾਂ ਆਪਣੇ ਪੀਰਾਂ ਦੀਆਂ ਕਰ ਦਿਤੀਆਂ ਹਨ ਜੈਸੇ ਸਮੁੰਦਰ ਕੇ ਕਿਨਾਰੇ ਇਕ ਭੂੰਮ ਸੀ ਉਸ ਵਿਖੇ ਇਕ ਜਹਾਜ਼ ਡੁਬ ਗਿਆ ਅਰ ਇਕ ਜੰਞ ਵੀ ਡੁਬ ਗਈ ਉਸ ਜਹਾਜ਼ ਵਿਚੋਂ ਕੁਦਰਤ ਰੱਬ ਦੀ ਨਾਲ ਇਕ ਤੀਵੀਂ ਬਚ ਰਹੀ ਓਹ ਪਟੜੇ ਪਰ ਬੈਠ ਕਰ ਪਾਰ ਹੋਈ ਓਹ ਸ੍ਰੀ ਗੁਰੂ ਨਾਨਕ ਜੀ ਦੀ ਉਪਦੇਸ਼ਨੀ ਸੀ ਉਸ ਨੇ ਦੂਜੇ ਦੇਸ ਵਿਚ ਜਾ ਕੇ ਮੀਰਾਂ ਨਾਲ ਬਤਲਾਇਆ ਫੇਰ ਉਸ ਬਢੀ ਪੁਕਾਰੀ। ਡੁਬੇ ਦੇਖ ਜਹਾਜ ਮੈਂ ਰੋ ਰੋ ਹਾਲ ਵੰਞਾਇਆਈ। ਬਹੁੜ ਮੀਰਾ ਜੀ ਉਠ ਸ਼ਤਾਬ ਕਿਉਂ ਇਤਨਾ ਚਿਰ ਲਾਇਆ ਈ। ਓਥੇ ਸ੍ਰੀ ਗੁਰੂ ਨਾਨਕ ਨਿਰੰਕਾਰੀ ਜੀ ਸਹਾਇਤਾ ਕਰ ਦਰਸ਼ਨ ਦੀਆ ਡੁਬਾ ਹੂਆ ਜਹਾਜ਼ ਸ੍ਰੀ ਗੁਰੂ ਨਾਨਕ ਜੀ ਨੇ ਨਿਕਾਲਿਆ ਬਮੈ ਆਦਮੀਆਂ ਇਸੀ ਮਾਫਕ ਮੁਸਲਮਾਨ ਸ੍ਰੀ ਗੁਰੂ ਨਾਨਕ ਜੀ ਨੂੰ ਕੈਂਹਦੇ ਹਨ ਅਰ ਮੀਰਾਂ ਸਾਹਿਬ ਵੀ ਆਖਦੇ ਹਨ ਜੇਹੜੇ ਕੋਈ ਖੋਟੇ ਕਰਮ ਹਨ ਓਹ ਹਿੰਦੂਆਂ ਨੂੰ ਆਖਦੇ ਹਨ ਇਸ ਕਰਕੇ ਜਦ ਹਿੰਦੂਆਂ ਕੇ ਕੰਨਾਂ ਤਕ ਏਹ ਬਾਤ ਪਹੁੰਚੂ ਤਾਂ ਖਾਹ-ਮਖਾਹ ਹਿੰਦੂਆਂ ਕੇ ਦਿਲ਼ ਵਿਚ ਜਾਵਨਗੇ ਹੋਰ ਕੋਈ ਕਰਾਮਾਤ ਹੈ ਨਹੀਂ ਕਿਸੇ ਪਾਸ ਭੀ ਨਹੀਂ ਜੋ ਕੋਈ ਸਾਡੇ ਮੁਖਵਾਕ ਸ਼ਬਦ ਅਰ ਸਾਖੀਆਂ ਪੜੇਗਾ ਓਹ ਤੁਰਕ ਦੀ ਸਿਫਤੋਂ ਭੁਲ ਜਾਏਗਾ ਗੁਰੂ ਗੋਬਿੰਦ ਸਿੰਘ ਅਲਾਯੋ। ਸਿੰਘਨ ਕੋ ਉਪਦੇਸ਼ ਕਮਾਯੋ। ਮੀਰਾਂ ਸਾਹਿਬ ਨਾਨਕ ਨਾਮ॥ ਏਕ ਰੂਪ ਹਰ ਏਕ ਹੁਕਮ। ਦੋਹਿਰਾ—ਸੰਗਤ ਸੁਨ ਕਰ ਕੌਰ ਕਹਿ ਹੇ ਗੁਰ ਬਖਸ਼ਹੁ ਮੋਹਿ॥ ਸਾਖੀ ਸੰਪੂਰਨ ਹੂਈ ਫਤੇ ਬਲਾਈ ਤੋਹਿ॥੨॥ ਕਰ ਮੋਹਰ ਦਸਖਤ ਕੀਏ

ਸ੍ਰੀ ਗੁਰੂ ਆਪ ਸਵਾਰ ॥ ਸੰਗਤ ਪੁਨ ਆਨੰਦ ਹੈ ਚਲੀ ਮੌਜ ਮਨ ਧਾਰ ॥ ੩ ॥ ੯੬ ॥

ਦਸਖਤ ਤੀਰੀ ਸ੍ਰੀ | ਅਕਾਲ ਸਹਾਇ ਮੋਹਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ | ਗੁਰੂ ਗੋਬਿੰਦ ਸਿੰਘ ਜੀ

੧੭੬੫ ਹੈਸੀ

ਆਗੇ ਸਾਖੀ ੯੭ਵੀਂ ਹੋਰ ਪ੍ਰਾਰੰਭ ਹੋਈ ॥

ਸ੍ਰੀ ਗੁਰੂ ਮਹਾਰਾਜ ਮਲੇਰ ਕੋਟਲੇ ਵਿਖੇ ਉੱਚ ਕੇ ਪੀਰ ਦਾ ਰੂਪ ਸਾਜਿਆ ਇਕ ਮਹੀਨਾ ਸੁਰਮਈ ਬਾਣਾ ਰਾਖਿਆ। ਲਿਖਾਰੀਆਂ ਨੇ ਨਾਮ ਬਦਲਾ ਦਿਤੇ ੧ ਦਇਆ ਸਿੰਘ ਦਾ ਨਾਮ ਦਰ ਰਹੂਲ ਆਲਮ ਰਖਿਆ ੨ ਬਕਤੌਲ ਸਿੰਘ ਕਾ ਨਾਮ ਬਕਤੌਲ ਮੁਹੰਮਦ ਰਖਿਆ ੩ ਖੜਗ ਸਿੰਘ ਕਾ ਨਾਮ ਖੜਕਾਉਲ ਮੁਹੰਮਦ ਦੀਨ ਸ਼ਰਮ ਸਿੰਘ ਚੌਰੀ ਵਾਲੇ ਹਥ ਜੋੜ ਬੇਨਤੀ ਕੀਤੀ ਜੀ ਆਪ ਨੇ ਸਭ ਕੇ ਨਾਮ ਬਦਲ ਦੀਏ ਪਰ ਸਾਨੂੰ ਮੁਸਲਮਾਨੀ ਦੇ ਇਲਮਤੇ ਪੈਗੰਬਰਾਂ ਦੀ ਕੁਛ ਖਬਰ ਨਹੀਂ ਹੈ ਜੇ ਕੋਈ ਕੁਛ ਪੁਛੇ ਤਾਂ ਕੀ ਦਸਣਗੇ ਗੁਰੂ ਜੀ ਵਰ ਦੀਆ ਹੈ ਸਿਖੋ ਤੁਹਾਡੇ ਮੁਖ ਪਰ ਸਰਸ੍ਵਤੀ ਆਣ ਬੈਠੀ ਹੈ ਜੋ ਕੁਛ ਕੋਈ ਪੁਛੇਗਾ ਉਸੀ ਕਾ ਤੁਮ ਉੱਤਰ ਦੇਵਹੁਗੇ ਔਰੰਗੇ ਸੁਲਾਹ ਕਰਨ ਲਈ ਆਦਮੀ ਭੇਜੇ ਗੁਰੂ ਜੀ ਨਾ ਸੁਲਾਹ ਕਰਨ ਦੇ ਵਾਸਤੇ ਏਹ ਬਹਾਨਾ ਬਣਾ ਦੀਆ ਮੁਕਬਰਾਂ ਸਲਾਹ ਕੀਤੀ

ਗੋਬਿੰਦ ਸਿੰਘ ਅਜੇ ਜੀਂਵਦਾ ਹੈ ਜਿਸ ਤਰ੍ਹਾਂ ਇਸ ਦੇ ਬੇਟੇ ਮਰ ਵਾਏ ਸੀ ਇਸੀ ਤਰ੍ਹਾਂ ਇਸ ਨਾਲ ਹੁਣ ਹੱਥ ਕਰੀਏ ਇਹਨਾਂ ਮੁਕਬਰਾਂ ਵਿਚ ਬਾਹਮਣ ਬਹੁਤ ਹੈ ਸੀ ਇਹਨਾਂ ਦੁਸ਼ਟਾਂ ਦਿਲੀ ਖ਼ਬਰ ਦੀ ਗੁਰੂ ਗੋਬਿੰਦ ਸਿੰਘ ਮਲੇਰ ਕੋਟਲੇ ਵਿਚ ਹੈ ਪਾਤਸ਼ਾਹ ਉਲਮਾ ਭੇਜੇ ਤੁਸੀਂ ਉਨਕੀ ਪਹਿਚਾਨ ਕਰੋ ਓਹਨਾਂ ਆਣ ਕੇ ਮਜਹਬ ਦੇ ਮਸਲੇ ਪੂਛੇ ਆ ਕਰ ਬੋਲੇ ਸਲਾਮਾ ਲੈਕਮ। ਬਿਨਾ ਗੁਰ ਨ ਹੋਤੀ ਸਲਾਮ ਜੋ ਬਦੁਤੇ ਮਥੇ ਟੇਕੇ ਯਾ ਸਲਾਮ ਕਰੇ ਯਾ ਫਤੇ ਬਲਾਵੇ ਓਹ ਦਗੇਬਾਜ਼ ਹੈ। ਸ਼ਬਦ—ਅਪਰਾਧੀ ਦਣਾ ਨਿਵੇ ਜਿਉ ਹੰਤਾ ਮ੍ਰਿਗਾਹਿ ॥' ਬਚਨ ਕੀਤਾ ਅਲਕ ਅਗਮ ਖ਼ੁਦਾਇ ਬੰਦੇ॥ ਛੋਡ ਖਿਆਲ ਦੁਨੀਆਂ ਕੇ ਧੰਦੇ ॥ ਹੋਇ ਪੈਖਾਕੁ ਫਕੀਰ ਮੁਸਾਫਰ ਏਹ ਦਰਵੇਸ਼ ਕਬੂਲਦਰਾ ॥ ਆਲਮਾਂ ਕਾਜੀਆਂ ਫਕੀਰਾਂ ਅਰਜ਼ ਕੀਤੀ ਹੇ ਪੀਰ ਵਲੀ ਜੀ ਯਾਦ ਖ਼ੁਦਾਈ ਮਜ਼ਹਬ ਮਕਾਨ ॥ ਪੈਸ਼ਵਾਈ ਦੌਲਤ ਖਾਨ ॥ ਸਕੂਨਤ ਕਿਥੇ ਹੈ ਇਸਮ ਕਿਆ ਹੈ ਬਚਨ ਹੋਇਆ ਅਸਾਡਾ ਮਜ਼ਹਬ ਖ਼ੁਦਾਇ ਯਾਦ ਹਕ ਰਹਾਇਸ਼ ਜਿਸ ਮਕਾਨ ਨਾਨਕ ਵਲੀ ਦਾ ਹਲਵੇ ਉਪਰ ਪੰਜਾ ਲਗਦਾ ਹੈ ਹੁਕਮ ਕਬੂਲ ਕਰਕੇ ਖਾਂਦੇ ਹੈਨ ਸਭ ਸੁਣ ਕਰ ਬੜੇ ਖੁਸ਼ ਹੋਵੇ ਸਭਨਾ ਅਰਜ ਕਰੀ ਜੀ ਕਿਸ ਕਲਾਮ ਦੇ ਪੜ੍ਹਨੇ ਕਰਕੇ ਪੰਜਾ ਲਗਦਾ ਹੈ ਉਸ ਨੂੰ ਤੁਸੀਂ ਜਾਣਦੇ ਹੋ ਜਿਸ ਵਿਖੇ ਐਡੀ ਕਰਾਮਾਤ ਐਸੇ ਜ਼ਮਾਨੇ ਵਿਚ ਹੈ ਬਚਨ ਕੀਤਾ ਨਾਨਕ ਵਲੀ ਦੀ ਪੇਸ਼ਵਾਈ ਮੁਰੀਦੀ ਜਿਤਨੀ ਹੈ ਸਭ ਖ਼ੁਦਾਈ ਯਾਦਗੀਰੀ ਵਿਚ ਹੈਨ ਇਕ ਜਪੁਜੀ ਨਾਮ ਕਲਾਮ ਹੈ ਓਸ ਕੇ ਬੀਚ ਸਾਰੀ ਕਰਾਮਾਤ ਹੈ ਤਾਂ ਸਾਰੇ ਇਹ ਕਹਿਣ ਲਗੇ ਜੇਕਰ ਹਿੰਦੂਆਂ ਦੇ ਪੀਰ ਦੀ ਐਸੀ ਕਰਾਮਾਤ ਹੈ ਤੇ ਕਲਾਮ ਹੈ ਤਾਂ ਛੱਡ ਕੇ ਮੁਸਲਮਾਨ ਕਾਸ ਨੂੰ

ਹੁੰਦੇ ਹਨ ਬਚਨ ਹੂਆ ਦੋਜਖ ਭਰਣੇ ਕਉ ਤਾਂ ਇਹ ਸਾਰੇ ਸੁਣਕੇ ਹੱਸ ਪਏ ਪੀਰ ਜੀ ਇਨਾਂ ਬੇਈਮਾਨਾਂ ਨਾਲ ਏਨੀ ਹੋਵਨੀ ਚਾਹੀਏ ਐਸੀ ਕਰਾਮਾਤ ਵਾਲੇ ਪੀਰ ਨੂੰ ਛੋਡ ਕੇ ਬੇਦੀਨ ਹੋਤੇ ਹੈਨ ਕਹੋ ਪੀਰ ਜੀ ਸਾਰੇ ਮੁਲਖ ਤੇ ਇਕੋ ਮੁਹੰਮਦੀ ਸ਼ਰ੍ਹਾ ਹੈ ਕਿ ਹੋਰ ਕੋਈ ਤਰੀਕਾ ਭੀ ਹੈ ਤਾਂ ਸ਼ਬਦ ਉਚਾਰਿਆ—'ਮਨ ਕਰ ਮਕਾ ਕਿਬਲਾ ਕਰ ਦੇਹੀ ॥ ਬੋਲਣਹਾਰੁ ਪਰ ਗੁਰ ਏਹੀ ॥ ਕਹੁ ਰੇ ਮੁਲਾ ਬਾਗ ਨਿਵਾਜ ॥ ਏਕ ਮਸੀਤ ਦਸੋ ਦਰਵਾਜ ॥ ਪੁਨਃ ਜਿਤ ਦਰ ਲਖ ਮੁਹੰਮਦਾ ਲਖ ਬ੍ਰਹਮੇ ਬਿਸਨ ਮਹੇਸ਼ ॥ ਕਿਸੇ ਦੇਸ ਸੁੰਨਤ ਨਹੀਂ ਕਰਦੇ ਕਿਸੇ ਦੇਸ ਹਲਾਲ ਭੀ ਨਹੀਂ ਖਾਂਦੇ ਫੇਰ ਓਹ ਕਾਜ਼ੀ ਉਲਮਾ ਪੰਜ ਤੀਵੀਆਂ ਮੰਜੇ ਦੇ ਉਪਰ ਰੋਗਣਾਂ ਨੂੰ ਪਾ ਕੇ ਲੈ ਆਏ ਕਹਾ ਹੇ ਪੀਰ ਜੀ ਏਹ ਖਾਂਦੀਆਂ ਪੀਂਦਿਆਂ ਕੁਛ ਨਹੀਂ ਆਪਣੇ ਹਥਾਂ ਬਾਂਹਵਾਂ ਨੂੰ ਚੱਕ ਪਾਂਵਦੀਆਂ ਹੈਨ ਵੱਢ ਵੱਢ ਖਾਂਦੀਆਂ ਹੈਨ ਕਿਤੇ ਦਾਗ ਭੀ ਨਹੀਂ ਪ੍ਰਤੀਤ ਹੁੰਦਾ ਬੜੇ ਅਸਚਰਜ ਕੀ ਬਾਤ ਹੈ ਹੋਰ ਭੀ ਜਨਾਨੀਆਂ ਇਸ ਪ੍ਰਕਾਰ ਤੜਫ ਤੜਫ ਕਰ ਮਰਦੀਆਂ ਹੈਨ ਅਸਾਂ ਤਾਈਂ ਕੁਛ ਹਾਲ ਮਾਲੂਮ ਨਹੀਂ ਇਨਾਂ ਦੀ ਕਿਸ ਪ੍ਰਕਾਰ ਗੁਜ਼ਰਦੀ ਹੈ ਨਾ ਇਹ ਸਾਨੂੰ ਕੁਛ ਕਹਿੰਦੀਆਂ ਹਨ ਨਾ ਹੋਰ ਕਿਸੇ ਤਰ੍ਹਾਂ ਸਮਝਾ ਸਕਦੀਆਂ ਹਨ ਗੁਰੂ ਜੀ ਜਪੁਜੀ ਸਾਹਿਬ ਕਾ ਪਾਠ ਕਰਕੇ ਛਿਟੇ ਮਾਰੇ ਸਭ ਕਿਸੀ ਕੋ ਦਿਸਣ ਲੱਗਾ ਓਹਨਾਂ ਦੇ ਹੱਥਾਂ ਵਿਚ ਕੁੜੀਆਂ ਮੋਈਆਂ ਹੋਈਆਂ ਓਹਨਾਂ ਨੂੰ ਚੱਕ ਮਾਰ ਮਾਰ ਖਾਵਨ ਕਿਸੇ ਦੇ ਹਥ ਅਧੀ ਕਿਸੇ ਦੇ ਥੋੜੀ ਹੈ ਬਚਨ ਹੂਆ ਜਦ ਇਨ੍ਹਾਂ ਨੂੰ ਖਾ ਲੈਣਗੀਆਂ ਤਦ ਇਹਨਾਂ ਦੀ ਜਾਨ ਨਿਕਲੇਗੀ ਜੇਹੜੇ ਕੁੜੀਆਂ ਮਾਰਦੇ ਹਨ ਓਹਨਾਂ ਨੂੰ ਇਸੀ ਪ੍ਰਕਾਰ ਆਪ ਖਾਣੀਆਂ ਪੈਣਗੀਆਂ ਕੁੜੀ ਮਾਰ ਦੀ

ਸਤ ਕੁਲਾਂ ਨਰਕ ਨੂੰ ਜਾਂਵਦੀਆਂ ਹਨ ਮਾਂ ਪਿਉ ਮਾਸੀ ਦਾਦੀ ਨਾਨੀ ਫੁਫੀ ਭੈਣ ਇਸ ਸਾਰੇ ਕਲੇਸ਼ ਨੂੰ ਫੜੇ ਹੀ ਰਹਿਣਗੇ ਗਊ ਕੀ ਹਤਿਆ ਏਕ ਜੁਗ ਕੰਨਜਾਂ ਦੀ ਹੱਤਿਆ ਚਾਰ ਜੁਗ ਰਹੇਗੀ 'ਸੰਤ ਕੀ ਨਿੰਦਾ ਨਾਨਕਾ ਬਹੁਰ ਬਹੁਰ ਅਵਤਾਰੁ ॥ ਹੋਰ ਕਿਸੇ ਜਨਮ ਵਿਖੇ ਹੀ ਉਨਾਂ ਦੇ ਔਲਾਦ ਨਾ ਹੋਵੇਗੀ ਜੋ ਬਿਦੋਸ ਆਦਮੀ ਕਾ ਘਾਤ ਕਰੇਗਾ ਓਸ ਕੀ ਕੁਲ ਨਸ਼ਟ ਹੋਵੇਗੀ ਅਰ ਤੇਜ ਪ੍ਰਤਾਪ ਘਟ ਜਾਏਗਾ ਇਨਾਂ ਨੂੰ ਜੇ ਕੋਈ ਲੜਕੀ ਦੇਵੇਗਾ ਓਸ ਦੀ ਕੁਲ ਭੀ ਨਾ ਚਲੇਗੀ ਤੁਸੀਂ ਕੁੜੀਆਂ ਦਾ ਮਾਰਨਾ ਤਿਆਗ ਦੇਵੋ ਸੰਗਤ ਗੁਰੂ ਕੀ ਹੋਰ ਜੱਟ ਬੈਸ਼ ਸ਼ੂਦਰ ਪਰੇਮੀ ਬੈਠ ਪਰਮੇਸ਼ਰ ਦਾ ਭਜਨ ਕਰਨਾ ਹੇ ਨਿਰੰਕਾਰ ਆਜ ਗੁਰੂ ਜੀ ਦੀ ਗੱਲ ਤੁਰਕ ਦੇ ਹਥੋਂ ਰਹੇ ਤਾਂ ਬਚਾਂਗੇ ਦੇਖ ਕਰ ਗੁਰੂ ਪੀਰ ਕੀ ਕਰਾਮਾਤ ਕਹਿਣ ਲਗੇ ਪੀਰ ਜੀ ਖਾਣਾ ਖਾਓ ਤਿਆਰ ਹੈ ਤਾਂ ਗਨੀ ਖਾਂ ਨਬੀ ਖਾਂ ਆਖਿਆ ਹੇ ਭਾਈ ਮੁਰੀਦੋ ਪੀਰ ਰੋਜੇ ਦਾਰ ਹੈ ਓਹਨਾਂ ਕਹਿਆ ਪੀਰ ਜੀ ਨਾ ਖਾਏ ਪਰ ਨਾਲ ਦੇ ਖਲੀਫੇ ਨੂੰ ਤਾਂ ਖਵਾਇ ਦੇਵੋ ਬਚਨ ਹੂਆ ਜੂਠ ਖਾਣੀ ਮਨਾ ਹੈ ਤੁਸੀਂ ਆਪਣਾ ਬਾਟਾ ਖਾਣੇ ਕਾ ਲੈ ਕਰ ਜਪੁਜੀ ਮੰਤਰ ਪੜ੍ਹ ਕਰ ਕਰਦ ਭੇਟ ਕਰਹੁ ਅਰ ਸ੍ਰੀ ਵਾਹਿਗੁਰੂ ਕਹਿ ਕਰ ਪ੍ਰਸਿੰਨ ਹੋਇ ਕਰ ਛਕ ਲਵੋ ਗੁਰੂ ਐਸੀ ਕਰਾਮਾਤ ਦਿਖਾਈ ਉਸੀ ਸਮੇ ਕੜਾਹ ਪ੍ਰਸਾਦਿ ਹੋਇ ਗਇਆ ਮੁਸਲੇ ਦੇਖ ਕਰ ਐਸੀ ਕੁਦਰਤ ਕਉ ਹੈਰਾਨ ਪਰੇ-ਸ਼ਾਨ ਹੂਏ ਅਰ ਕਹਿਣ ਲਗੇ ਹੇ ਸਚੇ ਸਾਈਂ ਪੀਰ ਜੀ ਐਸੀ ਕਲਾਮ ਪੜ੍ਹੀ ਹੈ ਜੀ ਬਚਨ ਹੋਇਆ ਬਾਬੇ ਨਾਨਕ ਜੀ ਦੀ ਕਲਾਮ ਪੜ੍ਹੀ ਹੈ ਕਾਬਲ ਦੇ ਕੜਾਹ ਪ੍ਰਸਾਦਿ ਦੇ ਪੰਜੇ ਵਾਲੀ ਅਰ ਆਪ ਨੂੰ ਅਜਮੂਦਾ ਦਿਖਾਇਆ ਹੈ ਸਾਰੇ ਦੇ

ਸਾਰੇ ਮੁਰੀਦ ਹੋਕਰ ਰਫੂ ਚੱਕਰ ਹੋਏ ਸਭਾ ਕੇ ਬੀਚ ਸਤਿਗੁਰੂ ਹੁਕਮ ਦੀਆ ਹੈ ਖੜਾਕਾਉਲ ਮੁਮੱਯਤੁ ਦੀਨ ਜੀ ਗੁਪਤ ਖਾਮੋਸ਼ ਹੋਇ ਕਰ ਬੰਦਗੀ ਕਰਹੁ "ਜਿਸ ਰਾਖੈ ਤਿਸ ਕੋਇ ਨ ਮਾਰੇ। ਸੋ ਮੂਆ ਜਿਸ ਮਨਹੁ ਬਿਸਾਰੇ"॥ ਦੋਹਰਾ॥ ਸ੍ਰੀ ਸਤਿਗੁਰ ਇਸ ਬਿਧਕੀਓ ਕਾਜ਼ੀ ਸਾਥ ਵਿਚਾਰ॥ ਮੁਸਲੋਂ ਕੇ ਖਾਨੇ ਮਦ ਕੀਓ ਕੜਾਹ ਸੁਚਾਰ॥੧॥ ਗੁਰ ਨਾਨਕ ਬਾਣੀ ਸੁ ਪੜ ਅਜਮਤ ਕਉ ਦਿਖਲਾਇ॥ ਅਪਨੇ ਸਿੰਘਨ ਕੇ ਤਾਂਈ ਵਾਹਿਗੁਰੂ ਫ਼ਤੇ ਬੁਲਾਇ॥੨॥ ਸਾਖੀ ਸੰਪੂਰਨ ਭਈ ਸ੍ਰੀ ਗੁਰੂ ਦੀਨ ਦਇਆਲ ਸੰਗਤ ਕਉ ਵਿਦਿਆ ਕੀਆ ਹੋਏ ਸਭ ਖੁਸ਼ਹਾਲ॥੩॥ ਸੰਗਤ ਪੁਨ ਐਸੇ ਕਹਯੋ ਸੁਨੋ ਗੁਰੂ ਮੁਖਵਾਕ॥ ਅਤਿ ਅਨੰਦ ਸੁਖ ਸੋ ਲਹਯੋ ਗਏ ਦੂਖ ਅਰ ਪਾਪ॥੧॥੯੮॥

ਆਗੇ ਸਾਖੀ ੯੯ ਵੀਂ ਪ੍ਰਾਰੰਭ ਹੋਈ॥

ਸਤਿਗੁਰ ਸਚਾ ਪਾਤਿਸ਼ਾਹ ਕ੍ਰਿਪਾ ਸਾਗਰ ਜਗਤ ਉਜਾਗਰ ਹਿੰਦ ਧਰਮ ਰਖਯਕ ਗੁਣਨ ਰਤਨਾਗਰ ਦੀਨ ਦਇਆਲ ਪੰਥ ਕੇ ਵਾਲੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਏਕ ਸਮੇ ਰਾਇ ਦੇ ਕੋਟ ਉਤਮ ਦੀਵਾਨ ਲਗਾਇਆ ਸੰਗਤ ਕੋ ਦਰਸ਼ਨ ਦੇ ਕਰ ਕਿਰਤਾਰਥ ਕੀਆ ਹੁਕਮ ਹੂਆ ਨਾਮ ਜਪਹੁ ਵੰਡ ਛਕਹੁ ਇਸ਼ਨਾਨ ਹਰ ਰੋਜ ਕਰਹੁ ਚਾਰ ਘੜੀ ਰਾਤ ਰਹੀ ਦੀਵਾਨ ਕੇ ਵਿਖੇ ਗੁਰੂ ਜੀ ਕੇ ਹਜੂਰ ਪਰਸਾਦਿ ਲੀਏ ਬਿਨਾ ਸਿਖਣੀ ਆਇ ਉਸ ਪਰ ਲਾਲ ਕਪੜਾ ਸੀ ਦੇਖ ਕਰ ਗੁਰੂ ਜੀ ਬਚਨ ਕੀਤਾ ਲਾਲ ਕਪੜਾ ਲੈਕਰ ਦਿਵਾਨ ਵਿਚ ਨਹੀਂ ਆਵਣਾ ਸਿਖਣੀ ਨੇ ਕਹਾ ਜੀ ਆਪਕੇ ਬਸਤ੍ਰ ਕਾਲੇ ਹੈਨ ਗੁਰੂ ਜੀ ਬਚਨ ਕੀਤਾ ਸਾਡੇ ਤਾਂ ਪੁਤਰ ਮਰ ਗਏ ਹੈਨ ਤੇਰੇ ਵੀ ਪੁਤਰ ਮਰ ਗਏ ਹੈਨ ਇਤਨਾ ਬਚਨ ਦੇ ਹੋਣੇ ਸਮੇਂ

ਓਸਕੇ ਦੋਨੋਂ ਪੁਤਰ ਪੂਰੇ ਹੋ ਗਏ ॥ ਸ਼ਬਦ ॥ ਸਾਧ ਬਚਨ ਅਟਲਾਧਾ ॥ ਸਤਿਗੁਰ ਪੂਰਨ ਪੁਰਖ ਬਿਧਾਤਾ ॥ ਪੁਨਾ ਸੰਗਤ ਬੇਨਤੀ ਲਗੀ ਕਰਨ ਮਹਾਰਾਜ ਆਪਕੇ ਬਚਨ ਸਾਥ ਪੁਤਰ ਮਰ ਗਏ ਹੈਨ ਹਛਾ ਗੁਰੂ ਜੀ ਕਹਾ ਸਿਖ ਦੇ ਚਰਨ ਧੋਇਕੇ ਉਸਦੇ ਮੁਖ ਵਿਚ ਚਰਨਾਮਿਰਤ ਪਾਓ ਲੜਕੇ ਜੀਵ ਉਠਣਗੇ ਅਗੇ ਐਸਾ ਕਰਮ ਨਹੀਂ ਕਰਨਾ ਫੇਰ ਸੰਗਤ ਨੇ ਬੇਨਤੀ ਕਰੀ ਜੀ ਲੜਕੀ ਦੀ ਕੁੜਮਾਈ ਕਰਨੀ ਹੋਵੇ ਤਾਂ ਪੁਤਰ ਵਾਲੇ ਨਾਲ ਆਪ ਖੁਦ ਮਿਲਾਪ ਕਰੇ ਜੋ ਮਨ ਦੇ ਸੰਕਲਪ ਕਹਿਨੇ ਵਾਲੇ ਹੋਵਨਿ ਸੋ ਕਹਿ ਦੇਵੇ ਸੋ ਓਹ ਤਸਲਾ ਪੂਰੀ ਕਰੇ ਤਾਂ ਕੁੜ-ਮਾਈ ਕਰੇ ਤਾਂ ਕੇ ਪਿਛੇ ਫਿਕ ਨਾ ਨਿਕਲੇ ਸਚੇ ਪਾਤਿਸ਼ਾਹ ਕਹਿੰਦੇ ਹਨ ਕਚੇ ਕੁਆਰਿਆਂ ਕਦੇ ਮੂੰਹ ਨਹੀਂ ਲਗੀਦਾ ਸੋ ਇਸ ਬਾਤ ਪਰ ਕੋਈ ਸੰਦੇਸਾ ਨ ਕਰੇ ਝੂਠਾ ਸੌਦਾ ਘਿਓ ਖੰਡ ਦੁਧ ਦਹੀਂ ਹੋਰ ਜੋ ਚੀਜ ਕੀ ਜ਼ਰੂਰਤ ਹੋਵੇ ਓਹ ਆਪ ਖਰੀਦਨ ਜਾਂਵਦੇ ਹੋ ਜੋ ਜਵਾਹਰਾਂ ਮੋਤੀਆਂ ਕਾ ਸੌਦਾ ਹੈ ਓਹ ਲਾਗੀਂ ਹੱਥੀਂ ਕਰਦੇ ਹੋ ਆਪ ਨੂੰ ਕੁਛ ਖਬਰ ਨਹੀਂ ਓਹ ਕੀ ਕਰ ਆਏ ਹੈਂ ਆਪ ਖੁਦ ਨੇਤਰੀਂ ਦੇਖਕੇ ਏਹ ਸਾਕ ਕਰੋ ਪਰ ਹਥੀਂ ਵਣਜ ਸਨੇਹੀ ਖੇਤੀ ਕਦੀ ਨ ਹੋਵਣ ਬਤੀਆਂ ਕੇ ਤੇਤੀ । ਦੂੰਬ ਨਾਲ ਦੋਸਤੀ ਘੋੜੇ ਨਾਲ ਵੈਰ ਏਹੋ ਸਿਖੋ ਪੁਠੇ ਪੈਰ ॥ ਮੂਰਖਾਂ ਦੇ ਆਗੂ ਬੈਲ ਤੁਸੀਂ ਲੋਗ ਪਸ਼ੂਆਂ ਦੇ ਵਪਾਰ ਖੁਦ ਕਰਦੇ ਹੋ ਧੀਆਂ ਪੁਤਰਾਂ ਦਾ ਸਾਕ ਦਲਾਲਾਂ ਹਥੀਂ ਕਰਾਂਵਦੇ ਹੋ ਜਿਨਾਂ ਨੂੰ ਤੁਸਾਡੇ ਜੈਸੀ ਲਿਆਕਤ ਨਹੀਂ ਤੁਸੀਂ ਗੁਲਾਮਾਂ ਤੇ ਕੰਗਾਲਾਂ ਬ੍ਰਾਹਮਨਾਂ ਪਰ ਪਰਤੀਤ ਰਖਦੇ ਹੋ । ਰਾਜੇ ਸ਼ੀਂਹ ਮੁਕੱਦਮ ਕੁਤੇ ॥ ਜਾਇ ਜਗਾਇਨ ਬੈਠੇ ਸੁਤੇ ॥ ਹੇ ਸਿਖੋ ਦੂਜੀ ਬਾਰਤਾ ਆਪਣੇ ਘਰ ਦੀ ਸੁਣਹੁ ॥ ਸ੍ਰੀ ਗੁਰੂ ਹਰਿਗੋਬਿੰਦ ਜੀ

ਕਾ ਸਾਕ ਲਾਗੀਆਂ ਕੀਤਾ ਸੀ ਤਾਂ ਕੀ ਸੁਖ ਨਿਕਲਿਆ ਚੰਦੂ ਸਵਾਹੀ ਬਲੀ ਲਾਈ ਇਟ ਚੁਬਾਰੇ ਕੀ ਮੋਰੀ ਲਾਈ ਉਸੀ ਵਿਖੇਪ ਨਾਲ ਗੁਰੂ ਅਰਜਨ ਸਾਹਿਬ ਜੀ ਨੇ ਲਾਹੌਰ ਵਿਚ ਰਾਵੀ ਦਰੀਆਇ ਵਿਖੇ ਸੈਨ ਕੀਆ ਨਾਲ ਚੰਦੂ ਦਾ ਘਰ ਵੈਰਾਨ ਹੂਆ ਤੇ ਚੁਗੱਤਿਆਂ ਦੀ ਸਫਾ ਉਠੀ ਲਾਗੀ ਕੋ ਕਿਸੇ ਪੁਛਿਆ ਭੀ ਨਹੀਂ ਪਿੰਡ ਨੂੰ ਅਗਨ ਪ੍ਰਵੇਸ ਕੀਤੀ ਕੁਤਬ ਦੀਨ ਅਰੂੜੀ ਪਰ ਬਿਰਾਜੇ ਸਿਖ ਤੁਸਾਂ ਧੀਆਂ ਜਵਾਈਆਂ ਦੇ ਕਚੇ ਕੁਆਰੇ ਮਿਲਨ ਦਾ ਸੰਦੇਸਾ ਨਾ ਕਰੋ ਕੁੜਮਾਂ ਦੇ ਮਿਲਣੇ ਕਾ ਕੋਈ ਦੋਸ਼ ਨਹੀਂ ਜਿਸ ਕੋ ਅਗੇ ਚਲ ਕੇ ਉਡੀਕਣਾ ਪਵੇ ਓਸ ਨੂੰ ਸਾਥ ਲੈ ਜਾਣਾ ਬਹੁਤ ਹੀ ਬੇਹਤਰ ਹੈ ਜਦ ਧੀ ਦੇ ਵਿਆਹ ਕਰਨ ਕਾ ਸੰਕਲਪ ਹੋਵੇ ਤਦ ਥੋੜੇ ਦਿਨ ਅਗੇ ਹੀ ਕੁੜਮਾਈ ਕਰੋ ਪਿਛਲੇ ਰਾਜਿਆਂ ਕਾ ਕਰਮ ਏਹੀ ਸੀ ਜਦ ਲੜਕੀ ਵਰ ਪ੍ਰਾਪਤ ਹੋਵੇ ਓਦੋਂ ਹੀ ਲੜਕਾ ਚੰਗਾ ਦੇਖ ਕਰ ਕੁੜਮਾਈ ਵਿਆਹ ਕਰ ਦੇਵਣਾ ਦੋਨੋਂ ਤਰਫ ਖੁਸ਼ੀ ਹੋਂਵਦੀ ਹੈ । ਅਰ ਪ੍ਰਸਿੰਨਤਾ ਨਾਲ ਘਰ ਵਸਦੇ ਹਨ ਦੋਨੋਂ ਤਰਫ ਖੁਸ਼ੀ ਰਹਿੰਦੀ ਹੈ ਆਗਯਾ ਮੰਨੋ ਸੁਖ ਪਾਓਗੇ ਬਡੀ ਧੀ ਘਰ ਵਸੇਗੀ ਛੋਟੀ ਧੀ ਵਿਆਹੀਏ ਯਾ ਮੰਗੀਏ ਸੁਖ ਨਹੀਂ ਨਿਕਲਦਾ ਜਬ ਲੜਕੀ ਕੋ ਆਪਣੇ ਸਰੀਰ ਕੀ ਖਬਰ ਨਹੀਂ ਤਬ ਤਕ ਵਿਆਹ ਕੀ ਕਰ ਸਕਦਾ ਹੈ ਚਾਹੀਏ ਸਰਬ ਨੂੰ ਜੇ ਕੰਮ ਸੋਚ ਸਮਝ ਕੇ ਕੀਆ ਜਾਵੇਗਾ ਓਸ ਮੇਂ ਸੁਖ ਨਿਕਲੇ ਅਗੇ ਆਪ ਕੀ ਖੁਸ਼ੀ ਫੇਰ ਇਕ ਸਿੰਘ ਨੇ ਬੇਨਤੀ ਕਰੀ ਜੀ ਸ੍ਰੀ ਗੁਰੂ ਗਰੰਥ ਸਾਹਿਬ ਜੀ ਕਾ ਮੈਂ ਪਾਠ ਕਰਨਾ ਸੀ ਮੁਸਲੇ ਕਰਨ ਨਹੀਂ ਦਿੰਦੇ ਜਦ ਏਹ ਬਚਨ ਸੁਣਾ ਮਹਾਰਾਜ ਜੀ ਤਬ ਕਹਾ ਕੀ ਸਬਬ ਉਸ ਨੇ ਕਹਾ ਜੀ ਮੈਂ ਕਾਜ਼ੀ ਪਾਸ ਨੌਕਰ ਸੀ ਕਾਜ਼ੀ ਦੀ ਲੜਕੀ ਮੇਰੇ ਸਾਥ ਖਰਾਬ ਹੋਣਾ

ਚਾਹੁੰਦੀ ਸੀ ਮੈਂ ਮੰਨਿਆਂ ਨਾਹੀ ਓਸ ਨੇ ਬਾਪ ਨੂੰ ਝੂਠ ਕਹਿ ਦੀਆ ਮੇਰੀ ਇੱਜਤ ਗਵਾਈ ਹੈ ਓਸ ਨੇ ਕਹਾ ਜਾਂ ਤਾਂ ਤੂੰ ਇਸ ਨਾਲ ਨਕਾਹ ਕਰ ਲੈ ਨਹੀਂ ਤਾਂ ਮੈਂ ਤੈਨੂੰ ਫਾਂਸੀ ਦੇਵਾਂਗਾ। ਸ਼ਬਦ–'ਕਬੀਰ ਪਰ ਨਾਰੀ ਕੇ ਫਾਟਿਆਂ ਮੂਲ ਨ ਮਿਟਈ ਘਾਉ ॥

ਪਰ ਨਾਰੀ ਕੇ ਸੰਗ ਸੇ ਬਾਦ ਸੁਜਾਖ਼ ਰੋਗ ਹੋਇ ਜਾਉ ॥

ਲਖ ਧਨੰਤਰ ਪਰ ਨਾਰੀ ਥੀਂ ਰੋਗੀ ਹੋ ਜਾਂਵਦੇ ਹਨ ਲਖ ਦਾਰੂ ਸੇ ਘਾਉ ਨਹੀਂ ਮਿਟਦੇ ਬਹੁਤੇ ਦੇਖੇ ਹਨ ਦੁਖੀ ਹੋ ਕਰ ਮਰ ਗਏ ਹਨ। ਕਬੀਰ ਕਾਮੀ ਕੀੜਾ ਨਰਕ ਕਾ ਪੜਿਆ ਨਰਕੇ ਮਾਂਹਿ ॥ ਏਕ ਘੜੀ ਸੁਖ ਕਾਰਨੇ ਫਿਰ ਫਿਰ ਜੂਨੀ ਪਾਹਿ ॥ ਪਰ ਨਾਰੀ ਪੈਨੀ ਛੁਰੀ ਮਤ ਕੋਊ ਲਾਵੋ ਅੰਗ॥ ਰਾਵਣ ਕੇ ਦਸ ਸਿਰ ਗਏ ਪਰ ਨਾਰੀ ਕੇ ਸੰਗ॥ ਮੈਂ ਏਸ ਬਾਰਤਾ ਨੂੰ ਸੁਣ ਕੇ ਲਗਾ ਬੇਨਤੀ ਕਰਨੇ ਆਪ ਮਹਾਰਾਜ ਕਾ ਪਾਠ ਸੁਖਣਾ ਸੁਖੀ ਸੀ ਤਾਂ ਓਸ ਕਾਜੀ ਨੇ ਆਪ ਕੀ ਕਿਰਪਾ ਨਾਲ ਮੈਨੂੰ ਬੰਦੀਖਾਨੇ ਸੇ ਛੋਡ ਦੀਆ ਅਰ ਮੇਰੇ ਤਾਂਈ ਲਗੀ ਸਮਝਾਵਣ ਮੈਂ ਚੁਪ ਕਰ ਰਹਾ ਅਰ ਓਸ ਨੇ ਇਹ ਬਾਤ ਸਮਝੀ ਕਿ ਏਸ ਨੇ ਮੇਰਾ ਬਚਨ ਮਾਨ ਲੀਆ ਹੈ ਮੈਂ ਸੁਚੇਤੇ ਜੰਗਲ ਕੇ ਬਹਾਨੇ ਚਲਾ ਆਯਾ ਅਰ ਪਹਿਰੇ ਮੇਰੇ ਸਾਥ ਆਏ ਮੈਨੇ ਆਪ ਕਾ ਧਿਆਨ ਕੀਆ ਓਹਨਾਂ ਤੋਂ ਮੈਂ ਪਕੜਿਆ ਨਾ ਗਿਆ ਓੜਕ ਹਾਰ ਕੇ ਮੁੜ ਗਏ ਮੈਂ ਆਪ ਕਾ ਆਨ ਦਰਸ਼ਨ ਕੀਆ ਹੈ ਆਪ ਕ੍ਰਿਪਾ ਕਰੋ ਤਾਂ ਸੁਖਨਾਂ ਥੀਂ ਛੁਟ ਜਾਵਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕਾ ਪਾਠ ਹੂਆ ਤੇ ਅਰਦਾਸੀਏ ਅਰਦਾਸ ਕੀ ਇਹੀ ਇਸ ਜੀਵ ਕਾ ਕਲਿਆਨ ਕਰਤਾ ਹੈ ਸਾਰੇ ਜਹਾਨ ਦੀ ਮੁਕਤ ਭੁਗਤੀ ਇਸੀ ਕੇ ਬੀਚ ਹੈ ਜੋ ਇਸ ਦਾ ਆਸਰਾ ਕਰੇਗਾ ਉਸ ਨੂੰ ਕੋਈ ਤੋਟਾ ਨਹੀਂ ਰਹੇਗਾ ਇਕ

ਪਾਠ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਨਾਲ ਕ੍ਰੋੜ ਪਾਠ ਵੇਦਾਂ ਦੇ ਬਰਾਬਰੀ ਨਹੀਂ ਕਰ ਸਕਦੇ ॥ ਦੋਹਰਾ ॥ ਸ੍ਰੀ ਗੁਰੂ ਸਾਖੀ ਕਹੀ ਫਿਰ ਦੀਨੋ ਕਰ ਅੰਤ। ਪਾਇ ਭੋਗ ਸੰਗਤ ਕਹੇ ਪਰਮਸ਼ਰ ਹੈ ਬਿਅੰਤ ॥ ਸਾਖੀ ਸੰਪੂਰਨ ਕਰੀ ਸ੍ਰੀ ਗੁਰੂ ਪੰਥ ਕ੍ਰਿਪਾਲ ॥ ਵਾਹਿਗੁਰੂ ਜੀ ਕੀ ਫਤੇ ਕਹਿ ਸੰਗਤ ਭਈ ਨਿਹਾਲ ॥ ੨ ॥

ਆਗੇ ਸਾਖੀ ਨੜਿੰਨਵੀਂ ਪ੍ਰਾਰੰਭ ਹੋਈ

ਗੁਰੂ ਸਚਾ ਪਾਤਿਸ਼ਾਹ ਕਲਗੀਧਰ ਪੰਥ ਕਾ ਵਾਲੀ ਜਗਤ ਗੁਰੂ ਪੂਰਨ ਅਵਤਾਰ ਸੋਢੀ ਕੁਲ ਦੀਪਕ ਕਲਗੀਧਰ ਜੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਧਰਮ ਬਿਸਥਾਰਨ ਤੁਰਕ ਬਿਡਾਰਨ ਏਕ ਸਮੇਂ ਗਿਆਨੀ ਧਿਆਨੀ ਗੁਣੀ ਵਿਦਵਾਨ ਬੁਧਿ ਵਾਨ ਪੰਡਤ ਇਕਤ੍ਰ ਕਰ ਭਾਰੀ ਦਰਬਾਰ ਲਗਾਇਆ ਬਚਨ ਕੀਤਾ ਸਿਖੋ ਸਿੰਘੋ ਸੰਤ ਖਾਲਸਾ ਚਾਰ ਕੁੰਟ ਵਿਖੇ ਵਿਸਤਾਰ ਹੋਵਹਿਗਾ ਤੁਸੀਂ ਸਭ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਗੁਰਬਾਣੀ ਦਾ ਉਪਦੇਸ਼ ਅਰ ਬਿਜੈ ਮੁਕਤ ਗ੍ਰੰਥ ਕਾ ਪ੍ਰਚਾਰੁ ਕਰੋ ਨਾਮ ਜਪਾਵੋ ਰਹਿਤ ਮ੍ਰਿਜ਼ਾਦਾ ਬਤਾਵੋ ਅੰਮ੍ਰਿਤ ਛਕਾਵੋ ਮਨ ਮੂਖਤਾ ਦੂਰ ਕਰੋ ਪਰ ਉਪਕਾਰ ਕਰਮਾ ਕਰਾਵਨਾ ਗੁਰਮੁਖਾਂ ਦਾ ਪਰਮ ਧਰਮ ਹੈ ਆਗੇ ਬ੍ਰਾਹਮਣਾਂ ਦੇ ਮਨ ਮੇਂ ਕਪਟ ਸੀ ਇਸ ਲਈ ਕਿਸੇ ਨੂੰ ਸਤਯ ਉਪਦੇਸ਼ ਨਹੀਂ ਸੀ ਕਰਦੇ ਸਭ ਨੂੰ ਛੋਟੇ ਬਨਾਇ ਕਰ ਆਪ ਬੜੇ ਬਨਦੇ ਸਨ ਤਬੀ ਤਉ ਬ੍ਰਾਹਮਣਾਂ ਦਾ ਤੇਜ ਘਟ ਗਿਆ ਤੁਹਾਡਾ ਤੇਜ ਬਢ ਗਇਆ ਆਪ ਜਪੈ ਅਵਰਾ ਨਾਮ ਜਪਾਏ ॥ ਨਾਨਕ ਓਹ ਬੈਸਨੋ ਪਰਮ ਗਤਿ ਪਾਵੈ ॥ ਇਕ ਸਿਖਣੀ ਅਰਜ ਕਰੀ ਜੀ ਮੇਰੇ ਨੇਤ੍ਰ ਦੁਖਦੇ ਰਹਿੰਦੇ ਹਨ ਬਚਨ ਹੋਇਆ ਪਾਪ ਕੀਤੀਆਂ ਤੋਂ ਬਿਨਾਂ ਦੇਹੀ ਕਉ ਕਦੀ ਬੀ ਕਸ਼ਟ ਨਹੀਂ ਹੋਂਵਦਾ ਸਿਖਣੀ

ਕਿਹਾ ਹੇ ਗੁਰੂ ਜੀ ਮੈਂ ਜੂੰਆਂ ਬੜੀ ਖੁਸ਼ੀ ਸੇ ਮਾਰਦੀ ਸਾਂ, ਜੀਵ ਘਾਤ ਨਹੀਂ ਕਰਨਾ ਪਹਿਲੇ ਹੀ ਜਲ ਪਰਵਾਹ ਕਰ ਦੀਆ ਕਰੋ ਜੀਵਨ ਕਉ ਚਾਹੇ ਤਾਂ ਜੀਵਾਂ ਕੀ ਰਛਿਆ ਕਰ ਜੇਕਰ ਧਨ ਸੁਖ ਚਾਹੇ ਤਾਂ ਨਾਮ ਦਾ ਜਪ ਕਰ ਤੂੰ 'ਹਸਤੀ ਚੀਟੀ ਤ੍ਰਿਨ ਲੌ ਆਦੰ ॥ ਏਹ ਅਖੰਡਤ ਬਸੈ ਅਨਾਦੰ ॥ ਹੇ ਸਿਖਣੀਓਂ ਜੂੰ ਕਉ ਧੀ ਜੈਸੀ ਜਾਣਹੁ ਕਾਟਣੇ ਪਰ ਬਾਹਰ ਨਿਕਾਲ ਦੇ ਵਹੁ ਜੂੰ ਖਟਮਲ ਇਕ ਸਮਾਨ ਹੈ ਜੂੰ ਦੇ ਕਾਟਣੇ ਸੇ ਕੋਈ ਮਰਦਾ ਨਹੀਂ ਤੀਵੀਆਂ ਆਤਮ ਘਾਤ ਕਰਦੀਆਂ ਹਨ ਸੱਪ ਅਠੂਹਾਂ ਡੇਮੂੰ ਏਹ ਤਿੰਨੇ ਮਨੁਖ ਦੇ ਵੈਰੀ ਹਨ ਏਹ ਮਾਰਨੇ ਜੋਗ ਹਨ ਸਰੀਰ ਦੀ ਰਛਿਆ ਕਰਨੀ ਪੁੰਨ ਹੈ ਗੁਰੂ ਜੀ ਖਾਲਸਾ ਜੀ ਨੇ ਪਿੰਡ ਤੁਰਕਾਂ ਦਾ ਲੁਟਿਆ ਸੀ ਭਾਂਡੇ ਤੁਰਕਾਂ ਦੇ ਭਿੱਟੇ ਹਨ ਹੇ ਸਿੰਘੋ ਅਗਨ ਵਿਖੇ ਪਾਇ ਕਰ ਸੋਧ ਲਵੋ ਦੋਸ਼ ਨਹੀਂ ਅਰ ਦਾਸਾ ਸੋਧ ਕਰ ਲੰਗਰ ਕਰ ਲੇਵਹੁ ਕਿਸੇ ਕਉ ਸੁਖ ਦੇਈਏ ਆਪ ਕਉ ਸੁ ਮਿਲਦਾ ਹੈ ਗੁਰੂ ਜੀ ਸ਼ਿਕਾਰ ਮਾਰ ਕਰ ਆਏ ਸੰਗਤ ਪੁਛਿਆ ਹੇ ਗੁਰੂ ਜੀ ਤੁਸਾਂ ਜੀਵ ਹਤਿਆ ਕਿਓਂ ਕਰੀ ਤਾਂ ਸ਼ਿਕਾਰ ਉਪਰ ਅੰਮ੍ਰਿਤ ਦੇ ਛੱਟੇ ਮਾਰੇ ਸਹੇ ਬਟੇਰੇ ਹਰਨ ਖਗ ਤਿੱਤਰ ਸਭ ਕੇ ਸਭ ਜੀਉ ਉਠੇ ਚਤੁਰ ਭੁਜ ਰੂਪ ਧਾਰਕੇ ਜੈ ਜੈ ਕਾਰ ਕਰਦੇ ਬੈਕੁੰਠ ਪੁਰੀ ਗਏ ਸੰਗਤ ਦੇਖ ਕਰ ਧੰਨੁ ਧੰਨੁ ਗੁਰੂ ਜੀ ਲਗੇ ਕਹਿਨੇ ਹੇ ਸਿੱਖੋ ਸੰਤੋ ਤੁਸੀਂ ਆਪਣੇ ਇਸਟ ਧਰਮ ਕੇ ਸੰਗ ਪਰੀਤ ਔਰ ਪ੍ਰਤੀ ਰਖਹੁ ਆਪਣੇ ਪੜੋਸੀ ਤਥਾ ਗੁਆਂਢੀ ਦੇ ਸਾਥ ਪਰੀਤ ਕਰੋ ਵਿਰੋਧ ਨਾ ਕਰੋ ਮਿਤ੍ਰਤਾਈ ਕਰਣ ਵਿਚ ਮਾਨੁਖ ਦੀ ਭਾਰੀ ਸ਼ੋਭਾ ਹੋਂਵਦੀ ਹੈ ਅਪਣਿਆਂ ਮਿਤ੍ਰਾਂ ਅਰ ਸਕਿਆਂ ਨਾਲ ਵੈਰ ਨਹੀਂ ਕਰਣਾ ਸਗੋਂ ਪ੍ਰੀਤ ਰਾਖਣੀ ਕਿਸੇ ਦਾ ਕਾਰਯ ਝੂਠ ਬੋਲ ਕਰ ਨਹੀਂ

ਬਿਗਾੜਨਾ ਨੂੰਹ ਕਉ ਧੀਅ ਕਉ ਸੱਸ ਮਾਂ ਦਾ ਦੁਖ ਸੁਖ ਪੁਛਣਾ ਧਰਮ ਹੈ ਸਹੁਰੇ ਕਉ ਪਿਤਾ ਸਮਾਨ ਜਾਣ ਕਰ ਸੇਵਾ ਟਹਿਲ ਕਰਨੀ ਯੋਗ ਹੈ ਜੇਕਰ ਸਹੁਰਾ ਆਪਣੀ ਨੂੰਹ ਅਰ ਧੀਅ ਕਉ ਭਲੀ ਪ੍ਰਕਾਰ ਜਾਣੇ ਨਾ, ਅਰ ਨੀਯਤ ਖੋਟੀ ਕਰਹਿ ਉਸ ਕਾ ਸਰੀਰ ਰੋਗੀ ਹੋਵਹਿਗਾ ਨਾਲੇ ਧੀਅ ਕਸਾਈ ਬਣੇਗਾ ਨੂੰਹ ਦਾ ਧੀਆਂ ਨਾਲੋਂ ਅਦਬ ਜਾਦਾ ਕਰੋ ਜਿਸ ਨੇ ਤੁਸਾਡੀ ਅੰਸ ਬੰਸ ਦਾ ਵਾਧਾ ਕਰਨਾ ਹੈ ਧੀਅ ਤਾਂ ਪਰਾਇਆ ਮਾਲ ਹੈ ਹੇ ਸਿਖੋ ਚਾਰ ਲੱਖਣ ਤੀਵੀਂ ਦੇ ਦੇਖ ਕਰ ਤੁਸਾਂ ਪ੍ਰਸਿੰਨ ਨਹੀਂ ਹੋਵਣਾ। ੧. ਮਿਠਾ ਬੋਲਣਾ। ੨. ਹੱਸ ਕੇ ਗੱਲ ਕਰਨੀ। ੩. ਸਭ ਕਿਸੇ ਥੋਂ ਡਰਣਾ । ੪. ਹਰ ਕਿਸੇ ਪਰ ਦਇਆ ਕਰਨੀ ਏਹ ਸੁਭਾਵਕ ਹੀ ਲੱਖਣ ਹੈਨ ਅਰ ਇਹ ਬਾਤਾਂ ਤੁਸੀਂ ਪੱਕੀਆਂ ਰਖਣੀਆਂ । ੧. ਨਦੀ ਵਿਚ ਨਹੀਂ ਵੜਨਾਂ। ੨. ਪਰਾਈ ਸੇਜ ਪਰ ਪੈਰ ਨਹੀਂ ਧਰਨਾ । ੩. ਪਰਾਈ ਇਸਤ੍ਰੀ ਇਕੱਲੀ ਪਾਸ ਨਹੀਂ ਬੈਠਣਾ । ੪. ਥੋੜ੍ਹੇ ਨੁਕਸਾਨ ਹੋਣੇ ਪਰ ਬੀ ਕਿਸੀ ਨਾਲ ਬਿਗਾੜ ਨਹੀਂ ਕਰਨਾ । ੫. ਬਿਨਾਂ ਪਛਾਣ ਕੀਤੇ ਪਰਾਏ ਘੋੜੇ ਪਰ ਅਰ ਪਰਾਈ ਇਸਤਰੀ ਪਰ ਸਵਾਰੁ ਨਹੀਂ ਹੋਵਣਾ, ਘੋੜਾ ਸੋਭਾ ਦੀ ਸੂਲੀ ਹੈ ਇਸਤਰੀ ਜਮ ਦੀ ਸੂਲੀ ਹੈ ਜਿਚਰ ਤਾਂਈ ਜਿੰਦਗੀ ਹੋਵੇ ਤੁਸਾਂ ਏਹ ਕੰਮ ਨਹੀਂ ਕਰਨਾ ਪਦਾਰਥ ਅਰੁ ਹੁਕਮ ਨੂੰਹਾਂ ਧੀਆਂ ਦੇ ਵਸ ਵਿਚ ਨਹੀਂ ਕਰਨਾ ਕਿਸੇ ਦਾ ਵਿਗੜੇ ਪਰ ਪ੍ਰਸੰਨ ਨਹੀਂ ਹੋਣਾ ਆਪਣੀ ਤੀਵੀਂ ਨਾਲ ਵੈਰੁ ਨਹੀਂ ਕਰਨਾ ਵੈਰੀ ਦਾ ਵਿਸਵਾਸ ਨਹੀਂ ਖਾਣਾ ਆਪਣਾ ਇਸ਼ਟ ਧਰਮ ਪੂਜੀਓ ਪਰਾਈਆਂ ਸਿਫਤਾਂ ਨਾਲ ਕੁਛ ਨਹੀਂ ਬਣਦਾ ਆਪਣੇ ਧਰਮ ਦੀ ਹਾਨੀ ਨਹੀਂ ਕਰਨੀ ਚੋਰੀ ਚੁਗਲੀ ਕਦਾਚਿਤ ਨਹੀਂ ਕਰਨੀ ਝੂਠ ਬੋਲਣੇ ਸੇ ਕੋਈ ਪ੍ਰਸੰਨ ਹੋਵੇ

ਤਾਂ ਭੀ ਤੁਸਾਂ ਨਹੀਂ ਬੋਲਣਾ ਸਚ ਬੋਲਣੇ ਸੇ ਕੋਈ ਦੁਖੀ ਹੋਵੇ ਤਾਂ ਨਾਂ ਹੀ ਕਹਿਣਾ ਜਾਨ ਦੀ ਰਛਯਾ ਲਈ ਝੂਠ ਬੋਲਣ ਦਾ ਕੋਈ ਗੁਨਾਹ ਨਹੀਂ ਜੇਕਰ ਕੋਈ ਖਾਣਾ ਅਸ਼ੁਧ ਖਾਏ ਯਾ ਪਾਣੀ ਆਦਿਕ ਪੀ ਲਏ ਓਸ ਦਾ ਉਪਾਉ ਗੁਪਤ ਕਰੀਏ ਪੁਨ: ਰੌਲਾ ਨਹੀਂ ਪਾਵੀਏ ਘਰ ਵਿਚ ਹੀ ਵਿਚਾਰ ਕੇ ਪੜਦਾ ਪਾਵਣਾ ਯੋਗ ਹੈ ਜ਼ਾਹਰ ਨਾ ਕਰੇ ਧਨ ਯਾ ਹੋਰ ਕੋਈ ਚੀਜ਼ ਲਿਆਵਣੀ ਹੋਵੇ ਤਾਂ ਮਹੂਰਤ ਪੁਛਣਾਂ ਨਹੀਂ ਪਾਪ ਕਰਨੇ ਲਗਿਆਂ ਦੇਰ ਕਰਨੀ ਚਾਹੀਏ ਧਰਮ ਕਰਨੇ ਵਿਖੇ ਕੁਛ ਢਿਲ ਨਾ ਚਾਹੀਏ ਚੋਰੀ ਦਾ ਮਾਲ ਖਾਏ ਪਛੋਤਾਏ, ਜੋ ਸਿੰਘ ਮਰੇ ਓਸਦੀ ਭਸਮ ਭਾਂਡੇ ਵਿਚ ਪਾ ਕੇ ਦਬ ਦੇਵਣੀ ਫੁੱਲ ਹਰਸਰ ਪਾਵਣੇ ਫੇਰ ਏਕ ਸਿੰਘ ਖਜਾਨ ਸਿੰਘ ਆਯਾ ਓਸ ਨੇ ਦਸਵੰਧ ਦਾ ਪੰਜ ਸੌ ਰੁਪਯਾ ਲੰਗਰ ਵਿਖੇ ਪਵਾ ਦੀਆ ਗੁਰਾਂ ਬਚਨ ਕੀਤਾ ਨਿਹਾਲ ! ਲਾਂਗਰੀਆਂ ਨੂੰ ਹੁਕਮ ਹੂਆ ਲੰਗਰ ਵਰਤਾਓ ॥

ਦੋਹਿਰਾ– ਸ੍ਰੀ ਗੁਰੂ ਸੰਗਤ ਤਾਰ ਕਰ ਸੰਸੇ ਦੀਏ ਨਿਵਾਰ ॥
ਦਰਸਨ ਦੇਇ ਕ੍ਰਿਪਾਲ ਹੋਇ ਕੀਨੈ ਸਭੈ ਨਿਹਾਰ ॥੧॥
ਭੇਟਾ ਬਹੁ ਸੰਗਤ ਦਈ ਸ੍ਰੀ ਗੁਰ ਆਇ ਹਜ਼ੂਰ ॥
ਵਾਹਿਗੁਰੂ ਜੀ ਕੀ ਫਤੇ ਬੁਲਵਾਈ ਪੁਨ ਭੂਰ ॥ ੨ ॥
ਕਰੀ ਨਸੀਹਤ ਸ੍ਰੀ ਗੁਰੂ ਸਿੱਖਨ ਅਪਰ ਅਪਾਰ ॥
ਸਾਖੀ ਸੰਪੂਰਨ ਕਰੀ ਸ੍ਰੀ ਗੁਰੂ ਖੁਦ ਦਰਬਾਰ ॥ ੩ ॥
ਅੰਮ੍ਰਿਤ ਸਿੱਖਨ ਕੇ ਤਾਈ ਦੀਨੇ ਗੁਰੂ ਛਕਾਇ ॥
ਸਿੰਘ ਸਜੇ ਬਹੁ ਗੁਰੂ ਘਰ ਵਾਹਿਗੁਰੂ ਫਤੇ ਬੁਲਾਇ ॥੪॥੯੯॥

ਆਗੇ ਸਾਖੀ ਜੰਡ ਸਾਹਿਬ ਕੀ ਸਹੰਸ੍ਰ ਅੰਕ ਦੀ ਚਲੀ

ਸ੍ਰੀ ਗੁਰੂ ਗ੍ਰੀਬ ਨਿਵਾਜ ਸੋਢੀ ਕੁਲ ਭਾਨ ਨਿਮਾਣਿਆਂ ਕੇ ਮਾਣ ਨਿਤਾਣਿਆਂ ਕੇ ਤਾਣ ਕਲਗੀਧਰ ਸਚਾ ਪਾਤਸ਼ਾਹ

ਜੋੜ ਸਾਹਿਬ ਵਿਖੇ ਏਕ ਸਮੇਂ ਦਰਬਾਰ ਲਗਾਇਆ ਸੰਗਤਾਂ ਅਪਹ ਅਪਾਰ ਚਾਰੋਂ ਓਰ ਸੇ ਬਿਅੰਤ ਆਈਆਂ ਦਰਸ਼ਨ ਕਰਕ ਨਿਹਾਲ ਹੋਂਵਦੀਆਂ ਹੈਨ ਸ਼ਬਦ ਸ੍ਰੀ ਮੁਖਵਾਕ। ਨਦੀਆਂ ਵਾਹਿ ਵਿਛੁੰਨਿਆਂ ਮੇਲਾ ਸੰਜੋਗੀ ਰਾਮ ॥ ਬਘੇਲ ਸਿੰਘ ਸਿਖ ਨੇ ਕਹਾ ਹਥ ਜੋੜ ਕੇ ਮਹਾਰਾਜ ਜੀ ਮੇਰੇ ਏਟੇ ਦਾ ਵਿਵਾਹ ਸੀ ਸਵਾ ਸੌ ਰੁਪਯਾ ਦਸਵੰਧ ਹੈ ਜੀ ਸੋ ਅਰਦਾਸੀਏ ਲੈ ਕਰਕੇ ਅਰਦਾਸਾ ਕੀਆ ਲੰਗਰ ਵਿਖੇ ਪਾਇ ਦਈ ਗੁਰਾਂ ਬਚਨ ਕੀਤਾ ਤੇਰਾ ਰੁਪਯਾ ਲੰਗਰ ਵਿਖੇ ਨਹੀਂ ਪਾਵਣਾ ਤੂੰ ਡੂੰਮ ਲਾਗੀ ਨੂੰ ਉਚੀ ਥਾਂ ਬੈਠ ਕਰ ਪ੍ਰਸ਼ਾਦਿ ਛਕਾਇਆ ਸੀ ਅਰ ਸਾਡੇ ਸਿੰਘਾਂ ਨੇ ਹੇਠਾ ਬੈਠ ਕਰ ਪ੍ਰਸ਼ਾਦਿ ਛਕਿਆ ਸੀ ਜੈਸਾ ਕੁ ਡੂੰਮ ਨਾਈਂ ਦਾ ਮਾਨੀ ਜਵਾਈ ਦੇ ਸੰਗ ਕਰ ਕਰਦੇ ਹੋ ਜੱਟਾ ਦੇ ਡੂੰਮ ਨਾਈ ਕੰਜਰ ਗੁਰੂ ਹੈਨ ਤੁਹਾਨੂੰ ਮੁਨਾਸਬ ਨਹੀਂ ਸੀ ਏਹਨਾਂ ਨੂੰ ਉਚੇ ਥਾਂ ਬੈਠਾਲਣਾ ਹਛਾ ਨਹੀਂ ਹੇ ਸਿੰਘੋ ਮੂਰਖਾਂ ਦੀਆਂ ਆਦਤਾਂ ਨਾ ਕਰੋ ਸ਼ੇਰ ਦਾ ਬਾਣਾ ਪਹਿਨ ਕਰ ਕੁਤਿਆਂ ਸੇ ਡਰਨਾ ਹਛਾ ਨਹੀਂ ਹੁਕਮ ਗੁਰੂ ਦੇ ਪਰ ਚਲੋ ਜਦ ਨਤ ਪ੍ਰਸ਼ਾਦਿ ਛਕ ਲਏ ਪਿਛੋਂ ਡੂਮ ਮਿਰਾਸੀ ਨੂੰ ਖਵਾਵੋ ਜਮੀਨ ਪਰ ਬੈਠਾ ਜੇ ਅਰ ਮੀਰਜਾਦਾ ਨਾ ਸੱਦੋ। ਅਰ ਸਿਖ ਅਰਜ ਕੀ ਅਤੇ ਕਹਾ ਜੀ ਨਜੂਮੀ ਕਾ ਕੀ ਕਰੀਏ ਗੁਰੂ ਜੀ ਕਹਾ ਹਿਸਾਬ ਕਾ ਨਾਮ ਨਿਜੂਮ ਹੈ ਕਲਜੁਗ ਵਿਚ ਭਜਨ ਕੀਰਤਨ ਕੇ ਸਾਥ ਸਰਬ ਕਾਰਜ ਸਿੱਧ ਹੋਵਤੇ ਹਨ ਤੁਸੀਂ ਨਾਮ ਦਾਨ ਦੀ ਸਾਧਨਾ ਧਾਰੋ। ਸਰਬ ਸਿੰਘਾਂ ਸਿਖਾਂ ਨੇ ਭਗਤਾਂ ਨੇ ਕਹਾ ਗੁਰੂ ਜੀ ਆਪ ਦੀ ਆਗਿਆ ਹੈ ਨੀਚ ਜ਼ਾਤ ਨੂੰ ਦਾਨ ਨਹੀਂ ਦੇਵਣਾ ਓਸ ਸਭ ਭੀਖ ਮਾਂਗ ਕੇ ਲੇਤੇ ਹੈਂ ਅਸੀ ਭਾਵਨਾ ਨਾਲ ਨਹੀਂ ਦੇਂਵਦੇ ਬਚਨ ਹੂਆ ਤੁਰਕ ਪਰ ਦਇਆ ਕਰਨੀ ਅਰ ਰਹਿਮ ਕਰਨਾ

ਸਰੂਪ ਕੇ ਤੁਲ ਹੈ ਓਹ ਭੀਖ ਖਾ ਕੇ ਹਿੰਦੂ ਕਾ ਫੇਰ ਭੀ ਬੁਰਾ ਕਰਦੇ ਹਨ ਹਿੰਦੂ ਕਦੇ ਤੁਰਕ ਦਾ ਪੁੰਨ ਨਹੀਂ ਖਾਂਦੇ ਅਰ ਦਾਨ ਨਹੀਂ ਲੈਂਦੇ। ਅਰ ਹਿੰਦੂ ਤੁਰਕ ਪਰ ਰੈਹਤ ਹੀ ਕਰਦੇ ਹਨ ਹਿੰਦੂ ਦੇਵਤਾ ਰੂਪ ਹਨ ਤੁਰਕ ਰਾਕਸ਼ ਹਨ ਜੇਹੜਾ ਦਾਨ ਦੇਵਣਾ ਹੈ ਓਹ ਕੱਠਾ ਕਰਕੇ ਮਹੀਨੇ ਪਿਛੋਂ ਗੁਰੂ ਕੇ ਲੰਗਰ ਵਿਚ ਪਾਓ ਕਿਸੇ ਵਿਦਯਾ ਵਾਲੇ ਨੂੰ ਦਿਓ ਉਸ ਕੋ ਕਹੋ ਅਸਾਂ ਦੇ ਦੀਆ ਹੈ ਤੈਨੂੰ ਨਹੀਂ ਦੇਵਨਾ ਚੋਰ ਤੁਰਕ ਘਰੋਂ ਖਾਲੀ ਜਾਏ ਦੋਸ ਨਹੀਂ ਮੰਨਣਾ ਹੇ ਗੁਰੂ ਗਰੀਬ ਨਿਵਾਜ ਜੀ ਜੋ ਹਿੰਦੂ ਮੁਸਲਮਾਨ ਹੋਂਵਦੇ ਹੈਨ ਓਹਨਾਂ ਦਾ ਦਾਨ ਪੁੰਨ ਪਿਤਰਾਂ ਗੁਰੂਆਂ ਕਉ ਦੇਵਤਿਆਂ ਕਉ ਨਾਹੀਂ ਮਿਲਦਾ ਓਹਨਾਂ ਥੋਂ ਸਰਬ ਨਿਰਾਸ ਹੋਂਵਦੇ ਹੈਨ ਓਹਨਾਂ ਦੇ ਦੀਨ ਵਿਚ ਜਾ ਕੇ ਫੇਰ ਹਿੰਦੂਆਂ ਨਾਲ ਕਿਉਂ ਦਾਵਾ ਰਖਦੇ ਹੈ। ਮਾਲਕੀ ਕੋਠਾ ਘਰ ਵੰਡਦੇ ਹੈਨ ਜਮੀਨ ਵੀ ਵੰਡ ਲੈਂਦੇ ਹੈਨ ਇਕ ਭਾਈ ਹਿੰਦੂ ਹੂਆ ਦੂਜੇ ਮੁਸਲਮਾਨ ਮਜਹਬ ਤੇ ਦੀਨ ਦੋਏ ਹੋਏ ਮਾਲਕੀ ਸਾਂਝੀ ਰਹੇ ਏਹੋ ਹਿੰਦੂਆਂ ਨਾਲ ਬਡਾ ਜ਼ੁਲਮ ਹੈ ਗੁਰੂ ਜੀ ਬਾਦਸ਼ਾਹੀ ਤੁਰਕ ਦੀ ਹੈ ਸਾਡੀ ਹਿੰਦੂਆਂ ਤੇ ਜੱਟਾਂ ਦੀ ਕੋਈ ਸੁਣ ਦਾ ਨਹੀਂ ਸਾਨੂੰ ਮੁਸਲਮਾਨ ਹੋਣ ਵਾਲਿਆਂ ਦਾ ਡਾਢਾ ਰੋਗ ਲਗਾ ਹੈ ਨਾਲੇ ਆਪਣਾ ਧਰਮ ਤਿਆਗ ਦੇਂਦੇ ਹੈਨ ਅਰ ਬਾਪ ਦਾਦੇ ਦਾ ਨਾਮ ਗਵਾਏ ਡੁਬਾਏ ਅਰ ਮਾਲਕ ਬਣੇ ਜੇ ਇਸੇ ਤਰ੍ਹਾਂ ਰਹੀਏ ਤਾਂ ਸਗਰੇ ਹਿੰਦੂ ਮੁਸਲਮਾਨ ਹੋ ਜਾਣਗੇ ਹੇ ਗੁਰੂ ਜੀ ਕੋਈ ਉਪਾਅ ਦਸਹੁ ਜੀ ਬਚਨ ਹੂਆ ਸਿਖੋ ਪਿਆਰਿਓ ਧੀਰਜ ਧਰਹੁ ਤੁਰਕ ਬੇਦੀਨ ਦਾ ਜ਼ੁਲਮੀ ਰਾਜ ਹੈ ਗੁਰੂ ਸਾਹਿਬ ਗੁਰੂ ਤੇਗ ਬਹਾਦਰ ਜੀ ਦੇ ਸਿਖ ਟੋਪੀ ਵਾਲੇ ਧਰਮ ਰਾਜ ਕਰਨਗੇ ਅਰ ਤੁਹਾਡੇ ਭਰੋਸੇ ਓਹਨਾਂ ਦਾ ਰਾਜ ਚਲੇਗਾ

ਤੁਹਾਨੂੰ ਮੰਨਣਗੇ ਤਬ ਤੁਹਾਡੇ ਪੁਤ ਪੋਤਰੇ ਦੇਵਤੇ ਸਰੀਖੇ ਬੜੇ ਹੁਸ਼ਿਆਰ ਪੰਡਤ ਦਾਤਾਰ ਰਾਜ ਮਹਾਰਾਜੇ ਥਾਨੇਦਾਰ ਸਰਦਾਰ ਸ਼ਾਹੂਕਾਰ ਤਸੀਲਦਾਰ ਹਾਕਮ ਹੋਣਗੇ ਤੁਹਾਡੀ ਪੰਜਾਬ ਨੂੰ ਧਰਮ ਦਾ ਰੰਗ ਚੜਹਿਗਾ ਖਾਲਸਾ ਪ੍ਰਬਲ ਹੋ ਕਰ ਧਰਮ ਮਿਰਯਾਦਾ ਬੰਨਹਿਗਾ ਆਨੰਦ ਅਰ ਸੁਖ ਕੋ ਤਾਂਈਂ ਭੋਗੇਗਾ ਮੈਂ ਤੁਹਾਡੀ ਰੱਛਿਆ ਕਰਾਂਗਾ ਹੇ ਸਿਖੋ ਹਰ ਸਮੇਂ ਨਾਮ ਜਪਹੁ ਤਬ ਸਗਰੇ ਕਾਰਯ ਰਾਸ ਹੋਹਿੰਗੇ ਫੇਰ ਤੁਹਾਡੇ ਵਿਚਹੁ ਕੋਈ ਬੇਦੀਨ ਹੋਇ ਕਰ ਮਾਲਕ ਨਹੀਂ ਬਣੇਗਾ ਤਾਂ ਫੇਰ ਸੰਗਤ ਨੇ ਹਾਥ ਜੋੜ ਕਰ ਬੇਨਤੀ ਕਰੀ ਹੇ ਗੁਰੂ ਜੀ ਓਹ ਸਮਾਂ ਕਬ ਆਵਹਿਗਾ ਜੀ ਤਾਂ ਬਚਨ ਹੋਇਆ ਉਨੀ ਸੌ ਸੰਮਤ ਦੇ ਪਿਛੇ ਇਹ ਸਭ ਅਨੰਦ ਹੋਵਹਿਗਾ ਤੁਸੀ ਨਾਮ ਜਪੋ ਸੁਪਾਤ੍ਰ ਨੂੰ ਦਾਨ ਦੇਵਹੁ ਮੂਰਖ ਥੀ ਡਰਹੁ ਚੁਗਲੀ ਨਿੰਦਯਾ ਨਾ ਕਰੋ ਆਪ ਥੋਂ ਬਲੀ ਨਾਲ ਵੈਰੁ ਨਾਂ ਕਰਹੁ ਸੰਗਤ ਪੁਛਿਆ ਹੇ ਪ੍ਰਭੋ ਆਪਣੀ ਆਰਜਾ ਦਸਹੁ ਕਿਤਨੇ ਬਰਸ ਤੁਸਾਂ ਮਾਤ ਲੋਕ ਵਿਖੇ ਰਹਿਨਾ ਹੈ ਬਚਨ ਹੋਇਆ ਸੰਮਤ ੧੭੬੫ ਤੋੜੀ ਮਾਤ ਲੋਕ ਕੋ ਦਰਸ਼ਨ ਪ੍ਰਗਟ ਕਰੀ ਅਹਿੰਗੇ ਫੇਰ ਗੁਪਤ ਅੰਗ ਸੰਗ ਖਾਲਸਾ ਕੇ ਰਹਿ ਕਰ ਸੰਗਤ ਕੀ ਰਖਿਆ ਕਰਾਂਗੇ ਜਿਸ ਥਾਨ ਪੰਜ ਸਿੰਘ ਮਿਲ ਕਰ ਅਰਦਾਸਾ ਸੋਧਹਿੰਗੇ ਮੈਂ ਹਾਜਰ ਨਾਜਰ ਹੋ ਸਹਾਇਤਾ ਕਰਾਗਾਂ । ਸੋ ਸਿਖ ਤਮਾਕੂ ਦੀ ਨਸਾਵਰ ਲੈਣੀ ਚੂੜੀ ਨਾਲ ਭੋਗ ਕਰਨਾ ਇਕ ਸਮਾਨ ਹੈ। ਦੋਹਿਰਾ—ਤੁਰਕਾਂ ਦੇ ਲੱਛਣ ਕਹੇ ਸ੍ਰੀ ਗੁਰ ਮਧ ਦਰਬਾਰੁ ॥ ਸਿਖਨ ਸੇ ਕਰਵਾਯੋ ਤਿਆਗ ਸਭੀ ਕਹ ਸਾਰ ॥ ੧ ॥ ਹੇ ਪਿਆਰੇ ਸਿੱਖਹੁ ਸੁਨੋਂ ਕਰਨਾ ਮੋਹਿ ਜੁ ਯਾਦ ॥ ਪੰਜ ਸਿੰਘ ਅਰਦਾਸ ਕਰ ਬੈਠੇ ਲੇਵਹੁ ਦਾਦ ॥੨॥ ਜਿਸ ਕੋ ਦਰਸ਼ਨ

ਚਾਹੀਏ ਕਰਨੋ ਮੋਹਿ ਜਰੂਰ ॥ ਗੁਰੂ ਗਰੰਥ ਔ ਪੰਥ ਕੇ ਕਰ ਲੈ ਦਰਸ ਜਰੂਰ ॥ ੩ ॥ ਸ੍ਰੀ ਸਤਿਗੁਰੂ ਉਪਦੇਸ ਦੇ ਕਹੀ ਭਵਿਖਯਤ ਬਾਤ ॥ ਏਕ ਸਮੈ ਮਿਲ ਖਾਲਸਾ ਸੁਧਾ ਸਰੋਵਰ ਤਾਤ ॥ ੪ ॥ ਅੰਮ੍ਰਿਤਸਰ ਗੁਰ ਘਰ ਵਿਖੇ ਮਿਲ ਕਰ ਪੰਥ ਸੁਜਾਨ ॥ ਖਾਲਸਾ ਕਾਲਜ ਕੇ ਲੀਏ ਕਰੈਂ ਉਦਯੋਗ ਮਹਾਨ ॥ ਸਾਹਿਬਜਾਦੇ ਮੋਰੁ ਪੁਨ ਦੇਵੈ ਲਾਖ ਹਜਾਰ ॥ ਕਪੂਰਥਲਾ ਪਟਿਆਲੀਏ ਜੀਂਦ ਸਾਥ ਲੇ ਚਾਰ ॥ ੬ ॥ ਸੁਧਾ ਸਰੋਵਰੁ ਕੇ ਵਿਖੇ ਗੁਰਬਾਣੀ ਪਰਵਾਹ ॥ ਤਹਾਂ ਹੋਇ ਪਰਵਾਹ ਪੁਨ ਵਿੱਦਯਾ ਕਾ ਅਸਗਾਹ ॥ ੭ ॥ ਬਹੁਤ ਦੁਸ਼ਟ ਮਿਲ ਭਾਖ ਹੈਂ ਐਸੋ ਕਾਮ ਨ ਹੋਇ ॥ ਪਰ ਇਸ ਕਾਰਜ਼ ਕੇ ਤਈਂ ਤੋੜ ਨਾ ਸਾਕੇ ਕੋਇ ॥ ੮ ॥ ਟੋਪੀ ਵਾਲੇ ਸਿਖ ਗੁਰ ਪੂਰਨ ਕਰਹੈਂ ਕਾਜ ॥ ਭਾਂਤ ਭਾਂਤ ਵਿਚਾਰ ਕਰ ਕਾਰਜ ਹੋਇ ਸੁ ਕਾਜ ॥ ੯ ॥ ਸਾਰੇ ਸਿਖੋਂ ਕੇ ਤਈਂ ਮੇਰੀ ਆਗਯਾ ਏਹ ॥ ਅੰਮ੍ਰਿਤਸਰ ਘਰ ਵਿੱਦਯਾ ਰਚੀਓ ਸਾਥ ਸਨੇਹ ॥ ੧੦ ॥ ਗੁਰ ਬਾਣੀ ਪਰਕਾਸ਼ ਕਰ ਸਿਖਨ ਪੈ ਉਪਦੇਸ਼ ॥ ਵਾਹਿਗੁਰੂ ਜੀ ਕੀ ਫਤੇ ਗੁਰੂ ਗੋਬਿੰਦ ਮ੍ਰਿਗੇਸ ॥ ੧੧ ॥ ੧੦੦ ॥

## ਆਗੇ ਸਾਖੀ ਰੁੱਖਾਂਵਾਲ ਗ੍ਰਾਮ ਕੀ ਚਲੀ ॥

ਗੁਰੂ ਸਚਾ ਪਾਤਿਸ਼ਾਹ ਪੰਥ ਕਾਮਾਲਕ ਜਗਤ ਗੁਰੂ ਰੁਖਾਂ ਵਾਲਾ ਗ੍ਰਾਮ ਵਿਖੇ ਦੀਵਾਨ ਲਗਾਇ ਬੈਠੇ ਗੁਰੂ ਜੀ ਕੇ ਦਰਸ਼ਨ ਕੋ ਚਾਰੋ ਕੂੰਟ ਕੀ ਸੰਗਤ ਆਈ ਗੁਰੂ ਜੀ ਸਬਦ ਪੜਿਆ 'ਸਤਿਗੁਰ' ਸਿਖ ਕੇ ਬੰਧਨ ਕਾਟੇ॥ ਗੁਰ ਕਾ ਸਿਖ ਬਿਕਾਰ ਤੇ ਹਾਟੇ॥ ਸਿੰਘਾਂ ਸੰਤਾਂ ਹਥ ਜੋੜ ਬੇਨਤੀ ਕਰੀ ਨਾਲ ਪ੍ਰਾਰਥਨਾ ਕਰੀ ਹੇ ਗੁਰੂ ਜੀ ਅਸੀਂ ਰਾਮਤੀਰਥ ਦੇ ਮੇਲੇ ਪਰ ਗਏ ਸੀ ਮੇਲਾ ਦੇਖਿਆ ਸੀ ਅਸਾਂ ਓਥੇ ਇਸ਼ਨਾਨ ਬੀ ਨਹੀਂ ਕੀਤਾ ॥ ਗੁਰੂ

ਜੀ ਬਚਨ ਕੀਤਾ ਸਿਖੋ ਤੁਹਾਨੂੰ ਅੰਨ ਧਨ ਦੀ ਤੋਟ ਨਹੀਂ ਆਵਹਿਗੀ । ਇਕ ਸਿਖ ਨੇ ਬੇਨਤੀ ਕਰੀ ਗਰੀਬ ਨਿਵਾਜ ਗੁਰੂ ਜੀ ਰਾਮ ਤੀਰਥ ਦੇ ਨਾਵਨ ਦਾ ਕੀ ਦੋਸ਼ ਹੈ ਜੀ ਬਚਨ ਹੂਆ ਜਦੋਂ ਸਿੰਘ ਸੰਤ ਸਾਧ ਇਸ਼ਨਾਨ ਕਰਦੇ ਹੈਨ ਉਸ ਇਸ਼ਨਾਨ ਦੇ ਪ੍ਰਾਸਚਿਤ ਨਾਲ ਸਾਡੇ ਸਰੀਰ ਨੂੰ ਬੜਾ ਕਸ਼ਟ ਪ੍ਰਾਪਤ ਹੁੰਦਾ ਹੈ ਨਾਲੇ ਸਿਖਾਂ ਦੀ ਦੇਹ ਵਿਖੇ ਕਸ਼ਟ ਰਹਿੰਦਾ ਹੈ ਸਿਖਾਂ ਸੰਤਾਂ ਭਗਤਾਂ ਅਰਜ ਕਰੀ ਗੁਰੂ ਸਚਾ ਪਾਤਿਸ਼ਾਹ ਰਾਮ ਤੀਰਥ ਅਸਾਂ ਸੁਣਿਆ ਹੈ ਸਨਾਤਨ ਪੁਰਾਤਨ ਹੈ ਬੜਾ ਤੀਰਥ ਲਊ ਕੁਸ਼ੂ ਸੀਤਾ ਮਾਤਾ ਏਥੇ ਰਿਹਾਇਸ਼ ਕੀਤੀ ਹੈ ਨਾਲੇ ਲਊ ਕੁਸ਼ੂ ਤੇ ਰਾਮ ਜੀ ਦਾ ਜੁਧ ਹੂਆ ਹੈ ਬਚਨ ਕੀਤਾ ਹੇ ਸਿਖੋ ਸਭ ਝੂਠ ਹੈ ਜਦ ਅੰਮ੍ਰਿਤਸਰ ਜੀ ਵਿਖੇ ਜੁੱਧ ਹੋਇਆ ਸੀ ਤਦੋਂ ਹੀ ਇਸ ਜਗਾ ਰਾਵੀ ਨਦੀ ਵਗਦੀ ਸੀ ਸੰਗਤ ਅਰਜ ਕਰੀ ਰਾਮ ਤੀਰਥ ਦੇ ਇਸ਼ਨਾਨ ਦਾ ਕੀ ਦੋਸ਼ ਹੈ ਸਿਖੋ ਲਖੂ ਤੇ ਜੱਸੂ ਬਿਰਾਗੀ ਸੀ ਓਹਨਾਂ ਦਾ ਚੇਦੂ ਸ੍ਰਾਹੀ ਸਿਖ ਸੀ ਓਨਾਂ ਰਾਮ ਕਾ ਨਾਮ ਤੀਰਥ ਉਪਰ ਰਖਿਆ ਸੀ ਚਦੂ ਦਾ ਪਦਾਰਥ ਲਗਾ ਸੀ ਤੇ ਤਲਾਬ ਬਣਾਇਆ ਸੀ ਬਾਬੇ ਅਰਜਨ ਜੀ ਕਾ ਸਰਾਪ ਹੂਆ ਸੀ ਜੋ ਸਾਡਾ ਕੋਈ ਸਿੱਖ ਹੋਵੇਗਾ ਰਾਮ ਤੀਰਥ ਕੇ ਦਰਸ਼ਨ ਅਰ ਤਾਲਾਬ ਵਿਖੇ ਇਸ਼ਨਾਨ ਵੀ ਨਾ ਕਰਹਿਗਾ ਹੇ ਗੁਰੂ ਗਰੀਬ ਨਿਵਾਜ ਜੀ ਸੋਢੀ ਸੁਲਤਾਨ ਕਲਗੀਧਰ ਨਿਮਾਣਿਆਂ ਕੇ ਮਾਣ ਪਰਮ ਪ੍ਰਤਾਪੀ ਸ੍ਰੀ ਸਤਿਗੁਰੂ ਜੀ ਅਸੀਂ ਰਾਮ ਤੀਰਥ ਦੇ ਮੇਲੇ ਗਏ ਸਾਂ ਬੜੇ ਅਨੰਦ ਨਾਲ ਮੇਲਾ ਦੇਖਿਆ ਸੀ ਸੰਗਤ ਅਰਜ਼ ਕਰੀ ਜੀ ਅੱਜ ਗ੍ਰਹਿਣ ਲਗਾ ਹੈ ਜੀ ਪ੍ਰਸਾਦਿ ਦਾ ਕੀ ਹੁਕਮ ਹੈ ਲੰਗਰ ਤਿਆਰ ਹੂਆ ਸ੍ਰੀ ਮੁਖਵਾਕ ॥ ਭੈ ਵਿਚਿ

ਸੂਰਜ ਭੈ ਵਿਚਿ ਚੰਦ ॥ ਕੋਹ ਕਰੋੜੀ ਚਲਤ ਨ ਅੰਤੁ ॥ ਸਾਰਿਆਂ ਦੇ ਸਿਰ ਉਤੇ ਪਰਮੇਸ਼ਰ ਕਾ ਭੈ ਹੈ। ਹੁਕਮੈ ਅੰਦਰ ਸਭ ਕੋ ਬਾਹਰੁ ਹੁਕਮ ਨ ਕੋਇ ॥ ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ ॥ ਹੇ ਭਾਈ ਸਿੱਖੋ ਪ੍ਰਮੇਸਰ ਕੇ ਹੁਕਮ ਥੀਂ ਬਿਨਾਂ ਬਾਹਰ ਨਹੀਂ ਕੋਇ ॥ ਬਚਨ ਹੂਆ ਹੇ ਸਿੱਖੋ ਮੇਰਿਓ ਅਰਦਾਸ ਕਰਕੇ ਕਰਦ ਭੇਟ ਕਰੋ ਸ੍ਰੀ ਵਾਹਿਗੁਰੂ ਆਖ ਕਰ ਗੁਰੂ ਗ੍ਰੰਥ ਸਾਹਿਬ ਜੀ ਕੋ ਭੋਗ ਲਗਵਾ ਕਰ ਸੰਗਤ ਕੇ ਤਾਈਂ ਛਕਾਇ ਦੇਵਹੁ ਲਾਂਗਰੀ ਅਰਜ਼ ਕਰੀ ਹੇ ਗੁਰੂ ਗਰੀਬ ਨਿਵਾਜ਼ ਜੀ ਸੰਗਤ ਆਖਦੀ ਹੈ ਗ੍ਰਹਿਣ ਦਾ ਅੰਨ ਪਾਣੀ ਖਾਣਾ ਦੋਸ਼ ਹੈ ਬਚਨ ਹੂਆ ਚੰਦ ਸੂਰਜ ਕਉ ਕਦੇ ਗ੍ਰਹਿਣ ਨਹੀਂ ਲਗਦਾ ਪੱਕਿਆ ਅੰਨ ਖਾਣੇ ਦਾ ਕੋਈ ਦੋਸ਼ ਨਹੀਂ ਇਹਨਾਂ ਦਾ ਚਕਰ ਫਿਰਦਾ ਹੈ ਦੇਵ ਨੇਤ ਨਾਲ ਵਿਚ ਕੱਠ ਹੋਵਦਾ ਹੈ ਇਕ ਦੂਜੇ ਦੇ ਪਰਛਾਵੇਂ ਕਰਕੇ ਤੇਜੀ ਛਾਈ ਜਾਂਦੀ ਹੈ ਗ੍ਰਹਿਣ ਕਿਸੀ ਕੋ ਨਹੀਂ ਲਗਦਾ ਸੰਗਤ ਆਨ ਕਰ ਅਰਜ਼ ਕਰੀ ਜੀ ਚੰਦ ਸੂਰਜ ਕੀ ਛਾਇਆ ਅਗੇਤਰੀ ਲਿਖਦੇ ਹਨ ਜਿਸ ਦਿਨ ਗ੍ਰਹਿਣ ਲਗਣਾ ਹੈ ਸਿੱਖੋ ਕਰਾਮਾਤ ਨਹੀਂ ਹਿਸਾਬ ਕਾ ਚੱਕਰ ਹੈ ਥੋੜਾ ਚੱਕਰ ਹਿਸਾਬ ਦੇ ਪੜਨੇ ਸੇ ਮਲੂਮ ਹੁੰਦਾ ਹੈ ਗੁਰੂ ਜੀ ਜਿਸ ਦਾ ਗ੍ਰਹਿਣ ਵਿਖੇ ਜਨਮ ਹੋਤਾ ਹੈ ਉਸ ਕਾ ਸਰੀਰ ਸ਼ੁਧ ਨਹੀਂ ਬਚਨ ਹੂਆ ਸਰੀਰ ਕਾ ਸੁੰਦਰ ਹੋਵਣਾ ਭਜਨ ਕਰਕੇ ਹੈ ਮੂਰਖ ਲੋਕ ਗ੍ਰਹਿਣ ਕਾ ਬਹਾਨਾ ਕਰਦੇ ਹਨ ਸਿਖੋ ਭਰਮ ਨਾ ਕਰੋ ਬਿਨਾਂ ਗ੍ਰਹਿਣ ਥੀਂ ਕੋਈ ਅੰਨੇ ਲੂਲੇ ਕਾਣੇ ਜੰਮਦੇ ਹਨ ? ਹੇ ਸਿਖੋ ਤੁਸੀਂ ਗੁਰੂ ਗੁਰੂ ਜਪਹੁ ਨਾਮ ਦਾਨ ਇਸ਼ਨਾਨ ਕਰਹੁ ਗੁਰੂ ਜੀ ਜੇਹੜਾ ਗ੍ਰਹਿਣ ਵਿਖੇ ਤੁਲ ਚਾੜੇ ਓਹ ਦਾਨ ਕਿਸ ਨੂੰ ਦੇਈਏ ਭੁਖੇ ਲੋੜਵੰਦ ਨੂੰ ਏਸ਼ਕ

ਦੇ ਦੇਵੇ ਓਹ ਜਿਤਨਾ ਭਜਨ ਤਪ ਕਰੇਗਾ ਓਸ ਦੇ ਪੁੰਨ ਨਾਲ ਤੁਹਾਡਾ ਕਲਿਆਨ ਹੋਵੇਗਾ ਅੰਮ੍ਰਿਤ ਛਕ ਕੇ ਅਰ ਮੋਨੇ ਨੜ੍ਹੀ ਮਾਰ ਕੋ ਦਾਨ ਦੇਵਣਾ ਬਹੁਤ ਹੀ ਦੋਸ਼ ਹੈ ਸਿੰਘ ਨੂੰ ਦੇ ਦੇਵੇ ਜੋ ਬਚਨ ਨਾ ਮੰਨੇਗਾ ਓਹ ਖੋਟੀਆਂ ਜੂਨਾਂ ਪਾਵੇਗਾ ਸਿੰਘ ਕੋ ਦੇਣਾ ਧਰਮ ਨੂੰ ਤੁਸੀਂ ਸਿੰਘ ਸ੍ਰੀ ਗੁਰੂ ਨਾਨਕ ਜੀ ਤੇ ਗੁਰੂ ਗੋਬਿੰਦ ਸਿੰਘ ਜੀ ਕੇ ਕਹਾਂਵਦੇ ਹੋ ਅਰ ਲਿਹਾਜ ਓਨਾਂ ਦਾ ਰਖਦੇ ਹੋ ਅਰ ਓਹ ਮੂਰਖ ਸਿਖਾਂ ਕਉ ਫਸਾਇ ਕਰ ਨਿਰਬਾਹ ਆਪਣਾ ਕਰਦੇ ਹਨ । ਅਰ ਏਹ ਬੀ ਕਹਿਨੇ ਕਾ ਅਰਾਦਾ ਕਰਤੇ ਹਨ ਕਿ ਅਸੀਂ ਸ੍ਰੀ ਗੁਰੂ ਨਾਨਕ ਜੀ ਤੇ ਗੁਰੂ ਗੋਬਿੰਦ ਸਿੰਘ ਜੀ ਕਾ ਕਦੀ ਵਰ-ਤਮਾਨ ਨਹੀਂ ਕਰਦ ਹਾਂ ਅਰ ਹੁਕੇ ਪੀ ਕੇ ਉਨ੍ਹਾਂ ਦਾ ਅਰ ਉਨ੍ਹਾਂ ਦੇ ਸਿਖ ਦਾ ਦਾਨ ਖਾਂਦੇ ਹਾਂ ਸਿੰਘਾਂ ਦਾ ਜਨਮ ਅਸੀਂ ਭਰਿਸ਼ਟ ਕਰਦੇ ਹਾਂ ਸਿੰਘਾਂ ਕੋ ਚਾਹੀਏ ਜੇਕਰ ਬ੍ਰਾਹਮਣ ਅੰਮ੍ਰਿਤ ਛਕੇ ਤੇ ਸਿੰਘ ਸਜੇ ਆਪ ਦੂਣਾ ਏਨਾਂ ਨੂੰ ਮੰਨੇ ਫੇਰ ਦੂਣਾ ਇਤਬਾਰ ਕਰੇ ਜੇ ਬਚਨ ਨਾ ਮੰਨੇ ਤਾਂ ਇਨ੍ਹਾਂ ਦਾ ਸੰਗ ਜ਼ਰੂਰ ਹੀ ਤਿਆਗ ਦੇਵਹੁ ਗੁਰੂ ਕਾ ਭਰੋਸਾ ਕਰੋ ਤੁਸਾਡਾ ਕਲਿਆਨ ਹੋਵੇਗਾ ॥ ਦੋਹਰਾ ॥ ਸ੍ਰੀ ਗੁਰੂ ਨਾਨਕ ਜੀ ਕਉ ਰਿਦੈ ਕਰ ਸਭੀ ਕਰੋ ਪਰਨਾਮ ॥ ਗੋਬਿੰਦ ਸਿੰਘ ਗੁਰ ਕੀ ਦਇਆ ਸੁੰਦਰ ਹੋਵੇ ਥਾਮ ॥ ੧ ॥ ਬਾਣੀ ਸਤਿਗੁਰ ਜੋ ਕਹੀ ਭਵਿਖਤ ਜਾਣੀ ਜਾਣ ॥ ਸੰਗਤ ਗੁਰ ਕੀ ਸ੍ਰਵਣ ਕਰ ਲੀਨੀ ਰਿਦ ਮੇ ਠਾਨ ॥ ੨ ॥ ਸਾਖੀ ਸੰਪੂਰਣ ਕਰੀ ਸ੍ਰੀ ਗੁਰੂ ਦੀਨ ਦਇਆਲ ॥ ਵਾਹਿਗੁਰੂ ਜੀ ਕੀ ਫਤਹ ਬੁਲਾਈ ਕਿਰਪਾਲ ॥ ੩੦ ॥ ੧੦੧ ॥

ਆਗੇ ਸਾਖੀ ਭਗਤੇ ਗ੍ਰਾਮ ਕੀ ਚਲੀ

ਗੁਰੂ ਸਚੇ ਪਾਤਿਸ਼ਾਹ ਭਗਤੇ ਗ੍ਰਾਮ ਦੀਵਾਨ ਲਗਾਇਆ

ਸੰਗਤ ਕਉ ਨਿਹਾਲ ਕੀਆ । ਬਚਨ ਹੂਆ ਸ੍ਰੀ ਮੁਖਵਾਕ ॥ ਕਾਲ ਪਾਇ ਬ੍ਰਹਮਾ ਬਪੁ ਧਰਾ ॥ ਕਾਲ ਪਾਇ ਸਿਵਜੂ ਅਵਤਰਾ ॥ ਕਾਲ ਪਾਇ ਕਰ ਬਿਸ਼ਨ ਪ੍ਰਕਾਸ਼ਾ ॥ ਸਕਲ ਕਾਲ ਕਾ ਕੀਆ ਤਮਾਸਾ ॥ ਜਵਨ ਕਾਲ ਜੋਗੀ ਸਿਵ ਕੀਓ ॥ ਬੇਦਰਾਜ ਬ੍ਰਹਮਾ ਜੋ ਥੀਓ ॥ ੧ ॥ ਸਿੱਖਾਂ ਸੰਤਾਂ ਭਗਤਾਂ ਅਰਜ਼ ਕਰੀ ਹੇ ਗੁਰੂ ਕ੍ਰਿਪਾ ਸਾਗਰ ਜੀ ਅਸੀਂ ਬੇਟੇ ਜਨਮ ਦੇ ਕੀ ਜਨਮ ਪੱਤ੍ਰੀ ਲਿਖਾਂਵਦੇ ਹਾਂ ਜੀ ਹੁਣ ਅਸੀਂ ਪੁਤ੍ਰ ਲਿਖ-ਵਾਈਏ ਜੀ ॥ ਤਾਂ ਗੁਰੂ ਜੀ ਬਚਣ ਕੀਤਾ । ਹੇ ਸਿਖਹੁ ਝੂਠੇ ਟੇਵੇ ਲਗਾਂਵਦੇ ਹੈਨ ਤੁਸੀਂ ਇਸ ਮੂਰਖਤਾਈ ਸੇ ਬਚਹੁ ਹੇ ਸਿਖਹੁ ਕੁਛ ਹਾਲਤ ਨਹੀਂ । ਕੇਵਲ ਭ੍ਰਮ ਹੀ ਹੈ । ਸ੍ਰੀ ਮੁਖਵਾਕ ॥ 'ਪ੍ਰਭ ਭਾਵੈ ਬਿਨ ਸਾਸ ਤੇ ਰਾਖੈ ॥' ਸਿਖਾਂ ਅਰਜ ਕੀਤੀ ਗੁਰੂ ਜੀ ਉਮਰ ਰਖਣੀ ਏਹ ਨਿਸ਼ਾਨੀ ਯਾਦਗੀਰੀ ਦੀ ਹੈ ਬ੍ਰਾਹਮਣਾਂ ਪਾਸ ਹੀ ਵਿਦਿਆ ਹੈ ਅਰ ਅਗੰਮ ਦੀਆਂ ਖਬਰਾਂ ਦਿੰਦੇ ਹਨ ਗੁਰਾਂ ਬਚਨ ਕੀਤਾ ਇਨਾਂ ਦੀਆਂ ਧੀਆਂ ਕਿਉਂ ਰੰਡੀਆਂ ਹੁੰਦੀਆਂ ਹੈਨ । ਅਰ ਵੈਦਾਂ ਦੇ ਪੁਤ੍ਰ ਕਿਉਂ ਮਰਦੇ ਹੈਨ । ਸਿਖੋ ਏਵੇਂ ਪੰਡਤ ਟੇਵਾ ਲਗਾਂਵਦੇ ਹੈਨ ਅਰ ਗੁਜ਼ਾਰਾ ਕਰਦੇ ਹੈਨ । ਤੁਸੀਂ ਪਰਮੇਸੁਰ ਕਾ ਭਜਨ ਕਰਹੁ ॥ ਪਾਪ ਥੋਂ ਡਰੋ । ਯਾਰੀ ਚੋਰੀ ਨਿੰਦਿਆ ਨਾ ਕਰੋ । ਸਭ ਕਿਸੇ ਨਾਲ ਸਲਾਹ ਰਖੋ। ਸਿਖਾਂ ਅਰਜ ਕਰੀ ਆਪਣੇ ਸਿਖ ਨੂੰ ਜਨਮ ਨਿਸ਼ਾਨੀ ਲਿਖਣ ਦੀ ਆਗਿਆ ਦੇਵਹੁ । ਸਿਖਹੁ ਐਸਾ ਸਮਾਂ ਆਵੇਗਾ ਰਾਜਾ ਖੁਦ ਜਨਮ ਅਰ ਮਰਨ ਦੀ ਨਿਸ਼ਾਨੀ ਆਪ ਹੀ ਪਏ ਰਖਣਗੇ । ਮੁਨਸ਼ੀ ਕਾਰਬਾਰੀ ਬੈਠਾਏ ਜਾਣਗੇ ਹਰ ਹਰ ਪਿੰਡ ਮੇਂ । ਜੋ ਨਾ ਲਿਖਾਵੇਗਾ ਓਸ ਕੋ ਡੰਡ ਮਿਲੇਗਾ ਸ਼ੀਂਹ ਬਕਰੀ ਇਕ ਪਿਆਲੇ ਪਾਣੀ ਪੀਵੇ

ਗਾ ਜੇਹੜੇ ਪਾਪ ਕਰੇਗਾ ਓਹੀ ਓਹੀ ਫੜਿਆ ਜਾਵੇਗਾ ਕੋਈ ਕਿਸੇ ਨਾਲ ਵੈਰ ਵਿਰੋਧ ਨਾ ਕਰੇਗਾ । ਸਿੰਘਾਂ ਕਾ ਤੇਜ ਵਧੇਗਾ ਹਰ ਜਗਾਹ ਸਿੰਘਾਂ ਕੀ ਫਤੇ ਰਹੇਗੀ । ਸਿਖਾਂ ਬਚਨ ਕੀਤਾ ਹੇ ਗੁਰੂ ਜੀ ਐਸਾ ਰਾਜ ਕਿਸ ਦਾ ਹੈ ਬਚਨ ਹੂਆ ਜਦ ਲੰਕਾ ਵਿਖੇ ਸੀਤਾ ਗਈ ਸੀ ਉਥੇ ਤ੍ਰਿਜਟੀ ਨੇ ਸੇਵਾ ਕੀਤੀ ਸੀ ਤਾਂਤੇ ਸੀਤਾ ਜੀ ਨੇ ਵਰ ਦੀਆ ਸੀ 'ਤੇਰੀ ਬੰਸ ਉਦੇ ਅਸਤ ਤੋੜੀ ਰਾਜ ਕਰੇਗੀ । ਅਰ ਸਿਖਣੀਆਂ ਅਰਜ਼ ਕੀਤੀ ਜੀ ਸ੍ਰੀ ਗੁਰੂ ਗ੍ਰੰਥ 'ਸਾਹਿਬ ਜੀ ਦੀਆਂ ਲਾਵਾਂ ਨਾਲ ਜੋ ਵਿਆਹ ਕਰੇਗੀ ਓਸ ਨੂੰ ਕੀ ਫਲ ਮਿਲੇਗਾ ਗੁਰੂ ਜੀ ਬਚਨ ਕੀਤਾ ਪ੍ਰਸੂਤ ਸਮੇਂ ਦਾ ਦੁਖ ਨਹੀਂ ਹੋਂਵਦਾ ਅਰ ਓਹ ਮਰਕੇ ਚੁੜੇਲਾਂ ਆਦਿਕ ਵੀ ਨਹੀਂ ਬਣਦੀਆਂ ਹੈ ਗੁਰੂ ਜੀ ਹੁਣ ਅਸੀਂ ਕੀ ਕਰੀਏ ਲੜਕੇ ਦੇ ਜਨਮ ਕੀ ਤੋ ਬਹੁਤ ਖੁਸ਼ੀ ਹੈ ਪ੍ਰਸੂਤ ਸਮੇਂ ਦਾ ਵੀ ਬਹੁਤ ਭੈ ਹੈ ਅਰ ਜੋ ਮਰੇ ਖੋਟੀ ਜੂਨ ਕਉ ਪਾਂਵਦਾ ਹੈ ਹੁਣ ਅਸੀਂ ਕੀ ਉਪਾ ਕਰੀਏ ਗੁਰੂ ਜੀ ਬਚਨ ਕੀਤਾ ਚਾਰ ਪ੍ਰਕਾਰ ਦੀ ਮੁਕਤ ਹੈ । ੧. ਇਕ ਸਰੂਪ । ੨. ਦੂਜਾ ਸਮੀਪ । ੩. ਤੀਜਾ ਸਲੋਕ । ੪. ਚੌਥਾ ਸਾਜੁਜ਼ ਮੈਤ੍ਰਾ ਮੁਦਤਾ ਕਰਨਾ ਕੁਪੇਖਯਾ ਚਾਰ ਇਸ ਕੇ ਭੂਖਨ ਹੈਨ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਪੜ੍ਹਨ ਅਰ ਸੁਣਨਗੇ ਅਰ ਭਰੋਸਾ ਰਖਣਗੇ ਸੋ ਇਸ ਮੁਕਤ ਜੁਗਤ ਕਉ ਪ੍ਰਾਪਤ ਕਰਨਗੇ ਸਿਖੋ ਤੁਸੀਂ ਦੂਜੀ ਵੇਰ ਅਨੰਦ ਪੜ੍ਹਾ ਲਵੋ ਤਾਂ ਗੁਰੂ ਕਾ ਬਚਨ ਮਾਨ ਕਰ ਫੇਰ ਆਨੰਦ ਪੜ੍ਹਾ ਲੀਏ, ਫੇਰ ਗੁਰਾਂ ਬਚਨ ਕੀਤਾ ਜੋ ਇਹਨਾਂ ਬਚਨਾਂ ਪਰ ਚਲੇਗਾ ਓਸ ਦੇ ਗੁਰੂ ਜੀ ਆਪ ਰਖਵਾਲੇ ਰਹਿਣਗੇ ਜੇ ਨਾ ਕਰੇਗਾ ਗੁਰੂ ਜੀ ਓਸ ਦੀ ਹਾਮੀ ਨਾ ਭਰੇਗਾ ਨਰਕਾਂ ਵਿਚ ਪਵੇਗਾ ਮਲੇਛ ਦੀ ਗਤੀ

ਕੋ ਪ੍ਰਾਪਤ ਹੋਵੇਗਾ ਜੇਕਰ ਸੰਤ ਭਗਤ ਸਿੰਘ ਗੁਰ ਘਰ ਦੀ ਸੰਗਤ ਏਹ ਕਰਮ ਵਰਤਮਾਨ ਕਰਣਗੇ ਤਾਂ ਉਨ੍ਹਾਂ ਨੂੰ ਗੁਰਮਤ ਪ੍ਰਗਟ ਹੋਵੇਗੀ ਸੰਸਾਰ ਪਰ ਉਨਕਾ ਤੇਜ ਪ੍ਰਤਾਪ ਵਧੇਗਾ ਅਰ ਇਸ ਲੋਕ ਵਿਖੇ ਜਗਤ ਵਿਖੇ ਜਸ ਹੋਵੇਗਾ ਅਰ ਸਰਬਤ ਖਾਲਸਾ ਪਰਤੀਤ ਕਰਹਿਗਾ, ਸਿਖਾਂ ਬੇਨਤੀ ਕੀਤੀ ਸ੍ਰੀ ਗੁਰੂ ਰਾਮਦਾਸ ਜੀ ਦੀ ਬਾਣੀ ਸਰਧਾ ਪੂਰਨ ਦੀ ਮਿਰਯਾਦਾ ਅਸਾਂ ਤਾਈਂ ਦ੍ਰਿੜਾਵਹੁ ਜੀ ਇਕ ਦੋ ਸ਼ਬਦ ਪੜ੍ਹਨ ਨਾਲ ਸਾਰੀ ਬਾਣੀ ਦਾ ਮਹਾਤਮ ਸਿੱਧ ਹੋਵੈ ਓਹ ਅਸੀਂ ਪੜ੍ਹਿਆ ਕਰੀਏ ਬਚਨ ਹੂਆ ਸ੍ਰੀ ਗੁਰੂ ਰਾਮਦਾਸ ਜੀ ਦੇ ਮੁਖਵਾਕ ਲਾਵਾਂ ਦਾ ਜੋ ਪਾਠ ਕਰੇਗਾ ਹੋਰ ਸਗਰੀ ਬਾਣੀ ਪੜ੍ਹੀ ਹੋਈ ਉਸਦੀ ਪਰਵਾਨ ਹੋਵਹਿਗੀ ॥ ਸ਼ਬਦ ॥ ਮਹਾਕਾਲ ਰਖਵਾਰ ਹਮਾਰੋ ॥ ਮਹਾਂ ਲੋਹ ਮੈਂ ਕਿੰਕਰ ਥਾਰੋ ॥ ਸ੍ਰੀ ਗੁਰੂ ਰਾਮਦਾਸ ਦੀ ਜੋ ਕਲਾ ਹੈ ਸੋ ਲਾਵਾਂ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਖੇ ਅਸਥਾਪਨ ਕਰੀ ਹੈ ਜਿਸਨੇ ਪ੍ਰੀਤ ਸਾਥ ਲਾਵਾਂ ਦਾ ਪਾਠ ਕੀਤਾ ਹੈ ਪ੍ਰੇਮ ਸਮੇਂ, ਸੋ ਸਮੂਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਦਾ ਫਲ ਪਾਵੇਗਾ ਤੇ ਪਰਮੇਸ਼ਰ ਨਿਰੰਕਾਰ ਦੇ ਨਾਲ ਸੰਜੋਗ ਰਹੇਗਾ ਨਾਲੇ ਦੇਹ ਰਖਿਆ ਰਹੇਗੀ ਜਿੰਨ ਭੂਤ ਛਾਇਆ ਸਾਰੇ ਉਸਦੇ ਪਾਸੋਂ ਭੈ ਰਖਨਗੇ ਏਹੇ ਸਭ ਰੱਛਿਆ ਮੰਤਰ ਹੈ ਜਿਤਨੇ ਭਾਈ ਬਹਿਲ ਦੇ ਵਸ ਭੂਤ ਹੋਏ ਸਨ ਗੁਰੂ ਅਰਜਨ ਸਾਹਿਬ ਜੀ ਦੇ ਹੁਕਮ ਨਾਲ ਸਭ ਲਾਵਾਂ ਦੇ ਪਾਠ ਸਾਥ ਵੱਸ ਹੁੰਦੇ ਸਨ ਜਿਸਦੀ ਅੰਸ਼ ਨਹੀਂ ਸੀ ਰਹਿੰਦੀ ਉਸ ਕਉ ਗੁਰੂ ਸਾਹਿਬ ਜੀ ਲਾਵਾਂ ਦਾ ਮੰਤਰ ਪੜ੍ਹ ਕਰ ਰੱਛਿਆ ਕਰਦੇ ਸਨ ਜਿਸ ਪਰਕਾਰ ਸੁਲਖਣੀ ਜਟੀ ਕਉ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਮੀਰੀ ਪੀਰੀ ਦੇ ਮਾਲਕ ਦੇਗ ਤੇਗ ਕੇ ਧਨੀ ਜੀ ਨੇ ਸਤ ਪੁਤਰ ਦਿਤੇ ਸਨ।

ਸਿਖਾਂ ਅਰਜ਼ ਕੀਤੀ ਜੀ ਹੇ ਗੁਰੂ ਜੀ ਕਲਜੁਗ ਵਿਖੇ ਜਪ ਤਪ ਨਹੀਂ ਹੁੰਦਾ ਜੀਵਾਂ ਦੇ ਹਿਰਦੇ ਵਿਖੇ ਲੋਭ ਵਿਆਪ ਰਹਿਆ ਹੈ ਦਾਨ ਭੀ ਨਹੀਂ ਹੋ ਸਕਦਾ ਜੀਵਾਂ ਦੀ ਗਤੀ ਕਿਸ ਪ੍ਰਕਾਰ ਹੋਵੇਗੀ ਓਹ ਮਿਰਯਾਦਾ ਅਸਾਨੂੰ ਦੱਸਹੁ ਜੀ । ਬਚਨ ਹੋਇਆ ਹੇ ਸਿੱਖੋ ਤੁਸੀਂ ਧਨ ਹਉ ਜੀ ਜਿਨਾਂ ਮੁਕਤੀ ਦੀ ਇੱਛਾ ਕਾ ਕਾਰਣ ਪ੍ਰਗਟ ਕਰਾਉਣਾ ਭਲਾ ਜਾਣਿਆ ਹੈ ਤੁਸਾਡਾ ਸੁਫਲ ਜਨਮ ਹੈ ਬਚਨ ਹੂਆ ॥ ਸ੍ਰੀ ਮੁਖਵਾਕ ਅੜਿੱਲ ਤ੍ਵ ਪ੍ਰਸਾਦਿ ॥ ਸੁਨੈ ਗੁੰਗ ਜੋ ਯਾਹਿ ਸੁ ਰਸਨਾ ਪਾਵਈ ॥ ਸੁਨੈ ਮੂੜ੍ਹ ਚਿਤੁ ਲਾਇ ਚਤੁਰਤਾ ਆਵਈ । ਸਿਖੋ ਸੰਤੋ ਭਗਤਹੁ ਅੰਮ੍ਰਿਤ ਵੇਲੇ ਜਪੁਜੀ ਤੇ ਲਾਵਾਂ ਅਰ ਚੌਪਈ ਦਾ ਪਾਠ ਕਰਹੁ ਹੋਰ ਜਿਤਨੀ ਬਾਣੀ ਪੜਹੁਗੇ ਓਹ ਸਾਰਾ ਪ੍ਰਵਾਣ ਹੋਵਹਿਗੀ ਮਨ ਤਨ ਸੇ ਇਸਥਤ ਕਰਕੇ ਅੰਮ੍ਰਿਤ ਵੇਲੇ ਪ੍ਰੀਤ ਸੇ ਭਜਨ ਕਰਹੁ ॥ ਹਰ ਸਮੇਂ ਅਕਾਲ ਪੁਰਖ ਕੇ ਤਾਂਈ ਹਾਜ਼ਰ ਨਾਜ਼ਰ ਜਾਣਹੁ ਅੰਮ੍ਰਿਤ ਕਰਹੁ ਸਿੱਖ ਸਿਖਣੀਆਂ ਰਹਿਤ ਮਿਰਯਾਦਾ ਰਾਖਹੁ ਹੋਰ ਕਿਸੀ ਭੇਖੀ ਦੇ ਭਰਮ ਨਾ ਭੂਲਹੁ ਅਕਾਲ ਪੁਰਖ ਦਾ ਹੁਕਮ ਮੰਨੋ ਗੁਰੂ ਨਾਨਕ ਸਾਹਿਬ ਕਉ ਪੂਰਾ ਗੁਰੂ ਜਾਣਹੁ ॥ ਬਿਨਾਂ ਗੁਰੂ ਸ੍ਰੀ ਅਕਾਲ ਪੁਰਖ ਜੀ ਦੇ ਹੋਰ ਕਿਸੀ ਦਾ ਆਸਰਾ ਨਹੀਂ ਕਰਹੁ ਸਰਬ ਰਿੱਧੀ ਸਿੱਧੀ ਅਰ ਮੁਕਤੀ ਪਰਾਪਤ ਹੋਵਹਿਗੀ ਨਾਮ ਦਾਨ ਕਰਣੇ ਸੇ ਗਤੀ ਜਾਣਹੁ ਜਿਸਨੇ ਜੀਵਤ ਕਿਰਿਆ ਕਰਣੀ ਹੋਵੇ ਸ੍ਰੀ ਗੁਰੂ ਗਰੰਥ ਸਾਹਿਬ ਜੀ ਦਾ ਪਾਠ ਕਰੇ ਗੁਰੂ ਕੀ ਸੰਗਤ ਕਉ ਜਥਾ ਜੋਗ ਪਰਸਾਦਿ ਕਰੈ ਅਰਦਾਸ ਕਰਾਏ ਪਰਮੇਸ਼ਰ ਸਹਾਇਤਾ ਰਖੇਗਾ ॥ ਦੋਹਰਾ ॥ ਖਾਲਸ ਧਰਮੁ ਸੁ ਖਾਲਸਾ ਔਰ ਅਨਿਤਯ ਬਤੇਰ ॥ ਰਹੇ ਖਾਲਸਾ ਪੰਥ ਪੁਨ ਕਾਇਮ ਦਾਇਮ ਸ਼ੇਰ ॥ ੧ ॥ ਹੇ ਸਿੱਖਹੁ ਮਾਨਹੁ ਸਭੀ ਏਕ

ਪਰਮ ਕੀ ਜੋਤ ॥ ਜਿਸ ਕੇ ਹਥ ਸਭ ਕਾਰ ਹੈ ਨਿਰੰਕਾਰ ਓਹ ਪੋਤ ॥ ੨॥ ਜਿਸ ਨੇ ਪੈਦਾ ਤੁਮ ਕੀਓ ਸਿੰਘ ਸਜਨ ਕੇ ਹੋਤ ਵਾਹਿਗੁਰੂ ਜੀ ਕੀ ਫਤੇ ਬੋਲਹੁ ਰਹਹੁ ਸੁਚੇਤ ॥ ੧੦੨॥

ਸਾਖੀ ਬ੍ਰਾਹਮਣੋਂ ਪ੍ਰਤਿ ਸਵੈਯੇਂ ਕੀ ਅਰੰਭ ਹੋਈ ॥

ਗੁਰੂ ਸੱਚਾ ਪਾਤਿਸ਼ਾਹ ਕਲਗੀਧਰ ਏਕ ਸਮਯ ਬੜਾ ਭਾਰੀ ਜਗਯ ਅਰੰਭਿਆ ਅਰ ਦੂਰ ਦੂਰ ਦੇਸ ਦੇਸਾਂਤਰਾਂ ਕੇ ਅਭਿਆਗਤ ਅਤਿਥਿ ਪੰਡਤ ਬ੍ਰਾਹਮਣ ਦਿਸ ਆਦਿਕ ਆਇ ਇਕੱਤ੍ਰ ਹੋਏ ਗੁਰੂ ਜੀ ਨੇ ਬੜੇ ਬੜੇ ਵਿਦਵਾਨਹੁ ਕਉ ਬੁਲਵਾਇਆ ਤਾਂ ਬ੍ਰਾਹਮਣ ਆਖਿਆ ਜੇਕਰ ਤੁਸੀਂ ਜਨੇਊ ਨੂੰ ਪਹਿਨੋ ਅਰ ਪਗ ਅਰ ਕੱਛ ਤੇ ਕੰਘਾ ਅਤੇ ਕੜਾ ਲਾਹਿ ਕਰ ਅਸਾਡੇ ਚਰਨ ਧੋਵਹੁਗੇ ਅਰੁ ਧੂਲੀ ਪਾਇਕੇ ਮਣਸਾਵਹੁਗੇ ਤਾਂ ਅਸੀਂ ਆਇ ਕਰ ਖਾਵਹਿੰਗੇ । ਸਾਡੇ ਥੋਂ ਬਿਨਾ ਤੇਰਾ ਜੱਗ ਕਿਸ ਤਰ੍ਹਾਂ ਸੰਪੂਰਣ ਹੋਵਹਿਗਾ । ਬੈਸ ਸ਼ੂਦਰਾਂ ਕੀ ਜਾਤਿ ਸੇ ਸਿੰਘਾਂ ਸੇ ਤੇਰੀ ਪ੍ਰੀਤੀ ਅਰ ਪ੍ਰਤੀਤੀ ਹੈ । ਤਬ ਸ੍ਰੀ ਗੁਰੂ ਜੀ ਸ੍ਰੀ ਮੁਖਵਾਕ ਸ੍ਵੈਯਾ ਕਹਿਆ ॥ ਜੋ ਕਿਛੁ ਲੇਖ ਲਿਖਯੋ ਬਿਧਿਨਾ ਸੋਊ ਪਾਈਯਤ ਮਿਸਰ ਜੂ ਸੋਕ ਨਿਵਾਰਹੁ ॥ ਮੇਰੋ ਕਛੂ ਅਪ੍ਰਾਧ ਨਹੀਂ ਗਯੋ ਆਦ ਤੇ ਭੂਲ ਨ ਕੋਪ ਚਿਤਾਵਹੁ ॥ ਬਾਗੋ ਨਿਹਾਲੀ ਪਠੈ ਦੈਹੋ ਆਡ ਭਲੇ ਤੁਮ ਕਉ ਨਿਹਚੈ ਜੀਅ ਧਾਰਹੁ । ਛਤ੍ਰੀ ਸਭੈ ਕ੍ਰਿਤ ਬਿਪ੍ਰਨ ਕੈ ਇਨਹੂੰ ਪੈ ਕਟਾਛ ਕ੍ਰਿਪਾ ਕੈ ਨਿਹਾਰਹੁ ॥ ੧॥ ਜੁਧ ਜਿਤ ਇਨਹੀ ਕੇ ਪ੍ਰਸਾਦਿ ਇਨਹੀ ਕੇ ਪ੍ਰਸਾਦਿ ਸੁ ਦੀਨ ਕਰੇ ॥ ਅਘ ਓਘ ਟਰੇ ਇਨਹੀ ਕੇ ਪ੍ਰਸਾਦਿ ਇਨਹੀ ਕੀ ਕ੍ਰਿਪਾ ਫੁਨ ਧਾਮ ਭਰੇ ॥ ਇਨਹੀ ਕੇ ਪ੍ਰਸਾਦਿ ਸੁ ਬਿਦਯਾ ਲਈ ਇਨਹੀ ਕੀ ਕ੍ਰਿਪਾ ਸਭ ਸੱਤ੍ਰ ਮਰੇ ॥ ਇਨਹੀ ਹੀ ਕ੍ਰਿਪਾ ਕੇ ਸਜੇ ਹਮ ਹੈਂ ਨਹੀਂ ਮੋਸੇ ਗਰੀਬ ਕਰੋਰ

ਪਰੇ ॥ ੨ ॥ ਸੇਵ ਕਰੀ ਇਨਹੀ ਕੀ ਭਾਵਤ ਅਉਰ ਕੀ ਸੇਵ ਸੁਹਾਤ ਨ ਜੀ ਕੋ ॥ ਦਾਨ ਦੀਓ ਇਨਹੀ ਕੋ ਭਲੋ ਅਰ ਅਉਰ ਕੋ ਦਾਨ ਨ ਲਾਗਤ ਨੀਕੋ ॥ ਆਗੈ ਫਲੈ ਇਨਹੀ ਕੋ ਦਯੋ ਜਗ ਮੈ ਜਸ ਅਉਰ ਦਯੋ ਸਭ ਫੀਕੋ॥ ਮੋ ਗ੍ਰਹ ਮੈ ਮਨ ਤੇ ਤਨ ਤੇ ਸਿਰ ਲਉ ਧਨ ਹੈ ਸਭ ਹੀ ਇਨਹੀ ਕੋ ॥ ੩ ॥ ਦੋਹਰਾ ॥ ਚਟ ਪਟਾਇ ਚਿਤ ਮੈ ਜਰਯੋ ਤ੍ਰਿਣ ਕ੍ਰੁੱਧਤ ਹੋਇ ॥ ਖੋਜ ਰੋਜ ਕੇ ਹੇਤ ਲਗ ਦਯੋ ਮਿਸਰ ਜੁ ਰੋਇ ॥ ੧ ॥ ਗੁਰੂ ਸਚਾ ਪਾਤਿਸ਼ਾਹ ਜੱਗ ਭਾਗ ਦਾ ਦਾਨ ਸਿੰਘਾਂ ਸੰਤਾਂ ਬਿਹੰਗਮਾਂ ਕਉ ਛਕਾ ਕਰ ਮੁਖਵਾਕ ਵਰ ਦਿਤਾ ਜੋ ਸਿੰਘ ਪੰਥ ਦੀ ਸੇਵਾ ਪੂਜਾ ਮਿੱਤਰ ਜਾਣ ਕਰ ਕਰਹਿਗਾ ਉਸਕੀ ਲੋਕ ਪਰਲੋਕ ਵਿਖੇ ਸਹਾਇਤਾ ਕਰਾਂਗਾ ਪੁਨਾ ਅਰਦਾਸ ਕਰਾਵੇਗਾ ਅਮਾਨਤ ਗੁਰੂ ਕੇ ਖਜਾਨੇ ਵਿਖੇ ਜਮਾਂ ਰਹੇਗੀ ਮਨਸਕੇ ਨਹੀਂ ਦੇਣਾ ਕਯੋਂ ਜੋ ਮਨਸਿਆ ਹੋਇਆ ਭ੍ਰਸਟ ਹੋਇ ਜਾਂਦਾ ਹੈ। ਦਾਨ ਸਿਖਾਂ ਦੇ ਬਿਨਾਂ ਹੋਰ ਕਿਸੇ ਨੂੰ ਨਹੀਂ ਦੇਵਣਾ ਜੋ ਦਾਨ ਇਨਾ ਤੇ ਬਿਨਾ ਹੋਰ ਨੂੰ ਦੇਵੇਗਾ ਓਹ ਨਰਕਾਂ ਵਿਖੇ ਪਵੇਗਾ ਇਕ ਸਿਖ ਨੇ ਬੈਲ ਜੋੜਯਾ ਓਹ ਤੁਰੇ ਨਹੀਂ ਅੜੀ ਕਰਦਾ ਸੀ ਸਿਖ ਨੇ ਓਸ ਨੂੰ ਸੋਟੇ ਮਾਰੇ ਅਰ ਕਹਿਆ ਮੈਂ ਤੈਨੂੰ ਮੁਲ ਦੇਇ ਕਰ ਜੋੜਨ ਵਾਸਤੇ ਲਿਆ ਹੈ ਓਹ ਤੁਰਿਆ ਨਾ ਓੜਕ ਦੋ ਤਿੰਨ ਦਿਨ ਮਗਰੋਂ ਮਰ ਗਿਆ ਹਿੰਦੂ ਕਹਿਣ ਤੂੰ ਗੰਗਾ ਜਾ ਫੇਰ ਬ੍ਰਹਮ ਭੋਜ ਕਰ ਫੇਰ ਅਸੀਂ ਸ਼ੁਧ ਤੈਨੂੰ ਕਰਾਂਗੇ ॥ ਫੇਰ ਓਸਨੇ ਸਿੰਘਾਂ ਪਾਸੋਂ ਪੁਛਿਆ ਜੀ ਜਾਣਕੇ ਨਹੀਂ ਮਾਰਿਆ ਜੀ ਹੁਣ ਨਾਲੇ ਇਕ ਮੇਰਾ ਬੈਲ ਮਰਿਆ ਹੁਣ ਦੂਸਰਾ ਵੇਚਕੇ ਮੈਂ ਗੰਗਾ ਜਾਵਾਂ ਤੇ ਚੂੜਿਆਂ ਤੋਂ ਜੁੱਤੀਆਂ ਖਾਵਾਂਗਾ ਤੁਸੀਂ ਕੋਈ ਉਪਾਵ ਦਸੋ ਜੀ ਮੈਂ ਕੀ ਕਰਾਂ ਤੁਸੀਂ ਜਾਣਦੇ ਹੋ ਪਸ਼ੂ ਤਾਂ ਲਕੜ ਸੋਟੇ ਤੋਂ ਬਿਨਾਂ ਨਹੀਂ ਰਹਿ

ਸਕਦਾ ਅਸਾਡਾ ਰੁਜਗਾਰ ਬੈਲਾਂ ਨਾਲ ਹੀ ਹੈ ਗੁਰੂ ਖਾਲਸਾ ਸੰਗਤ ਨੇ ਮਿਲ ਕਰ ਉਸ ਪਾਸੋਂ ਇਕੋਤਰ ਪਾਠ ਜਪੁਜੀ ਸਾਹਿਬ ਕਾ ਕਰਾਇਆ ਸਵਾ ਰੁਪਯਾ ਤਨਖਾਹ ਲਗਾਕੇ ਅੰਮ੍ਰਿਤ ਕੇ ਛਿਟੇ ਮਾਰੇ ਸ਼ੁਧ ਕੀਆ ਸਿੰਘੋ ਉਸਦਾ ਕਾਲ ਇਸੀ ਤਰਾਂ ਸੀ ਸਿਖੋ ਸਰਬੱਤ ਨੂੰ ਏਹ ਬਾਤ ਹੈ ਪਾਠ ਕਰਕੇ ਸ਼ੁਧ ਕਰ ਲੀਆ ਕਰੋ ਗੁਰੂ ਦਾ ਹੁਕਮ ਹੈ ਜਦੋਂ ਬਦਲ ਗਊ ਲੀਆ ਕਰੋ ਸੰਗਲ ਨਾ ਪਾਵੋ ਰੱਸਾ ਸਿੰਗੀਂ ਪਾਵੋ ਭਰਮ ਨਾ ਕਰੋ ਗਊ ਦੀ ਰਖਿਆ ਕਰੋ 'ਕਰੇ ਕਰਾਵੇ ਆਪੇ ਆਪਿ ॥ ਮਾਨੁਖ ਕੇ ਕਛ ਨਾਹੀ ਹਾਥ ॥' ਹੇ ਗੁਰੂ ਜੀ ਅਸਾਂ ਬੜੇ ਪਾਪ ਕੀਏ ਹੈਨ ਸਿਖੋ ਗੁਰੂ ਕੀ ਸਰਨ ਆਨਕੇ ਬਖਸ਼ੇ ਗਏ ਹੋ ॥ ਭਰੋਸਾ ਰਖੋ ਗੁਰੂ ਪਰ ॥੧੦੨॥

ਅਗੇ ਸਾਖੀ ਸ੍ਰੀ ਮੁਖਵਾਕ ਸ੍ਰੀ ਰਾਮ ਪੁਰ ਕੀ ਚਲੀ ॥

ਗੁਰੂ ਸਚਾ ਪਾਤਿਸ਼ਾਹ ਪਰਮ ਪਰਤਾਪੀ ਕਲਗੀਧਰ ਪੰਥ ਕਾ ਵਾਲੀ ਜਗਤ ਗੁਰੂ ਨੇ ਰਾਮ ਪੁਰ ਕੇ ਵਿਖੇ ਦੀਵਾਨ ਲਗਾਇਆ ਅਰੁ ਸੰਗਤਾਂ ਕਉ ਹੁਕਮ ਦੀਆ ॥ ਸਵੈਯਾ ॥ ਪਾਇ ਗਹੇ ਜਬਕੇ ਤੁਮਰੇ ਤਬ ਕੋਊ ਆਂਖ ਤਰੇ ਨਹੀਂ ਆਨਿਓ ॥ ਰਾਮ ਰਹੀਮ ਪੁਰਾਨ ਕੁਰਾਨ ਅਨੇਕ ਕਹਿਓ ਮਤ ਏਕ ਨ ਮਾਨਿਓ ॥ ਸਿਮ੍ਰਿਤ ਸਾਸਤ੍ਰ ਬੇਦ ਸਭੈ ਬਹੁ ਭੇਦ ਕਹਯੋ ਹਮ ਏਕ ਨ ਜਾਨਿਓ । ਸ੍ਰੀ ਅਸਪਾਨ ਕ੍ਰਿਪਾ ਤੁਮਰੀ ਕਰ ਮੈ ਨ ਕਹਯੋ ਸਭ ਤੋਹਿ ਬਖਾਨਿਓ ॥ ੧ ॥ ਸੰਤੋ ਸਿੰਘੋ ਸਿਖੋ ਭਗਤੋ ਸਭ ਕਿਸੇ ਦੀ ਸੇਵਾ ਕਰੋ ਪਰਮੇਸ਼ਰ ਰੂਪ ਜਾਣੋ ਆਦਰ ਕਰਹੁ ਬੜੇ ਬੜੇ ਮਾਨੀਆਂ ਪੁਰਖਾਂ ਦਾ ਆਦਰੁ ਕਰਹੁ ਵਿਦਯਾ ਪੜਾਓ ਪਰਮ ਦਾਨ ਹੈ ਨਾਮ ਦਾਨ ਇਸ਼ਨਾਨ ਦਇਆ ਧਰਮ ਦੀ ਪਾਲਣਾ ਕਰਹੁ ਬ੍ਰਾਹਮਣ ਦਰਸ਼ਨ ਪਰਸਨ ਕਉ ਆਏ ਓਹਨਾਂ ਆਇਕੇ ਹਰਿ ਚਰਚਾ ਅਰੰਭ ਕਰੀ ਓਹ ਬੜੇ ਵਿੱਦਵਾਨ ਸੇ

ਗੁਰੂ ਜੀ ਸਰਗੁਣ ਅਵਤਾਰੁ ਦੀ ਸ਼ਕਤੀ ਤੁਸਾਡੇ ਵਿਚ ਹੈ ਅਸਾਂ ਤੁਸਾਡੀ ਧੀਰਜ਼ ਖਿਮਾਂ ਦੇਖਣੀ ਹੈ । ਜਿਸ ਪ੍ਰਕਾਰ ਭ੍ਰਿਗੁ ਜੀ ਨੇ ਵਿਸ਼ਨੂੰ ਭਗਵਾਨ ਕਉ ਲਾਤ ਮਾਰੀ ਤਬ ਵਿਸ਼ਨੂੰ ਜੀ ਨੇ ਉਸ ਦਾ ਚਰਨ ਪਕੜ ਕੇ ਕਹਿਆ ਸੀ ਤੁਸਾਡੇ ਚਰਨ ਕਉ ਖੇਦ ਹੋਇਆ ਹੋਵੇਗਾ ਮੇਰਾ ਸਰੀਰ ਬਜਰ ਸਮਾਨ ਸੀ ਤੁਸੀਂ ਆਪਣੀ ਸੰਗਤ ਕਉ ਉਪਦੇਸ ਕਰਦੇ ਹੋ ਮਨੋ ਨੜੀ ਮਾਰ ਦੀ ਸੇਵਾ ਪੂਜਾ ਨਹੀਂ ਕਰਨੀ ਏਸ ਵਿਖੇ ਦੂਸ਼ਣ ਕਿਆ ਹੈ ਬਚਨ ਕੀਤਾ 'ਲੋਭ ਮੋਹ ਅਹੰਕਾਰ ਤਜ ਕ੍ਰਿਸ਼ਨਾ ਬਹੁਤ ਨਹੀਂ ਬਲਨਾ । ਗੁਰੂ ਜੀ ਪ੍ਰਸ਼ਨ ਦਾ ਉਤਰ ਦੇਵਨ ਲਗੇ ਹੇ ਦਿਜੋ ਜਿਸ ਦੇ ਆਦਰ ਵਡਿਆਈ ਦੇਣ ਸੇ ਵਡਿਆਂ ਕਾ ਨਿਆਦਰ ਹੋਵੈ ਉਸ ਦੀ ਸੇਵਾ ਮਾਨ ਪੂਜਾ ਵਡਿਆਈ ਕਰਨੀ ਦੋਸ ਹੈ ॥ ਗੀਤਾ ਮੈ ਲਿਖਿਆ ਹੈ । ਫਿਰ ਉਹਨਾਂ ਕਹਿਆ ਕਿ ਕਿਸਦਾ ਮਾਨ ਭੰਗ ਕੀਤਾ ਹੈ ਅਸੀਂ ਬ੍ਰਹਮਾ ਕੇ ਮੁਖ ਸੇ ਪੈਦਾ ਹੂਏ ਹਾਂ ਬਚਨ ਕੀਤਾ ਤੁਸੀਂ ਕਹਿਣੇ ਮੈਂ ਉਚੇ ਹਉ ਔਰ ਤੁਹਾਡਾ ਮੁਖ ਥੀਂ ਪੈਦਾ ਹੋਨਾ ਭੀ ਝੂਠਾ ਹੈ ਤੁਹਾਡਾ ਕਹਿਣਾ ਤੇ ਲਿਖਣਾ ਭੀ ਝੂਠ ਹੈ ਪਰਮੇਸ਼ਰ ਦੇ ਅਕਾਰ ਵਿਖੇ ਕੋਈ ਭਗਤੀ ਨਹੀਂ ਹੈ ਸਰਗੁਣ ਅਵਤਾਰ ਦੇ ਮੁਖ ਥੀਂ ਬੀਰਜ ਕ ਸਾਥ ਪੈਦਾ ਹੋਇਆ ਹੈ ਯਾ ਥੁਕਨੇ ਸੇ ਹੋਏ ਹੈ ਉਹ ਥੁਕ ਕੇ ਕਿਸ ਦੀ ਭਗ ਵਿਖੇ ਪਈ ਸੀ ਕਬੀਰ ਜੀ ਨੇ ਸਚ ਕਹਿਆ 'ਤੁਮ ਕਤ ਬ੍ਰਾਹਮਣ ਹਮ ਕਤ ਸੂਤ ॥ ਹਮ ਕਤ ਲੋਹੂ ਤੁਮ ਕਤ ਦੂਧ ॥ ਜੇ ਤੂੰ ਬ੍ਰਾਹਮਣ ਬ੍ਰਾਮਣੀ ਜਾਇਆ ॥ ਤਉ ਆਨ ਬਾਟ ਕਾਹੇ ਨਹੀਂ ਆਇਆ ॥' ਹੇ ਸਿਖੋ ਪਰਮੇਸ਼ਰ ਦਾ ਭਜਨ ਕਰਹੁ ਇਹਨਾਂ ਦੀਆਂ ਮਨ ਕਥੀਆਂ ਨਾ ਸੁਣਹੁ ਪ੍ਰਾਸਕਿਤੀ ਹੋ ਜਾਵਹੁਗੇ । ਛੱਤ੍ਰੀਆਂ ਦਾ ਭੁਜਾ ਥੀਂ ਪੈਦਾ ਹੋਣਾ ਝੂਠਾ ਹੈ ਜਦ ਅਕਾਲ ਪੁਰਖ ਸੰਸਾਰ ਰਚਨਾ

ਰਚੀ ਹੈ ਸਭ ਪੁਰਖ ਪ੍ਰਕ੍ਰਿਤ ਦੇ ਸੰਜੋਗ ਸ਼ਕਤੀ ਨੇ ਰਚ ਹੈਂ।
ਅਕਾਲ ਪੁਰਖ ਜੀ ਆਪ ਨਿਰਲੇਪ ਹੈ ਭਗਵਾਨ ਦੇ ਮੁਖ ਥੀਂ
ਭੁਜਾਂ ਥੀਂ ਗੋਡਿਆਂ ਥੀਂ ਚਰਨਾਂ ਥੀਂ ਸੰਸਾਰ ਦੀ ਉਤਪਤੀ
ਹੋਤੀ ਹੈ ਤਾਂ ਤੁਸੀਂ ਇਸਤ੍ਰੀ ਤੋਂ ਪੁਤਰ ਕਿਉਂ ਪੈਦਾ ਕਰਦੇ ਤੁਸਾਂ
ਪਰਮੇਸ਼ਰ ਨਿਹਕਲੰਕ ਕੋ ਕਲੰਕੀ ਬਣਾਇਆ ਹੈ। ਇਹ ਤੁਹਾਡੇ
ਲਿਖੇ ਹੋਏ ਅਰ ਜੋ ਕੋਈ ਪੜੇਗਾ ਅਰ ਸੁਣਹਿਗਾ ਸੋ ਪ੍ਰਾਸਚਿਤੀ
ਹੋਵੇਗਾ। ਸਿਖੋ ਸ੍ਰੀ ਵਾਹਿਗੁਰੂ ਜੀ ਦਾ ਸਿਮਰਨ ਭਜਨ ਕਰੋ
ਸੰਸਾਰ ਦੇ ਪਾਪਾਂ ਥੀਂ ਡਰਹੁ ਉਤਮਾਂ ਥੋਂ ਬੁਰਾ ਨਹੀਂ ਹੋਤਾ
ਨਿੰਦਕਾਂ ਥੋਂ ਕਦਾਚਿਤ ਭਲਾ ਨਹੀਂ ਹੋਤਾ ਤਾਂ ਫੇਰ ਸਿਖਾਂ
ਪੁਛਿਆ ਹੇ ਸਤਿਗੁਰੋ ਉਨਾਂ ਨੇ ਬੁਰਾ ਕੰਮ ਕੇਹੜਾ ਕੀਤਾ ਹੈ
ਸਿਖੋਂ ਸਮੁੰਦਰ ਵਿਖੇ ਚੌਦਾਂ ਰਤਨ ਪੈਦਾ ਹੁੰਦੇ ਸਨ ਵਿਸ਼ਨੂੰ
ਭਗਵਾਨ ਸਾਰੇ ਸੰਸਾਰ ਦੀ ਪਾਲਨਾ ਕਰਦਾ ਹੈ ਰਾਮ ਅਵਤਾਰ
ਸੰਸਾਰ ਦੀ ਰਛਿਆ ਵਾਸਤੇ ਧਾਰਿਆ ਸੀ ਅਸਾਂ ਜੰਞੂ ਟਿੱਕੇ ਦੀ
ਰੱਛਿਆ ਵਾਸਤੇ ਤੁਰਕਾਂ ਨਾਲ ਧਰਮ ਜੁੱਧ ਰਚਿਆ ਹੈ
ਏਹਨਾਂ ਬ੍ਰਾਹਮਣਾਂ ਸ੍ਰੀ ਕ੍ਰਿਸ਼ਨ ਜੀ ਕਉ ਅਰ ਸ੍ਰੀ ਗੁਰੂ
ਹਰਿਗੋਬਿੰਦ ਜੀ ਕਉ ਜ਼ਹਿਰ ਦਿਤਾ ਸੀ ਸਿਖੋ ਜਦ ਅਕਾਲ
ਪੁਰਖ ਜੀ ਉਚਾ ਮਰਾਤਬਾ ਦਿਤਾ ਹੈ ਤਾਂ ਉਨਾਂ ਦੇਵਤਿਆਂ
ਸੰਤਾਂ ਅਵਤਾਰਾਂ ਕਉ ਬੜਾ ਦੁਖ ਦਿਤਾ ਹੈ ਕਿਸੇ ਸੁਖ ਨਹੀਂ
ਦਿਤਾ ਅਗਸਤ ਮੁਨਿ ਸਮੁੰਦਰ ਖਾਰਾ ਕੀਤਾ ਰਾਵਨ ਸੀਤਾ
ਛਲੀ ਭਿਰਗੂ ਵਿਸ਼ਨੂੰ ਕਉ ਲਾਤ ਮਾਰੀ ਸੀ ਓਸ ਵਕਤ
ਵਿਸ਼ਨੂੰ ਭਗਵਾਨ ਜੋ ਸੂਖਮ ਬ੍ਰਿਤੀ ਸੇ ਬੜੀ ਨਿਆਦਰੀ
ਮੰਨੀ ਸਭਾ ਮੈ ਮਾਨ ਭੰਗ ਨ ਕੀਤਾ ਪਰਸ ਰਾਮ ਛੱਤ੍ਰੀਆਂ ਦੀ
ਬੰਸ ਹਤਿਆ ਕਰੀ ਪਾਂਡਵਾਂ ਦੇ ਪੁਤ੍ਰ ਅਸਸੁਥਾਮਾ ਨੇ ਮਾਰੇ
ਵਿਧਵਾ ਇਸਤ੍ਰੀਆਂ ਰਖਣੀਆਂ ਬ੍ਰਾਹਮਣਾਂ ਨੇ ਝੂਠ ਮੂਠ

ਲਿਖਿਆ ਹੈ ਹੇ ਸਿਖੋ ਪਰੋਹਤ ਤੇ ਕਾਜੀ ਨੇ ਸਾਡੇ ਸਾਹਿਬਜ਼ਾਦੇ ਮਰਵਾ ਦਿਤੇ ਹਨ ਡੁਬੀ ਤਾਂ ਜੇ ਸਾਹ ਨ ਆਯਾ, ਇਨਾਂ ਦਾ ਪਰ-ਮੇਸ਼ਰ ਮਾਣ ਹਟਾਯਾ ਵਿਸ਼ਨੂੰ ਜੀ ਨੇ ਆਗਿਆ ਕਰੀ ਜਦ ਗੁਰੂ ਨਾਨਕ ਸਾਹਿਬ ਤੇ ਦਸ ਅਵਤਾਰ ਧਾਰਾਂਗੇ ਤਬ ਦਿਜਾਂ ਦਾ ਸੂਦਰਾਂ ਜਿਤਨਾ ਭੀ ਆਦਰ ਮਾਨ ਨਹੀਂ ਹੋਵੇਗਾ ਸਿਖ ਹਿੰਦੂ ਖੰਡੇ ਕਾ ਅੰਮ੍ਰਿਤ ਛਕ ਕਰ ਸਿੰਘ ਸਜੇਂਗੇ ਰਹਿਤ ਰੱਖਣਗੇ ਮਿਰਯਾਦਾ ਵਰਤਣਗੇ ਸਿੰਘਾਂ ਦੇ ਜੂਠੇ ਭਾਂਡੇ ਮਾਂਝਣਗੇ ਜੋੜੇ ਝਾੜਨਗੇ ਤਾਂ ਓਨਾਂ ਦੀ ਗਤੀ ਹੋਵੇਗੀ । ਅਰ ਓਹੀ ਪੂਜਣੇ ਜੋਗ ਹੈਨ ਫੇਰ ਇਕ ਸਿਖ ਬੇਨਤੀ ਕਰੀ ਜੀ ਹੇ ਗੁਰੂ ਜੀ ਆਪਦਾ ਇਹ ਧਰਮ ਸ਼ਾਸਤਰ ਕਿਸਦੇ ਪਾਸ ਰਹੇਗਾ ਅਰ ਕਦ ਤੇ ਕਿਸਨੂੰ ਪਰਗਟ ਕਰ ਕੇ ਪਵਿਤਰ ਕਰੇਗਾ ਗੁਰੂ ਜੀ ਬਚਨ ਕੀਤਾ ਹੇ ਸਿਖੋ ਇਸਨੂੰ ਪਲੇ ਬੁਧ ਸਿੰਘ ਪੰਨੀ ਦੀ ਬੰਸ ਉੱਦਮ ਕਰ ਪ੍ਰਗਟ ਕਰੇਗਾ ਫੇਰ ਸੰਮਤ ੧੯੪੯ ਭਾਦਰੋਂ ਵਿਚ ਇਸ ਨੂੰ ਸ਼ੁਧ ਕਰਕੇ ਇਸਦਾ ਨਾਉਂ ਵਿਜੇ ਮੁਕਤ ਮੁਕਰਰ ਕਰਕੇ ਸ੍ਰੀ ਅੰਮ੍ਰਿਤਸਰ ਜੀ ਕਾ ਨਿਵਾਸੀ ਸਿੰਘ ਲਿਖਾਰੀ ਓਹ ਲਿਖ ਕਰ ਪਰਕਾਸੇਗਾ ਸਿਖੋ ਸਤ ਕਰ ਮੰਨਣਾ ॥ ਦੋਹਰਾ ॥ ਲਿਖ ਸਾਖੀ ਬਹੁ ਅਦਬ ਸੋਂ ਧਰੀ ਸਤਿਗੁਰੂ ਪਾਸ ॥ ਦਸਖਤ ਗੁਰ ਆਪਨੇ ਕੀਏ ਪੂਜੀ ਸਭਨ ਕੀ ਆਸ ॥ ੧ ॥ ਸੁਨਕਰ ਗੁਰ ਕੈ ਹੁਕਮ ਕਉ ਸੰਗਤ ਭਾਈ ਨਿਹਾਲ ॥ ਤਮ ਅਵਿਦੱਯਾ ਭਾਗਿਓ ਭਾਨ ਪ੍ਰਕਾਸਹਿ ਚਾਲ ॥ ੨ ॥ ਗੁਰ ਸਾਖੀ ਕਉ ਸੰਗਤੀ ਸਰਵਣ ਕਰਾਇ ਬਿਰਾਇ ॥ ਵਾਹਿਗੁਰੂ ਜੀ ਕੀ ਫਤਹਿ ਸਭ ਨੇ ਦਈ ਬੁਲਾਇ ॥ ੩ ॥ ੧੦੪ ॥

1948
57
1891

## ਆਗੇ ਸਾਖੀ ਸ੍ਰੀ ਮੁਖਵਾਕ ਕੀ ਚਲੀ ॥

ਇਕ ਸਿਖ ਨੇ ਅਰਜ ਕਰੀ ਗੁਰੂ ਜੀ ਮੇਰੇ ਗ੍ਰਿਹਿ ਬੇਟਾ ਜਨਮਿਆ ਸੀ ਅਰ ਓਹੀ ਉਸੀ ਸਮੇਂ ਕਾਲ ਹੋਇ ਗਇਆ ਹੈ ਅਸੀਂ ਦਬ ਦੇਈਏ ਜੀ ਕਿ ਸਿਸਕਾਰੁ ਕਰੀਏ ਗੁਰਾਂ ਬਚਨ ਕੀਤਾ ਸਿੰਘ ਕਾ ਬੇਟਾ ਹੈ ਇਸਕਾ ਸਿਸਕਾਰੁ ਕਰਹੁ ਹਿੰਦੂ ਦੇ ਘਰ ਜਨਮ ਪਾਵੇਗਾ ਦਬੋਗੇ ਤਾਂ ਮੁਸਲਮਾਨ ਦੇ ਘਰ ਜਨਮ ਪਾਵਣਾ ਪਵੇਗਾ ਯਾ ਜਲ ਪ੍ਰਵਾਹ ਕਰੋ ਦੱਬਨਾ ਨਹੀਂ ਤੇਰਵੇਂ ਦਿਨ ੨੫ ਪੰਜ਼ੀ ਪਾਠ ਕਰੋ ਬਾਲਕ ਨਮਿਤ ਇਸਦਾ ਜਨਮ ਮਰਨ ਦਾ ਉਧਾਰ ਹੋਵੇਗਾ । ਦੁਧ ਚਾਵਲ ਸਿੰਘਾਂ ਬਿਹੰਗਮਾਂ ਨੂੰ ਛਕਾ ਦੇਵੇ । ਜਥਾ ਸ਼ਕਤ ਫੇਰ ਤੁਸਾਡੇ ਘਰ ਬੇਟਾ ਜਨਮੇਗਾ ਅਰ ਜੀਂਵਦਾ ਰਹੇਗਾ ਅਰ ਭਸਮ ਅਸਤੀਆਂ ਸਮੇਤ ਪ੍ਰਵਾਹ ਦੇਣਾਂ ਹੇ ਸਿੱਖਹੁ ਧਰਮ ਦਾਨ ਪੁੰਨ ਭਜਨ ਸਤ ਸੀਲ ਸੰਜਮ ਸੰਤੋਖ ਦਇਆ ਕਰਣੀ ਕੱਲੇਸ਼ ਨੂੰ ਤਿਆਗਣਾ ਇਤਨੇ ਨੂੰ ਇਕ ਬ੍ਰਾਹਮਣ ਆਇਆ ਅਰ ਕਹਿਣੇ ਲਗਾ ਜੀ ਰੱਖੜੀ ਬਨਾ ਲਵੋ ਬਚਨ ਹੂਆ ਰੱਖੜੀ ਕਿਆ ਚੀਜ਼ ਹੈ ? ਰਿਖੀ ਨੇ ਜਗ ਸਮੇਂ ਕੰਗਣਾ ਬਾਂਧਾ ਸੀ ਅਬ ਜਗ ਕਾ ਸਮਾਂ ਨਹੀਂ ਅਬ ਰੱਖੜੀ ਬੰਨਣੀ ਅਜੋਗ ਹੈ ਗੁਰੂ ਜੀ ਹੁਕਮ ਦੀਆ ਅਜ ਤੋਂ ਰੱਖਣੀ ਨਹੀਂ ਬਨਾਵਣੀ ਫੇਰ ਏਹ ਬੀ ਕਹਾ । ਜਾਂ ਏਹ ਗਾਨਾਂ ਸ੍ਰੀ ਰਾਮ ਜੀ ਨੇ ਰਾਵਨ ਕੇ ਸਾਥ ਜੁੱਧ ਨੂੰ ਗਏ ਥੇ ਤਬ ਬਾਂਧਾ ਸੀ ਸੋ ਮੌਤ ਦੀ ਨਿਸ਼ਾਨੀ ਹੈ ਜਨੇਊ ਟਿੱਕਾ ਹਿੰਦੂ ਦੀ ਨਿਸ਼ਾਨੀ ਹੈ ਸਾਡੇ ਸਿੰਘਾਂ ਦੀ ਨਿਸ਼ਾਨੀ ਹੈ ਕੇਸ ਕੱਛ ਕੰਘਾ ਕਰਦ ਕੜਾ ਹੈ ਗੁਰੂ ਜੀ ਨੇ ਕਿਰਪਾ ਕਰੀ ਬ੍ਰਾਹਮਣਾਂ ਨੂੰ ਸਿੰਘ ਸਜਾ ਦੀਆ ਅੰਮ੍ਰਿਤ ਛਕਾ ਦੀਆ ਅਰ ਰਹਿਤਾਂ ਦਸੀਆਂ ਅਰ ਕਹਾ ਤੇਰੀ ਬੰਸ ਅੰਮ੍ਰਿਤਸਰ ਜੀ ਆਰਤੀ ਕੀ ਸੇਵਾ ਸ੍ਰੀ ਗੁਰੂ ਮਹਾਰਾਜ

ਦੇ ਹਜ਼ੂਰ ਰਹੇਗੀ ਇਤਨੇਂ ਮੇਂ ਸਿੰਘ ਨੇ ਆਨ ਮਥਾ ਟੇਕਿਆ ਅਰ ਬਹੁਤ ਭੇਟਾ ਕਰੀ ਅਰਦਾਸਾ ਹੂਆ ਹੁਕਮ ਕੀਤਾ ਰੋਜ਼ ਲੰਗਰ ਵਿਖੇ ਕੜਾਹ ਪ੍ਰਸਾਦਿ ਕਰਾਓ ਸੰਗਤਾਂ ਨੂੰ ਛਕਾਓ ਅਰ ਅਖੰਡ ਪਾਠ ਹੋਵਣ ਲਗੇ ਸੌਲਾਂ ਪਾਠੀ ਗੁਰੂ ਕੀ ਤਾਬਿਆ ਬੈਠੇ ਸਚੇ ਮਨ ਸੇ ਲਗੇ ਪਾਠ ਕਰਨੇ ਅਰ ਹੁਕਮ ਦੀਆ ਪੰਜ ਹਜ਼ਾਰ ਪਟਨੇ ਵਿਖੇ ਭੇਜੋ ਤੇ ਪੰਜ ਹਜ਼ਾਰ ਤਰਨ ਤਾਰਨ ਜੀ ਭੇਜਹੁ ਦਸ ਹਜ਼ਾਰ ਸ੍ਰੀ ਅੰਮ੍ਰਿਤਸਰ ਜੀ ਭੇਜੋ ਏਕ ਹਜ਼ਾਰ ਹੋਰ ਜੋ ਗੁਰਦਵਾਰਾ ਹੈ ਸਭ ਜ਼ਗਾ ਭੇਜੋ ਸਭ ਰੁਪਯਾ ਲੈਕੇ ਵੇਖੋ ਵਖਰਾ ਭੇਜ ਦੀਆ ਸਤਿਗੁਰ ਦੀਨਾ ਨਾਥ ਜੀ ਇਕ ਲੱਖ ਆਵੇ ਪੰਜ ਲੱਖ ਖਰਚ ਕਰੈ ਗੁਰੂ ਨਾਨਕ ਸਾਹਿਬ ਜੀ ਦਾ ਖੀਸਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕਾ ਹਥ ਧੰਨ ਖਰਚਦਿਆਂ ਤੋਟਾ ਕਦੀ ਨਹੀਂ ਆਵਣਾ ਖਜ਼ਾਨਾ ਭਰਪੂਰ ਹੀ ਨਿਗ੍ਹਾ ਆਵੇ ਫੇਰ ਇਕ ਸਿੰਘ ਬੇਨਤੀ ਕਰੀ ਗੁਰੂ ਜੀ ਸਿੰਘਾਂ ਦਾ ਪਰਸਾਦਿ ਕੀਆ ਸੀ। ਜਦ ਓਹ ਛਕਣ ਲਗੇ ਕੁਛ ਜਲ ਡੁਲ ਪੜਾ ਸੀ ਜੂਠੀਆਂ ਛਿੱਟਾਂ ਪਈਆਂ ਤਾਂ ਸਿੰਘ ਪਰਸਾਦਿ ਛੱਡ ਕੇ ਉਠ ਖੜੇ ਹੂਏ ਲਗੇ ਕਹਿਣ ਪਰਸਾਦ ਜੂਠਾ ਹੋ ਗਿਆ ਹੈ ਗੁਰੂ ਜੀ ਬਚਨ ਕੀਤਾ ਪੰਗਤ ਵਿਚ ਜੇਕਰ ਅਚਾਨਕ ਛਿੱਟ ਪਵੇ ਤਾਂ ਕੜਾ ਛੁਹਾ ਕੇ ਛਕੋ ਜੇਹੜਾ ਐਸੀ ਮੰਨੇ ਓਸ ਨੂੰ ਵਖਰਾ ਅੰਨ ਦੇਵੋ ਜਦ ਪੰਗਤ ਛਕ ਲਵੇ ਪਿਛੋਂ ਮੰਗਤਿਆਂ ਨੂੰ ਵੰਡਣਾ ਜੋ ਸਰੇ ਦੇਵੋ ਏਹਨਾਂ ਦੀਆਂ ਬਦ ਅਸੀਸਾਂ ਨਹੀਂ ਲਗਦੀਆਂ ਜੋ ਸਰੇ ਦੇਕੇ ਵਿਦਿਆ ਕਰੋ। ਸਬਦ—'ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰੁ ॥' ਇਕ ਰਾਜੇ ਨੇ ਗੁਰੂ ਜੀ ਅਗੇ ਬੇਨਤੀ ਕਰੀ ਸਾਡੇ ਬੰਦੀ ਖਾਨੇ ਵਿਚ ਤਿੰਨ ਖੂਨੀ ਰਾਜੇ ਹੈਨ ਓਹਨਾਂ ਨੂੰ ਅਜ ਫਾਹੇ ਦੇਵਣਾ ਹੈ ਗੁਰੂ ਜੀ ਬਚਨ ਕੀਆ ਇਨਾਂ ਦਾ ਸਿਰ

ਮੂੰਹ ਮੁੰਨ ਕੇ ਦੇਸ ਵਿਚ ਫਿਰਾਕੇ ਦੇਸ ਨਿਕਾਲਾ ਦੇ ਦੇਵੇ ਫਾਂਸੀ ਕੇ ਤੁਲ ਹੀ ਸਮਝੋ ਸੁਣ ਕਰ ਰਾਜਾ ਨੇ ਐਸੇ ਹੀ ਕੀਆ ਗੁਰੂ ਕਾ ਬਚਨ ਮਾਨ ਲੀਆ ਅਰ ਸਿਖ ਹੂਆ। ਸ਼ਬਦ—'ਕਿਸੇ ਨ ਬਦੈ ਆਪ ਅਹੰਕਾਰੀ ॥ ਧਰਮਰਾਇ ਤਿਸ ਕਰੇ ਖੁਆਰੀ ॥' ਕੁਸ਼ਟੀ ਜਾਂ ਖਈ ਕੋਈ ਹੋਰ ਰੋਗੀ ਮਰੈ ਤਾਂ ਭਰਮ ਨਹੀਂ ਕਰਨਾ ਜੀਵਦਿਆਂ ਕੀ ਸੇਵਾ ਕਰਨੀ ਮੁਏ ਦਾ ਸਸਕਾਰ ਕਰਨਾ ਬੜਾ ਭਾਰੀ ਪੁੰਨ ਹੈ 'ਰੋਗ ਗਇਆ ਪ੍ਰਭ ਆਪ ਗਵਾਇਆ ॥ ਨੀਂਦ ਪਈ ਸੁਖ ਸਹਿਜ ਘਰ ਆਇਆ ॥'

ਦੋਹਿਰਾ— ਰਾਜੇ ਪਰ ਕਰ ਦਇਆ ਸਤਿਗੁਰ ਪੁਰਖ ਉਦਾਰ ॥
ਨਾਮ ਦਾਨ ਉਪਦੇਸ਼ ਦੇ ਫਿਰ ਹੋਏ ਅਸਵਾਰ ॥ ੧ ॥
ਸਾਖੀ ਕੋ ਗੁਰ ਕਰ ਦਯੋ ਸੰਪੂਰਨ ਗੁਰ ਦੁਆਰੁ ॥
ਵਾਹਿਗੁਰੂ ਜੀ ਕੀ ਫਤੇ ਸਭ ਨੇ ਕਹੀ ਉਚਾਰ ॥੨॥੧੦੫ ॥

### ਆਗੇ ਸਾਖੀ ੧੦੬ ਵੀਂ ਸਰਸੇ ਕੀ ਚਲੀ

ਗੁਰੂ ਸਚਾ ਪਾਤਿਸ਼ਾਹ ਕਰਨ ਕਾਰਣ ਗੁਰੂ ਅੰਤਰਜਾਮੀ ਸਰਸੇ ਗ੍ਰਾਮ ਵਿਖੇ ਦਰਬਾਰ ਲਗਾਇਆ ਮਝੈਲ ਸੰਗਤ ਆਇ ਦਰਸ਼ਨ ਕਰ ਕ੍ਰਿਤਾਰਥ ਹੋਈ ਪੁਨਃ ਸੰਗਤ ਹਥ ਜੋੜ ਕਰ ਬੇਨਤੀ ਕਰੀ ਹੇ ਗੁਰੂ ਜੀ ਜਬ ਤੇ ਆਪਾਂ ਤੇਰੀ ਸਰਣ ਆਏ ਹਾਂ ਤਬ ਤੇ ਸਾਡੇ ਮਨ ਮੇਂ ਬੜਾ ਸੰਤੋਖ ਹੈ ਅੰਮ੍ਰਿਤ ਛਕ ਕੇ ਅਸੀਂ ਨਿਹਾਲ ਹੋਏ ਹਾਂ। ਪਰ ਹੇ ਗੁਰੂ ਜੀ ਕੱਚੇ ਫਕੀਰ ਤੇ ਸੁਲਤਾਨੀਏ ਸਾਡੇ ਨਾਲ ਛੇੜਖਾਨੀ ਕਲੇਸ਼ ਕਰਦੇ ਰਹਿੰਦੇ ਹਨ ਆਖਦੇ ਹਨ ਕਿ ਤੁਹਾਨੂੰ ਸਾਡਾ ਸਰਾਪ ਲਗੇਗਾ ਤੁਹਾਡੀ ਕੁਲ ਮਾਰੀ ਜਾਏਗੀ ਤੁਸੀਂ ਗੋਬਿੰਦ ਸਿੰਘ ਨੂੰ ਫੇਰ ਲਭਦੇ ਫਿਰੋਗੇ ਬਚਨ ਕੀਤਾ ਓਹ ਮੂਰਖ ਠੱਗ ਹੈਨ ਤੁਹਾਨੂੰ ਆਪਣੇ ਬਲ ਦੀ ਖਬਰ ਨਹੀਂ ਸੀ। 'ਸਤਿਗੁਰੂ ਮਿਲੈ ਤਾਂ ਸੋਝੀ

ਪਾਇ ॥' ਜਦ ਤੁਸੀਂ ਆਪਣੇ ਇਸ਼ਟ ਧਰਮ ਦੀ ਖਬਰ ਰਾਖਹੁਗੇ ਰਹਿਤ ਬਹਿਤ ਵਿਚ ਪੱਕੇ ਹੋਵੋਂਗੇ ਗੁਰੂ ਕੇ ਮੁਖਵਾਕ ਹੁਕਮ ਕਬੂਲ ਕਰੋਗੇ ਫੇਰ ਤੁਸੀਂ ਆਪਣੇ ਬਲ ਕਉ ਜਾਣ ਕਰ ਸਮਾਲਹੁਗੇ ਫੇਰ ਤੁਸਾਡੇ ਸਰਾਪ ਸੇ ਸਭੀ ਲੋਕ ਡਰਨਗੇ ਜੈਸੇ ਪਥਰ ਕਉ ਪਾਣੀ ਲਗ ਨਹੀਂ ਸਕਦਾ ਬਿੱਲੀ ਸ਼ੇਰ ਕਉ ਖਾਇ ਨਹੀਂ ਸਕਦੀ ਤੈਸੇ ਤੁਸੀਂ ਨਿਰਭੈ ਹੋ ਤੁਹਾਨੂੰ ਰਹਿਤੀਏ ਸਿੰਘ ਕਾ ਸਰਾਪ ਲਗਦਾ ਹੈ ਉਸ ਸੇ ਤੁਸਾਂ ਜਰੂਰ ਹੀ ਡਰਨਾ ਜੇਹੜਾ ਮੇਰੀ ਰਹਿਤ ਨੂੰ ਤੋੜੇਗਾ ਓਹ ਮੇਰੇ ਸ ਝੂਠਾ ਹੋਵੇਗਾ ਅਰ ਵਹੁ ਦੁਖੀ ਰਹੈਗਾ ਜਸੇ ਰਾਜਾ ਕੇ ਹੁਕਮ ਕੋ ਫੇਰਨੇ ਤੇ ਪਰਜਾ ਦੁਖ ਕੋ ਪਾਵਤੀ ਹੈ ਤੈਸੇ ਹੁਕਮ ਕੋ ਮੰਨੋਂਗੇ ਤਾਂ ਤੁਸੀਂ ਸੁਖ ਪਾਓਗੇ ਆਪਨੇ ਧਰਮ ਵਿਖੇ ਕੈਮ ਰਹੋ ਤੁਹਾਡੇ ਸਵਾਸ ਸਵਾਸ ਦੀ ਮੈਂ ਆਪ ਰਖਿਆ ਕਰੂੰਗਾ, ਤੁਸਾਨੂੰ ਵੈਲ ਸਮਝਕੇ ਕੈਦ ਕੀਆ ਹੈ ਅਚਾਰਜਾਂ ਬਰਾਹਮਣਾਂ ਸਰਵਰੀਆਂ ਪੀਰਾਂ ਫਕੀਰਾਂ ਨੇ ਰੱਸੇ ਪਾਇ ਲੀਤੇ ਹੈਨ ਤੁਸੀਂ ਖੰਡੇ ਦਾ ਅੰਮ੍ਰਿਤ ਛਕ ਕੇ ਸ਼ੇਰ ਰੂਪ ਹੋਵੇ ਜੋ ਸਿੰਘ ਮੇਰਾ ਬਚਨ ਮੰਨੇਗਾ ਰਹਿਤ ਧਰਮ ਵਿਖੇ ਚਲੇਗਾ ਉਸ ਪਰ ਮੈਂ ਬੜਾ ਪਰਸੰਨ ਹੋਵਾਂਗਾ ਉਨਕੇ ਉਪਰ ਨਹੈਤ ਖੁਸ਼ੀ ਕਰਾਂਗਾ ਸੰਗਤ ਅਰਜ਼ ਕਰੀ ਜੀ ਕੋਈ ਸੁਨਿਆਰਾ ਭਗਤ ਹੂਆ ਹੈ ਬਚਨ ਹੂਆ 'ਜਗ ਮੈਂ ਉਤਮ ਕਾਢੀਐ ਵਿਰਲੇ ਕੋਇ ਕੋਇ॥ ਪੁਨਃ ਜਾ ਕਾ ਦ੍ਰਿਸਟਿ ਕਛੂ ਨਾ ਆਵੈ ॥ ਤਿਸ ਤਤਕਾਲ ਦਹਦਿਸ ਪ੍ਰਗਟਾਵੈ ॥ ਜਾਕੈ ਅਪਨੀ ਕਰੈ ਬਖਸੀਸ ॥ ਤਾਕਾ ਲੇਖਾ ਗਨੈ ਜਗਦੀਸ ॥' ਕਾਂਸ਼ੀ ਵਿਛ ਕਿਸੀ ਸਮੇਂ ਕੇਸ਼ੋ ਭਗਤ ਸੁਨਿਆਰਾ ਹੂਆ ਰਾਜਾ ਨੇ ਪੰਜਾਹ ਲਖ ਦਾ ਹਾਥੀ ਬਣਵਾਇਆ ਸੀ ਆਪਣੇ ਸਨਮੁਖ ਉਸਨੇ ਉਸੀ ਤਰਾਂ ਘਰ ਮੇਂ ਆਨ ਕਰ ਝੂਠਾ ਪਿੱਤਲ

ਕਾ ਹਾਥੀ ਪਿਆਰ ਕੀਆ ਜਬ ਤਿਆਰ ਹੂਆ ਤਬ ਰਾਜਾ ਕੋ ਕਹਿਨੇ ਲਗਾ ਮੈਂ ਇਸਨੂੰ ਜਿਲਾ ਕਰਨਾ ਹੈ ਦਰਿਆ ਦੇ ਕਿਨਾਰੇ ਪਾਣੀ ਖੁਲਾ ਹੈ ਉਸ ਜਗਾ ਹੋਵੇਗਾ ਇਤਨਾ ਸੁਣ ਕਰ ਅਪਨੇ ਸਿਪਾਹੀਆਂ ਕੋ ਹਾਥੀ ਦੀਆ ਓਧਰੋਂ ਸੁਨਿਆਰਾ ਹਾਥੀ ਦੂਸਰਾ ਲੈ ਕਰ ਗਿਆ ਹੈ ਸੀ ਧੋਣੇ ਕੇ ਵਕਤ ਹਾਥੀ ਰੇਤ ਮੇਂ ਦਬ ਦੀਆ ਸੁਚਾ। ਝੂਠਾ ਹਾਥੀ ਰਾਜਾ ਕੋ ਦੇ ਦੀਆ ਸਭ ਤਰਾਂ ਜਿਲਾ ਕਰ ਦਈ ਤਬ ਸੁਨਿਆਰੇ ਨੂੰ ਰਾਜਾ ਨੇ ਅਨਾਮ ਦੀਆ ਅਰ ਕਹਾ ਜੈਸੇ ਕੈਂਦੇ ਹੈਨ ਸੁਨਿਆਰਾ ਚੋਰ ਹੋਂਵਦਾ ਹੈ ਵੈਸੇ ਤੂੰ ਇਸ ਹਾਥੀ ਸੇ ਵੀ ਕੁਛ ਚੁਰਾਇਆ ਹੈ ਕੇ ਨਹੀਂ ਸਚ ਸਚ ਕਹਿਨਾ ਤਬ ਸੁਨਿਆਰੇ ਕਹਾ ਹਜ਼ੂਰ ਕੋ ਆਪਨਾ ਬਿਰਤੰਤ ਸਚ ਸਚ ਕਹਿ ਕਰ ਸੁਨਾ ਦੇਵਨਾ ਹਾਂ ਜੇਕਰ ਸਰਕਾਰ ਮੇਰਾ ਅਗਰ ਕੁਛ ਗੁਨਾਹ ਬੀ ਹੋਵੇ ਤਾਂ ਮਾਫ ਕਰੇ ਤਬ ਬਾਦਸ਼ਾਹ ਨੇ ਕਹਾ ਮੈਂ ਮਾਫ ਕੀਆ ਉਸ ਵਕਤ ਸੁਨਿਆਰੇ ਕਹਾ ਬਾਦਸ਼ਾਹ ਸਲਾਮਤ ਮੈਨੇ ਤੋ ਆਪ ਕੋ ਕੁਛ ਦੀਆ ਹੀ ਨਹੀਂ। ਜਿਹ ਬਾਰਤਾ ਸੁਨ ਕਰ ਪਾਤਸ਼ਾਹ ਅਸਚਰਜ ਹੂਆ ਲਗੇ ਕੈਹਣੇ ਮੈਨੇ ਤੋ ਪੈਹਰਾ ਆਪ ਕੇ ਸਿਰ ਪਰ ਖੜਾ ਕੀਆ ਹੂਆ ਸੀ ਤੂੰ ਸਚ ਕਹੁ ਕਿਸਤਰਾਂ ਏਹ ਬਾਰਤਾ ਕਰੀ ਹੈ ਤੋ ਸੁਨਿਆਰੇ ਨੇ ਘਰ ਸੇ ਅਸਲ ਹਾਥੀ ਲਿਆਇ ਕਰ ਆਨ ਦੀਆ ਅਰ ਕਹਾ ਏਹ ਹਾਥੀ ਆਪ ਕਾ ਹੈ ਬਾਦਸ਼ਾਹ ਨੇ ਕਹਾ ਏਹ ਤੂੰ ਕਿਸਤਰਾਂ ਕੀਆ ਹੈ ਉਸਨੇ ਕਹਾ ਜਬ ਪੈਹਲੇ ਮੈਂ ਹਾਥੀ ਵਾਸਤੇ ਜਿਲਾ ਕਰਨੇ ਕੋ ਦੀਆ ਸੀ ਤਬ ਪੈਹਲੇ ਮੈਂ ਏਸ ਹਾਥੀ ਕੋ ਜਲ ਮੇਂ ਦਬ ਆਇਆ ਸਾਂ ਜਬ ਜਿਲਾ ਕਰਨੇ ਲਗਾ ਸਾ ਤਬ ਉਹ ਹਾਥੀ ਆਪ ਕਾ ਦਬ ਦੀਆ ਸੀ ਝੂਠਾ ਹਾਥੀ ਨਿਕਾਲਕਰ ਮੈਨੇ ਆਪਕੋ ਦੇ ਦੀਆ ਸੀ ਤਬ ਬਾਦਸ਼ਾਹ

ਸੁਣ ਕਰ ਬਹੁਤ ਪ੍ਰਸੰਨ ਹੂਆ ਅਰ ਏਹ ਕਹਾ ਤੁਸੀਂ ਧਰਮ ਦੀ ਕਮਾਈ ਕੀਆ ਕਰੋ ਐਸਾ ਕਰਨਾ ਹਛਾ ਨਹੀਂ ਏਹ ਬਾਰਤਾ ਸੁਣ ਕਰ ਬਾਦਸ਼ਾਹ ਨੇ ਮਾਫ ਕੀਆ ਬਚਨ ਗੁਰੂ ਮਹਾਰਾਜ ਜੀ ਨੇ ਸਰਬ ਸਿਖਾਂ ਪ੍ਰਤੀ ਸੁਨਾਇਆ ਅਰ ਸਿਖਾਂ ਪ੍ਰਸੰਨ ਕੀਆ ਜੀ ਓਹ ਤਾਂ ਠੱਗ ਹੂਆ ਧਰਮ ਤੋਂ ਹਿਲ ਗਿਆ ਤਬ ਗੁਰੂ ਮਹਾਰਾਜ ਜੀ ਕਹਾ ਓਹ ਧਰਮੀ ਪੁਰਸ਼ ਹੈ ਸੀਂ ਤਬ ਹਾਥੀ ਬਾਦਸ਼ਾਹ ਕੋ ਦੇ ਦੀਆ ਓਹ ਆਏ ਗਏ ਸਿਖ ਸਾਧ ਬ੍ਰਾਹਮਣ ਨੂੰ ਅੰਨ ਬਸਤਰ ਬਹੁਤ ਦੀਆ ਕਰਦਾ ਸੀ ਤਬ ਇਕ ਸਮੇਂ ਜਬ ਫੇਰ ਅਸਬਾਬ ਬਾਦਸ਼ਾਹ ਨੇ ਘੜਨ ਦੀਆ ਤਬ ਬਾਦਸ਼ਾਹ ਨੇ ਉਸ ਕੇ ਪਾਸ ਕੋਈ ਪੈਹਰਾ ਨਾ ਬਿਠਾਇਆ ਤਬ ਉਸ ਸੁਨਿਆਰੇ ਨੇ ਪੁੰਨ ਦਾਨ ਕਰਨੇ ਕਾ ਬਹੁਤ ਜੋਰ ਦੀਆ ਲੱਗਾ ਪੁੰਨ ਕਰਨੇ ਸੇਵਾ ਲਗਾ ਕਰਨ ਸਾਧ ਸੰਗਤ ਦੀ ਮਨ ਵਿਚ ਕੈਹਣੇ ਲਗਾ ਬਹੁਤ ਖੱਟੀ ਕਾ ਕਾਮ ਹੈ ਜਿਤਨਾ ਧਨ ਹੈਸੀ ਵਾਸਤੇ ਗੈਹਣੈ ਘੜਨੇ ਕੇ ਲੀਆ ਸੀ ਓਹ ਸਰਬ ਖਰਚ ਕਰ ਦੀਆ ਸਾਧ ਸੇਵਾ ਵਿਖੇ ਇਤਨੇ ਨੂੰ ਜੋ ਅਕਰਾਰ ਕੀਆ ਸੀ ਓਹ ਵਕਤ ਆਇ ਗਿਆ ਬਾਦਸ਼ਾਹ ਨੇ ਸਿਪਾਹੀ ਭੇਜੇ ਤੇ ਕਹਾ ਜੀ ਕੰਮ ਤਿਆਰ ਹੈ ਤਾਂ ਲਗਾ ਵਿਚਾਰ ਕਰਨੇ ਕੰਮ ਪੂਰਾ ਹੂਆ ਇਤਨਾ ਧਨ ਸੀ ਓਹ ਤਾਂ ਖਰਚ ਕਰ ਦੀਆ ਪਰਮੇਸ਼ਰ ਕੇ ਨਾਮ ਪਰ ਰਾਜਾ ਕਾ ਵਿਆਹ ਕਾ ਦਿਨ ਨਜਦੀਕ ਆਇਆ ਓਹ ਲੁਕ ਕੇ ਜੰਗਲ ਵਿਚ ਟੋਆ ਖੋਦ ਕਰ ਬੈਠ ਰਹਾ ਅਰ ਕਹਾ ਵਿਵਾਹ ਕੇ ਪੀਛੇ ਕਿਸੀ ਔਰ ਦੇਸ ਕੋ ਚਲਾ ਜਾਊਂਗਾ ਲਗਾ ਪਰਮੇਸ਼ਰ ਨੂੰ ਯਾਦ ਕਰਨੇ ਅਰ ਤੂੰਹੀ ਤੂੰਹੀ ਕਰੇ ਅਰ ਕੂਕੇ ਅਰ ਰਾਜੇ ਨੇ ਕਹਾ ਕੇਸੋ ਸੁਨਿਆਰੇ ਕੋ ਬੁਲਾ ਲਿਆਓ

ਅਰ ਜੋ ਗਹਿਣਾ ਤਿਆਰ ਹੈ ਓਹ ਲੈ ਆਵੇ ਅਹਿਲਕਾਰ ਕਹਿਣੇ ਲਗੇ ਜੀ ਕੇਸੋ ਤਾਂ ਹੈ ਨਹੀਂ ਕਈ ਦਿਨ ਕਾਂ ਕਾਂਸੀ ਮੈ ਧੂੰਮ ਪੜੀ ਹੋਈ ਹੈ ਕੇਸੋ ਬੜਾ ਦਾਨੀ ਹੈ ਅਕਾਲ ਪੁਰਖ ਭਗਤ ਵਤਸ਼ਲ ਕੇਸੋ ਦਾ ਰੂਪ ਧਾਰ ਕਰ ਭਗਤ ਕੀ ਪੈਜ ਰਖਣੇ ਕੇ ਵਾਸਤੇ ਆਇ ਬੈਠੇ ਜਬ ਸਿਪਾਹੀ ਆਏ ਤਾਂ ਕੇਸੋ ਕੋ ਲਗੇ ਕੈਹਣੇ ਆਪ ਕੋ ਰਾਜ਼ਾ ਜੀ ਬੁਲਾਂਵਦੇ ਹੈਨ ਅਰ ਕਹਾ ਕੁਲ ਜੇਵਰ ਲਈ ਆਵਣਾ ਜੇਵਰ ਕੁਦਰਤੀ ਲੈਕਰ ਸੰਦੂਕ ਚੁਕਾਇਕੇ ਰਾਜਾ ਪਾਸ ਆਇ ਪਹੁੰਚੇ ਸਭ ਰਾਜਧਾਨੀ ਦੇਖ ਕਰ ਅਸਚਰਜ ਹੋਵਨੇ ਲਗੀ ਜੋ ਕੁਲ ਗੈਹਣੇ ਬਹੁਤ ਅਧ ਭੂਤ ਨਿਕਾਲ ਕੇ ਰਖ ਦੀਏ ਅਰ ਦੇਖ ਕਰ ਕਹਿਣੇ ਲਗੇ ਐਸੇ ਕਬੀ ਆਗੇ ਹੂਏ ਹੀ ਨਹੀਂ ਸਭ ਕੇ ਹਿਰਦੇ ਇਹੀ ਬਾਰਤਾ ਫੁਰੇ ਕੇਸੋ ਬਹੁਤ ਕਾਰੀਗਰ ਹੈ ਸਭਨਾਂ ਨੇ ਔਰ ਗਹਿਨੇ ਘੜਨੇ ਦੀਏ ਅਰ ਬਹੁਤ ਸਾਰਾ ਦਰਬ ਦੀਆਂ ਅਰ ਭਗਵਾਨ ਨੇ ਸਭਨਾ ਕਉ ਬਹੁਤ ਜਲਦੀ ਗੈਹਣੇ ਬਣਾ ਕਰ ਦੇ ਦੀਏ ਅਰ ਰਾਜਾ ਨੇ ਪਚਾਸ ਹਜ਼ਾਰ ਰੁਪਯਾ ਇਨਾਮ ਦੀਆ ਕਹਾ ਕੇਸੋ ਜੀ ਲੈ ਜਾਓ ਘੜਾਈ ਆਪ ਕੋ ਫੇਰ ਦੇਵਾਂਗਾ । ਪਰਮੇਸਰ ਵਿਦਾ ਹੋ ਕੇਸੋ ਦੀ ਦੁਕਾਨ ਖੋਹਲਕੇ ਪਦਾਰਥ ਰਖ ਦੀਆ ਸਦਾ ਵਰਤ ਉਸੀ ਤਰ੍ਹਾਂ ਲਗਾ ਦੀਆ ਅਰ ਬਹੁਤ ਚਰਚਾ ਹੋਨ ਲਗੀ ਭਗਤ ਕਾ ਧਰਮ ਅਟੱਲ ਰਹੇ ਕੇਸੋ ਕਾ ਜਸ ਹੂਆ ਅਰ ਕੇਸੋ ਨੇ ਜੰਗਲ ਵਿਖੇ ਰਾਹੀਓਂ ਸੇ ਸ੍ਰਵਨ ਕੀਆ ਸੁਨ ਕਰਕੇ ਆਪਣੇ ਘਰ ਆਇ ਪਹੁੰਚ ਅਰ ਦੇਖ ਕਰ ਅਚਰਜ ਹੂਆ ਅਰ ਏਹੀ ਅਵਾਜ ਆਵੇ ਕੇਸੋ ਦੀ ਭਗਵੰਤ ਨੇ ਬੜੀ ਪਤ ਰਾਖੀ ਹੈ ਕੇਸ਼ੋ ਕੇਸ਼ੋ ਹੋ ਰਹੀ ਹੈ ਘਰ ਗਿਆ ਤਾਂ ਬਹੁਤ ਖੁਸ਼ੀ ਦੇਖੀ ਭਗਵਾਨ ਤੇ ਅਲੋਪ ਹੋ ਕੇਸੋ ਰਾਜਾ ਕੇ ਪਾਸ ਪਹੁੰਚ

ਗਿਆ ਅਰ ਰਾਜਾ ਨੇ ਬਹੁਤ ਆਦਰ ਕੀਆ ਅਰ ਕਹਾ ਤੇਰੇ ਕਰਕੇ ਮੇਰੀ ਬਹੁਤ ਸ਼ੋਭਾ ਹੋਈ ਹੈ ਅਰ ਵਿਆਹ ਬਹੁਤ ਹੱਛਾ ਹੂਆ ਅਰ ਜੋ ਆਪਕੀ ਘੜਾਈ ਹੈ ਲੇ ਜਾਵੇ ਅਰ ਹੋਰ ਰਾਜਿਆਂ ਲੋਗਾਂ ਕੀਆਂ ਚਿੱਠੀਆਂ ਆਈਆਂ ਹਨ ਵਾਸਤੇ ਗਹਿਣੇ ਘੜਾ ਵਨੇ ਕੇ ਕੇਸ਼ੋ ਭਗਤ ਸੇ ਗਹਿਣੇ ਘੜਵਾ ਕਰ ਭੇਜ ਦੇਵੇ ਜਦ ਸਰਬ ਬਾਰਤਾ ਸੁਨੀ ਤਬ ਕੇਸ਼ੋ ਨੇ ਸਚ ਸਰਬ ਬਾਰਤਾ ਕਹੀ ਏਹ ਗਹਿਣੇ ਤੋ ਭਗਵੰਤ ਕੇ ਹਾਥ ਹਨ ਘੜੇ ਹੂਏ ਮੇਰੇ ਸੇ ਨਹੀਂ ਘੜੇ ਜਾਵਨੇ ਮੇਰੀ ਪਤ ਰਖਣੇ ਕੇ ਲੀਏ ਭਗ ਵਤ ਗਹਿਣੇ ਘੜ ਕੇ ਦੇ ਗਿਆ ਹੈ ਅਬ ਮੇਰੇ ਸੇ ਏਹ ਗਹਿਣੇ ਨਹੀਂ ਬਣਨਗੇ ਰਾਜਾ ਸੁਣ ਕਰ ਵੈਰਾਗ ਵਾਨ ਹੂਆ ਅਰ ਕੇਸ਼ੋ ਕੇ ਚਰਨੀਂ ਲਗਾ ਅਰ ਕਹਾ ਤੂੰ ਪਰਮੇਸ਼ਰ ਸਤਚਿਤ ਅਨੰਦ ਰੂਪ ਹੈਂ ਇਤਨੇ ਵਿਖੇ ਕੇਸ਼ੋ ਕਾ ਸਰੂਪ ਪਰਮੇਸ਼ਰ ਕੇ ਪਾਸ ਜਾਇ ਪਹੁੰਚਾ ਬਿਵਾਨ ਪਰ ਬੈਠ ਕੇ ਅਰ ਸਰਬ ਬਾਰਤਾ ਕਬੀਰ ਜੀ ਸੁਨੀ ਸ਼ਬਦ ਉਚਾਰਿਆ ॥ ਕਬੀਰ ਕੇਸ਼ੋ ਕੇਸ਼ੋ ਕੂਕੀਏ ਨਾ ਸੋਈਐ ਅਸਾਰ । ਰਾਤ ਦਿਵਸ ਕੇ ਕੂਕਣੇ ਕਬਹੂ ਕਿ ਸੁਣੇ ਪੁਕਾਰ ॥' ਸੰਗਤ ਪੁਛਿਆ ਗੁਰੂ ਜੀ ਤੁਸਾਂ ਤੋਂ ਮੁਸਲ ਮਾਨੀ ਦੇ ਇਲਮ ਦੀ ਪਾਰਖਤੀ ਤਾਂ ਨਹੀਂ ਕੀ ਫ਼ਾਰਸੀ ਪੜ੍ਹੀ ਹੈ ਤੁਰਕ ਹਿੰਦੂਆਂ ਕੇ ਅਸਥਾਨਾਂ ਕੋ ਨਹੀਂ ਪੂਜਦੇ ਗੁਰਾਂ ਬਚਨ ਕੀਤਾ । ਜੋ ਤੁਰਕ ਕੇ ਕੱਪੜੇ ਪਹਿਰੇ ਯਾ ਧੋਏ ਹੋਏ ਯਾ ਤੁਰਕ ਪਾਸੋਂ ਸੀਸ ਮੁਨਾਏਗਾ ਓਸ ਕਾ ਨਾਮ ਸੂਦਰ ਹੈ ਜੋ ਖੇਤੀ ਵਤਾਰ ਕਰੇ ਓਸ ਕਾ ਨਾਮ ਵੈਸ਼ ਹੈ। ਸ਼ਸਤਰ ਧਾਰੀ ਨੌਕਰੀ ਕਰੇ ਓਹ ਛੱਤ੍ਰੀ ਹੈ ਜੋ ਪੋਥੀ ਗਰੰਥ ਪੜ੍ਹੇ ਓਹ ਪੰਡਤ ਹੈ ਚਾਰ ਬਰਨ ਵਿਖੇ ਕਈ ਹੋਵੈ ਬੇਦ ਪਾਠੀ ਭਾਵੇਂ ਬਿਪ੍ਰ ਸ਼ਬਦ 'ਕਰਮ ਨਾਮ ਬਰਤਨ ਸੁਮਤ' ਮੁਸਲਮਾਨ ਦੀਨ ਦੇ ਪੱਕੇ ਹਨ ਜਿਸ ਮਜਹਬ

ਨੂੰ ਪੂਜਾਂਗੇ ਉਸੀ ਮਜ਼੍ਹਬ ਕਾ ਖਾਣਾ ਮਿਲੇਗਾ ਸਬਦ 'ਜੇਹਾ ਬੀਜੈ ਸੋਲੁਣੈ ਕਰਮਾ ਸੰਦੜਾ ਖੇਤ।' ਤੁਰਕ ਆਖਦੇ ਹਨ ਅਸੀਂ ਹਿੰਦੂ ਦਾ ਜਨਮ ਨਾ ਪਾਈਏ ਜੇਹੜਾ ਹਿੰਦੂ ਮੁਸਲਮਾਨ ਦੇ ਅਸਥਾਨਾਂ ਨੂੰ ਪੂਜਦੇ ਹਨ ਅਰ ਦਰੂਦ ਦੇਂਵਦੇ ਹਨ ਓਹ ਮੁਸਲਮਾਨ ਕਾ ਜਨਮ ਪਾਵੇਗਾ ਫੇਰ ਹਿੰਦੂ ਜਨਮ ਉਤਮ ਹਥ ਨ ਆਵੈਗਾ ਜੋ ਸਾਡਾ ਸਿੰਘ ਹੋ ਕੇ ਮੁਸਲਮਾਨ ਨੂੰ ਮੰਨਣਗੇ ਸਿਖ ਸੰਤ ਭਗਤ ਨੜੀ ਮਾਰ ਕੁੜੀ ਮਾਰੂ ਨਾਲ ਮੇਲ ਰਖਣਗੇ ਓਹ ਸੋ ਜਨਮ ਮੁਸਲਮਾਨ ਕਾ ਪਾਵੇਗਾ ਪਰੇਤਾ ਸ੍ਵਾਹਾ ਦ ਮੰਤ੍ਰ ਬੀ ਨਾ ਸੁਣੇਗਾ ਬਿਨਾਂ ਜਪੁਜੀ ਤੇ ਸ੍ਰੀ ਗੁਰੂ ਗਰੰਥ ਸਾਹਿਬ ਜੀ ਹੋਰ ਸੁਣੇਗਾ ਓਹ ਤੁਰਕ ਬਨੇਗਾ ਭੇਡ ਦੀ ਜੂਨੀ ਪਾਵਣੀ ਪਵੇਗੀ ॥ ੧੦੬ ॥

## ਆਗੇ ਸਾਖੀ ਏਕ ਸੋ ਸਾਤਵੀਂ ਚਲੀ

ਸਤਿਗੁਰੂ ਦਰਬਾਰ ਲਗਾਇਆ ਰਾਗੀਆਂ ਕਉ ਹੁਕਮ ਦੀਆ ਸਬਦ ਪੜ੍ਹਹੁ ਸੰਗਤ ਹਾਥ ਜੋੜ ਬੇਨਤੀ ਕਰੀ ਹੇ ਕਲਗੀਧਰ ਪੰਥ ਕੇ ਵਾਲੀ ਜਗਤ ਗੁਰੂ ਜੀ ਤੁਸੀਂ ਆਪਣੇ ਮੁਖਵਾਕ ਪਥਰ ਦੀ ਨਿੰਦਾ ਲਿਖੀ ਹੈ 'ਪਾਹਨ ਮੈਂ ਪਰਮੇਸ਼ਰ ਨਾਹੀਂ' ਤਾਂ ਗੁਰੂ ਸਚਾ ਪਾਤਿਸ਼ਾਹ ਬਚਨ ਕੀਤਾ 'ਭੋਗੀ ਰੋਗੀ ਬਾਵਲਾ ਭਗਤ ਗਿਆਨੀ ਪੂਤ ॥' ਮਖਟੂ ਕਰਮ ਕਾਂਜੀ ਭਾੜੇ ਕੇ ਟੱਟੂ ਹੁੰਦੇ ਹਨ ਜੇਹੜੇ ਪੱਥਰ ਚੁਕੀ ਫਿਰਦੇ ਹਨ ਪੂਜਾ ਕਰਕੇ ਭੋਜਨ ਛਕਣ ਘੰਟੀਆਂ ਖੜਕਾਉਣੀਆਂ ਓਨਾਂ ਕੀ ਨਿੰਦਾ ਲਿਖੀ ਹੈ ਹਿੰਦੂ ਠਾਕਰ ਪੂਜਦੇ ਹਨ ਗੁਰੂ ਜੀ ਨੇ ਸ਼ਬਦ ਪੜਿਆ ਵੜ ਤ੍ਰਿਣ ਪਰਬਤ ਹੈ ਪਾਰਬ੍ਰਹਮ ॥ ਜਿਥੇ ਬਾਬਾ ਪੈਰ ਧਰੇ ਪੂਜਾ ਆਸਣ ਥਾਪਣ ਸੋਇਆ ਪਰੇਮ ਮੇਂ ਪਰਮੇਸ਼ਰ ਹੈ ਪੱਥਰ ਮੇਂ ਪਰਮੇਸ਼ਰ ਮੰਨਣੇਂ ਸੇ ਕੁਛ ਫਾਇਦਾ ਨਹੀਂ ਹੈ। ਪੂਜਨੇ

ਕਉ ਗੁਰ ਜੀ ਕਾ ਅਸਥਾਨ ਹੈ ਸ੍ਰਵਣ ਕਰਨੇ ਕਉ ਗ੍ਰੰਥ ਸਾਹਿਬ ਜੀ ਕੇ ਸ਼ਬਦ ਹੈਂ ਭਗਤੀ ਪਾਰ ਕਰਨੈ ਕੀ ਬੇੜੀ ਹੈ ਨਾਮ ਰੂਪੀ ਜੋ ਸੰਸਾਰ ਸੇ ਪਾਰ ਕਰਤੀ ਹੈ ਗੁਰੂ ਜੀ ਨੇ ਬੈਠ ਕਰ ਤਪ ਕੀਤਾ ਹੈ ਦਰਸ਼ਨ ਕਰ ਸਿਖਾਂ ਕਉ ਵੈਰਾਗ ਉਪਜੇਗਾ ਰਾਮ ਨਾਮ ਸਤਿਨਾਮ ਵਾਹਿਗੁਰੂ ਗੁਰੂ ਜੀ ਸੰਗਤ ਕਉ ਉਪਦੇਸ਼ ਕਰਦੇ ਸਨ ਸੋ ਤੁਸੀਂ ਗੁਰੂ ਗ੍ਰੰਥ ਕੇ ਦਰਸ਼ਨ ਕਰਕੇ ਭਜਨ ਮੇਂ ਮਨ ਲਗਾਵਣਾ ਗੁਰੂ ਆਸਨ ਗੁਰੂ ਤੁਲ ਹੈ ਤੁਹਾਡੀ ਸ੍ਰੀ ਅਕਾਲ ਪੁਰਖ ਸਹਾਇਤਾ ਕਰਹਿਗਾ ਸੰਗਤ ਗੁਰੂ ਜੀ ਕੇ ਦਰਸ਼ਨ ਕਰਨੇ ਕਉ ਆਈ ਗੁਰੂ ਜੀ ਸ਼ਬਦ ਉਚਾਰਿਆ—'ਲਬ ਕੁਤਾ ਕੂੜਾ ਚੂਹੜਾ ਠਗ ਖਾਧਾ ਮੁਰਦਾਰ ॥ ਇਹ ਸ਼ਬਦ ਸੁਣਦਿਆਂ ਸਾਰ ਕਈਆਂ ਦੇ ਮੂੰਹ ਕੁਤਿਆਂ ਜੈਸੇ ਹੋ ਗਏ ਉਚੀਆਂ ਸੁਰਾਂ ਕਢਕੇ ਭੌਂਕਦੇ ਫਿਰਨ ਸਿਖਾਂ ਅਰਜ ਕਰੀ ਹੇ ਗੁਰੂ ਜੀ ਇਹ ਕੀ ਭਾਣਾ ਵਰਤਿਆ ਹੈ ਗੁਰੂ ਬਚਨ ਕੀਤਾ ਜੇਹੜ ਸਿੱਖ ਸਤਿਨਾਮ ਦੇ ਉਪਦੇਸੀ ਆਪਣੇ ਧਰਮ ਗੁਰੂ ਤੋਂ ਬੇਮੁਖ ਹੋਕੇ ਉਤਮ ਜਨਮ ਧਾਰ ਕੇ ਆਪਣੇ ਧਰਮ ਇਸ਼ਟ ਥੋਂ ਭੁਲ ਕੇ ਨਿਗਾਹੇ ਤੇ ਧੌਂਕਲ ਜਾਂਦੇ ਹਨ ਭਰਜਾਈਆਂ ਤੋਂ ਸੋਹਲੇ ਟਾਹਰਾਂ ਸੁਣਦੇ ਹਨ ਤੁਰਕ ਦੀ ਗੋਰ ਪਰ ਦੀਵੇ ਬਾਲਦੇ ਹਨ ਖੀਰਾਂ ਚਾੜ੍ਹਦੇ ਹਨ ਸੁਖਣਾ ਸੁਖ ਨਿਆਜ਼ਾਂ ਤੇ ਚੂਰਮੇ ਚਾੜ੍ਹਦੇ ਹਨ ਮਲੇਛ ਮੰਤ੍ਰ ਦਰੂਦ ਸੁਖਦੇ ਹਨ ਓਹ ਭਰਿਸ਼ਟ ਚੀਜ਼ ਤੁਰਕ ਦੀ ਮੰਤ੍ਰੀ ਹੋਈ ਸੁਣਦੇ ਰਹੇ ਹੈਨ ਸਿਖ ਹੁਕੇ ਪੀਣ ਵਾਲਿਆਂ ਦੇ ਮੰਤ੍ਰ ਸੁਣਨੇ ਲੋਕਚਾਰੀ ਗੁਰੂ ਕੇ ਸਿਖ ਸਦਾਉਂਦੇ ਹੈਨ ਤਬ ਇਨ੍ਹਾਂ ਦੇ ਮੁਖ ਕੁਤਿਆਂ ਜੈਸੇ ਹੋਇ ਗਏ ਹੈਨ ਸੰਗਤ ਅਰਜ ਕਰੀ ਜੀ ਗੁਰੂ ਜੀ ਏਹਨਾਂ ਕਉ ਬਖਸਹੁ ਗੁਰੂ ਸਚੇ ਪਾਤਿਸ਼ਾਹ ਹੁਕਮ ਦਿਤਾ ਜਪੁਜੀ ਮੰਤ੍ਰ ਪੜ੍ਹ ਕੇ ਏਹਨਾਂ

ਨੂੰ ਛੱਟੇ ਮਾਰੇ ਐਸੇ ਕਰਨੇ ਸੇ ਸੁੰਦਰ ਰੂਪ ਭਏ ਸੰਗਤ ਪੁਛਿਆ ਗੁਰੂ ਜੀ ਗੋਰਾਂ ਤਾਂ ਬਹੁਤ ਹਿੰਦੂ ਪੂਜਦੇ ਹੈਨ ਤਾਂ ਬਚਨ ਹੋਇਆ ਸਿਖੋ ਓਹ ਮਾਰ ਕਰ ਕੁਤੇ ਬਣਨਗੇ ਦਰਗਾਹ ਜਾ ਕਰ ਭਉਂਕਣਗੇ ਜਦ ਵਾਹਿਗੁਰੂ ਨਾਮ ਜਪਣਗੇ ਫੇਰ ਗੁਰੂ ਨਾਨਕ ਜੀ ਬਖਸ਼ਣਗੇ ਜਪੁਜੀ ਮੰਤ੍ਰ ਪੜ੍ਹ ਕਰ ਅੰਮ੍ਰਿਤ ਕੇ ਛਟੇ ਮਾਰੇਂਗੇ ਓਸ ਵੇਲੇ ਦੇਵਤੇ ਰੂਪ ਹੋ ਜਾਣਗੇ ਧੰਨ ਗੁਰੂ ਨਾਨਕ ਜੀ ਹੈਨ ਜੋ ਭੁਲਿਆਂ ਨੂੰ ਤਾਰਨਗੇ ਸੰਗਤ ਅਰਜ ਕਰੀ ਹੇ ਗੁਰੂ ਜੀ ਅਸੀਂ ਕੀ ਕਰੀਏ ਮੁਸਲਮਾਨ ਆਪਣੇ ਪੀਰ ਪੈਗੰਬਰਾਂ ਦੇ ਨਾਮ ਲੈਕੇ ਗਾਉਂਦੇ ਫਿਰਦੇ ਹੈਨ ਸੁਣ ਕੇ ਸਾਡੇ ਮਨ ਫਿਰਦੇ ਜਾਂਦੇ ਹਨ ਸਿਖੋ ਜੋ ਪੀਰ ਓਹਨਾਂ ਦੇ ਆਖੇ ਲਗਣ ਤਾਂ ਓਹ ਮੰਗਦੇ ਕਿਉਂ ਫਿਰਨ ਸ਼ਬਦ—'ਸਾਹਿਬ ਜਿਸਦਾ ਨੰਗਾ ਭੁਖਾ ਤਿਸਦਾ ਨਫਰ ਕਿਥੋਂ ਰਜ ਖਾਏ ॥' ਜਿਸ ਤਰ੍ਹਾਂ ਹਿੰਦੂ ਮੰਗਦੇ ਫਿਰਦੇ ਹੈਨ ਓਸੇ ਤਰ੍ਹਾਂ ਓਹਨਾਂ ਦੇ ਪੀਰ ਭੀ ਮੰਗਦੇ ਫਿਰਦੇ ਹੈਨ ਹਿੰਦੂ ਸਿਖ ਸਾਧ ਏਠੇ ਪੁੰਨ ਖਾਣ ਵਾਲੇ ਨਹੀਂ ਲਭਦੇ ਬਹੁਤ ਧਰਮਸਾਲਾਂ ਵੇਹਲੀਆਂ ਪਈਆਂ ਹਨ ਗੁਰੂ ਨਾਨਕ ਜੀ ਦੇ ਸਿਖ ਸਾਧ ਮੰਗਣ ਗਏ ਸ਼ਬਦ ਨਹੀਂ ਪੜ੍ਹਦੇ ਅਸੀਂ ਕਿਥੋਂ ਸੁਣੀਏ ਸਿਖੋ ਜੇਹੜਾ ਗੁਰੂ ਨਾਨਕ ਸਾਹਿਬ ਜੀ ਦਾ ਸਿਖ ਸਾਧ ਭਿਛਿਆ ਮੰਗਣ ਵਾਲਾ ਸ਼ਬਦ ਪੜ੍ਹਹਿਗਾ ਓਸ ਕੋ ਭਿਛਿਆ ਦੇਣੀ ਯੋਗ ਹੈ ਊਚ ਨੀਚ ਭਾਵੇਂ ਕੋਈ ਹੋਵੇ ਸਪ ਸੰਖੀਆ ਮਲੇਛ ਜਹਾ ਰਹਿਣਨੇ ਤਹਾਂ ਦੁਖ ਹੀ ਦੇਂਦੇ ਰਹੇਂਗੇ। ਤੁਸਾਂ ਇਹਨਾਂ ਦਾ ਸੰਗ ਨਹੀਂ ਕਰਨਾ ਕੰਜਰ ਜੁਆਰੀਏ ਸ਼ਰਾਬੀ ਦੀ ਸੰਗਤ ਨਹੀਂ ਕਰਨੀ ਤੁਰਕ ਦੀ ਹਾਮੀ ਨਹੀਂ ਭਰਨੀ ਸੰਗਤ ਅਰਜ ਕਰੀ ਹੇ ਗੁਰੂ ਜੀ ਕਾਜ਼ੀ ਅਰ ਮੁਸਲੇ ਆਪਣੇ ਪੀਰ ਪੈਕੰਬਰ ਦੀ ਸਿਫਤ ਕਰਦੇ

ਹਨ ਜੋ ਸਾਡੇ ਦੀਨ ਮੇਂ ਜ਼ਰੂਰ ਆਵੇ ਆਖਦੇ ਹਨ ਕਿ ਮੁਹੰਮਦ ਓਸ ਦੀ ਸਫਾਤ ਸਭ ਭਰੇਗਾ ਫਰਿਸਤਿਆਂ ਵਿਚ ਦਾਖਲ ਹੋਵੇਗਾ ਗੁਰੂ ਜੀ ਇਸ ਪਰ ਸ੍ਰੀ ਮੁਖਵਾਕ ਸ਼ਬਦ ਉਚਾਰਿਆ ਜੋ ਹਿੰਦੂ ਕਲਮਾਂ ਪੜਨ ਵਾਲੇ ਭੀ ਕਲੇਸ਼ ਨੂੰ ਫੜੇ ਰਹਿਣਗੇ ਜਿਹੜਾ ਬਿਨਾਂ ਕਲਮੇ ਥੋਂ ਹੋਣਗੇ ਓਹ ਕਲਜੁਗ ਥੋਂ ਬਚੇ ਰਹਿਣਗੇ ਸ਼ਬਦ "ਕਲਮਾ ਪੂਜਾ ਤਾ ਕਲ ਪੜੇ ਬਿਨ ਕਲਮੇ ਕਲ ਨਾਹਿ ॥' ਮਕੇ ਦੀ ਗੋਸ਼ਟ ਵਿਚ ਹੈ ਸਿਖੋ ਪਿਯਾਰਿਓ ਕਲਮਾ ਨਾਮ ਕਲਹ ਦਾ ਹੈ, ਨਾ ਪੜੋ। ਸਿਖੋ ਸੰਤੋ ਭਗਤੋ ਜਪੁਜੀ ਮੰਤ੍ਰ ਆਪ ਅਕਾਲ ਪੁਰਖ ਜੀ ਕੇ ਮੁਖ ਵਾਕ ਸੇ ਉਚਾਰਨ ਹੈ ਅਕਾਲ ਪੁਰਖ ਅਰ ਗੁਰ ਨਾਨਕ ਦਾ ਮਨ ਏਕ ਹੈ ਜੋ ਮਨ ਸੇ ਜਪੁਜੀ ਪੜਨਗੇ ਤਾਤਪਰਜ ਸਿਧਾਂਤ ਨੂੰ ਜਾਨਣਗੇ ਓਹਨਾਂ ਨੂੰ ਅਕਾਲ ਪੁਰਖ ਦਾ ਦਰਸ਼ਨ ਪ੍ਰਾਪਤ ਹੋਵਹਿਗਾ। ਪ੍ਰਮਾਣ ਸ਼ਬਦ ਕਬੀਰ ਜੀ॥ "ਕਬੀਰ ਹਮ ਬਾਸੀ ਉਸ ਦੇਸ ਕੇ ਜਹਿ ਜਾਤ ਬਰਨ ਕੁਲ ਨਾਹਿ॥ ਸ਼ਬਦ ਮਿਲਾਵਾ ਹੋਤ ਹੈ ਦੇਹ ਮਿਲਾਵਾ ਨਾਹਿ ॥' ਸ਼ਬਦ ਕਾ ਮਿਲਾਪ ਦੇਹ ਕੀ ਏਕਤਾ ਸਦਾ ਹੀ ਅਮਰ ਹੈ 'ਨਹਿ ਕੁਛ ਜਨਮਹਿ ਨਹਿ ਕੁਛ ਮਰੈ ॥ ਅਪਨੇ ਚਲਿਤ ਆਪ ਹੀ ਕਰੈ ॥' ਹੋਰ ਜਿਤਨੇ ਪੀਰ ਪੈਗੰਬਰ ਹੋਏ ਹਨ ਸ੍ਰੀ ਗੁਰੂ ਨਾਨਕ ਜੀ ਕੇ ਵਸ ਹਨ ਜਿਸ ਕੋ ਨਾਨਕ ਨਿਰੰਕਾਰੀ ਵਸ ਕਰੇਗਾ ਅਥਵਾ ਪਸਿੰਦ ਕਰੇਗਾ ਉਸ ਕੋ ਅਕਾਲ ਪੁਰਖ ਦਾ ਦਰਸ਼ਨ ਹੋਵਹਿਗਾ ਸਭਨਾਂ ਕਾ ਵਸੀਲਾ ਗੁਰੂ ਨਾਨਕ ਜੀ ਹੈ। ਸੂਰਜ ਕੇ ਉਜਾਲੇ ਜੈਸਾ ਗੁਰ ਨਾਨਕ ਕਾ ਤੇਜ ਹੈ ਇਤਨੇ ਮੇਂ ਇਕ ਕਾਜ਼ੀ ਨੇ ਅਰਜ਼ ਕਰੀ ਜੀ ਸਾਡੇ ਪੈਗੰਬਰ ਉਚੇ ਦਰਜੇ ਵਾਲੇ ਹਨ ਹਜ਼ਰਤ ਈਸਾ ਖੁਦਾ ਦਾ ਪੁਤ ਸੀ। ਮੂਸਾ ਪੈਗੰਬਰ ਖੁਦਾ ਨਾਲ ਗੱਲਾਂ

ਕਰਦਾ ਸੀ ਮੁਹੰਮਦ ਕੋ ਕੁਰਾਨ ਉਤਰਿਆ ਸੀ ਓਹ ਨਾਨਕ
ਦੇ ਮੁਹਤਾਜ ਕਿਉਂ ਰਹਿੰਦੇ ਹੈਂ ਬਚਨ ਹੋਇਆ ਅਸਾਂ ਤੁਹਾਡਾ
ਫਾਰਸੀ ਇਲਮ ਪੜ੍ਹ ਦੇਖਿਆ ਹੈ ਜਿਤਨੇ ਪੀਰ ਪੈਗੰਬਰ
ਹੂਏ ਹੈਨ ਓਹਨਾਂ ਸਭ ਕਿਸੇ ਦਾ ਧਰਮ ਤੋੜਨੇ ਦਾ
ਇਰਾਦਾ ਰਖਿਆ ਹੈ ਕਿਵੇਂ ਸਾਡੇ ਮਜ਼ਹਬ ਵਿਚ ਰਲ ਜਾਣ
ਪਰਮੇਸ਼ਰ ਕੇ ਸਭ ਬੇਟੇ ਹਨ ਜੋ ਸਚੀ ਬੰਦਗੀ ਨਿਸ਼ਕਾਮ ਕਰੇ
ਓਹ ਗੁਰੂ ਨਾਨਕ ਜੀ ਦੇ ਪਸਿੰਦ ਹੈ ਗੁਰੂ ਨਾਨਕ ਜੀ ਸੰਤਾਂ
ਦਾ ਧਰਮ ਨਹੀਂ ਬਿਗਾੜਿਆ ਭਾਵੇਂ ਕਿਸੇ ਮਜ਼ਹਬ ਰਹੇ
ਪਰਮੇਸ਼ਰ ਦੇ ਨਾਮ ਦਾ ਤੇ ਭਲਿਆਈ ਦਾ ਉਪਦੇਸ਼ ਕੀਤਾ
ਹੈ ਹਿੰਦੂ ਮੁਸਲਮਾਨ ਪੁਨਃ ਚਾਰੇ ਬਚਨ ਸ੍ਰੀ ਗੁਰੂ ਨਾਨਕ
ਸਾਹਿਬ ਜੀ ਦੇ ਬਸ ਇਸੀ ਕਾਰਨ ਕਰਕੇ ਹੀ ਹੋਏ ਹੈਨ ।
ਪਰਮੇਸ਼ਵਰ ਭੀ ਗੁਰੂ ਨਾਨਕ ਸੈ ਜੁਦਾ ਨਹੀਂ ਕੁਲ ਸਲੂਕ ਪਾਕ
ਦਿਲ ਗੁਰੂ ਨਾਨਕ ਉਦਾਰਾ ॥ ਕਰੈ ਜਗਤ ਸਗਲੇ ਕਉ ਪਾਰਾ ॥'
ਜਿਸ ਪ੍ਰਕਾਰ ਰਾਜੇ ਦੇ ਪਾਸ ਵਜ਼ੀਰ ਸਮ ਦ੍ਰਿਸ਼ਟੀ ਹੋਤਾ ਹੈ
ਇਸ ਤਰਹ ਅਕਾਲ ਪੁਰਖ ਦੇ ਮਨ ਪਸਿੰਦ ਗੁਰੂ ਨਾਨਕ
ਨਿਰੰਕਾਰੀ ਅਵਤਾਰੀ ਹੈ ਜੋ ਕੋਈ ਖੁਦਾ ਪ੍ਰਸਤ ਹੈ ਓਹ ਸ੍ਰੀ
ਗੁਰੂ ਜੀ ਕੇ ਪਿਆਰੇ ਹੈਂ । ਧਰਮ ਈਮਾਨ ਨਾਮ ਦਾਨ ਏਹ
ਚਾਰੇ ਬਾਰਤਾ ਪਰਮੇਸ਼ਰ ਨੂੰ ਪਿਆਰੀਆਂ ਹੈਨ ਸੋ ਗੁਰੂ ਨਾਨਕ
ਜੀ ਨੇ ਚਾਰੇ ਹੀ ਧਾਰੀਆਂ ਹੈਨ ਹੋਰ ਇਹ ਕਿ ਜਗਤ ਨੂੰ ਸਿੱਧੇ
ਰਸਤੇ ਚਲਾਇਆ ਹੈ ਉਪਦੇਸ਼ ਸਤਿਨਾਮ ਕਾ ਜਪਾਇਆ ਹੈ।
ਮੁਹੰਮਦ ਨੇ ਕੁਰਾਨ ਆਪਣੀ ਜੁਬਾਨੀ ਲਿਖਿਆ ਸੀ ਇਹੀ
ਉਸ ਕੀ ਅਕਾਲ ਕਾ ਗਯਾਨ ਹੈ। ਕਾਜੀ ਚਰਣੀ ਲਾਗਾ ਦੋਨੋਂ
ਹਾਥ ਜੋੜੇ ਗਰੀਬ ਨਿਵਾਜ ਆਗਿਆ ਕਰੀ ਹੇ ਸਿੰਘੋ
ਸਤਿਨਾਮ ਜਪੋ ਗੁਰੂ ਨਾਨਕ ਗੁਰੂਆਂ ਸਿਰ ਗੁਰੂ ਅਕਾਲ

ਪੁਰਖ ਕਉ ਏਕ ਰੂਪ ਜਾਣੋ ਤੁਸੀਂ ਸਿਖਣੀਆਂ ਅੰਮ੍ਰਿਤ ਵੇਲੇ ਰਹਿਰਾਸ ਵੇਲੇ ਧਰਮਸਾਲਾ ਵਿਖੇ ਜਾਇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕਾ ਦਰਸ਼ਨ ਅਰ ਪਾਠ ਕਰਿਆ ਕਰੋ ਗੁਰੂ ਕ ਸ਼ਬਦ ਸੁਣ ਕੇ ਫੇਰ ਹੋਰ ਕਾਰ ਕਿਰਤ ਕਰਿਆ ਕਰਹੁ ਤੁਹਾਡਾ ਉਧਾਰ ਹੋਇਗਾ ਮਨੁਖ ਜਨਮ ਕਾ ਜੇ ਏਹ ਹੁਕਮ ਮਨਹੁਗੇ ਤਾਂ ਸਦਾ ਸੁਖੀ ਰਹਹੁਗੇ । ਕਲਜੁਗ ਦਾ ਜ਼ੋਰ ਤੁਸਾਂ ਤੇ ਨਹੀਂ ਰਹਗਾ ਆਪਸ ਮੇਂ ਮਿੱਤ੍ਰਾਈ ਰਖੇਗਾ ਸੋ ਤਰ ਜਾਵਹਿਗਾ ਜਿਸ ਦੇ ਘਰ ਪੰਜ ਦਸ ਬੀਸ ਪਚੀਸ ਤੀਸ ਚਾਲੀਸ ਸਿੰਘ ਹਰ ਰੋਜ ਪ੍ਰਸ਼ਾਦਿ ਛਕਣਗੇ ਉਸ ਪਰ ਗੁਰੂ ਦੀ ਬੜੀ ਖੁਸ਼ੀ ਹੋਵੇਗੀ । 'ਤੂੰ ਆ ਮਿਲ ਗੁਰ ਕੇ ਪਿਆਰੇ' ਸਾਰਾ ਸ਼ਬਦ ਪੜ੍ਹਹੁ । ਸੰਗਤ ਅਰਜ਼ ਕਰੀ ਜੀ ਸਚੇ ਪਾਤਸ਼ਾਹ ਜੀ ਅਸੀਂ ਜੱਟ ਬੜੇ ਭੁਲੇ ਫਿਰਦੇ ਹਾਂ ਜੀ ਜੇ ਕਿਸੇ ਦੀ ਤੀਵੀਂ ਧਰਮਸ਼ਾਲ ਮੇਂ ਜਾਂਦੀ ਹੈ ਉਸ ਕੋ ਸ਼ਰੀਕ ਭਾਈ ਤਾਨੇ ਮੇਹਣੇ ਬੋਲੀਆਂ ਮਾਰਦੇ ਹੈਨ ਤੂੰ ਧਰਮਸਾਲ ਮੇਂ ਜਾਂਦੀ ਹੈਂ । ਅਸੀਂ ਸਾਊ ਲੋਗ ਧਰਮਸਾਲ ਮੇਂ ਜਾਂਦੇ ਚੰਗੇ ਨਹੀਂ ਲਗਦੇ ਇਸ ਵਿਚ ਸਾਡੀ ਪਤਿ ਨਹੀਂ ਰਹਿੰਦੀ ਹੇ ਗੁਰੂ ਜੀ ਐਸੀਆਂ ਬਾਤਾਂ ਰੋਜ਼ ਕਹਿੰਦੇ ਹੈਨ ਬਚਨ ਹੂਆ ਜੱਟ ਭੇਡੀ ਦੇ ਸਾਂਗ ਦੇਖਨ ਵਾਲੇ ਮੂਰਖ ਅਕਲੋਂ ਅੰਧੇ ਹੈਨ ਇਹਨਾਂ ਦੀਆਂ ਰੰਨਾਂ ਦੀਆਂ ਆਦਤਾਂ ਬੁਰੀਆਂ ਹੈਨ ਛੀਂਬਿਆਂ ਪੇਂਜਿਆਂ ਡੂੰਮਾਂ ਮਹਿਰਿਆਂ ਨਾਈਆਂ ਤੇਲੀਆਂ ਤਰਖਾਣਾਂ ਲੁਹਾਰਾਂ ਦੇ ਘਰ ਜਾਂਦੀਆਂ ਹਨ ਇਹਨਾਂ ਨਕੰਮਿਆਂ ਨੂੰ ਲਾਜ ਨਹੀਂ ਆਉਂਦੀ ਆਗੇ ਰੰਨਾਂ ਨੇ ਬਹਾਣੇ ਬਣਾਏ ਹੋਏ ਹਨ ਕੱਪੜੇ ਧੁਲਾਉਣੇ ਰੰਗਾਵਣੇ ਉਣਨੇ ਦੇਵਣੇ ਗਹਿਣੇ ਬਣਾਉਣੇ ਖੱਟੇ ਪਾਉਣੇ ਇਹੋ ਜੇਹੇ ਝੂਠੇ ਬਹਾਨੇ ਬਨਾਂਵਦੀਆਂ ਹਨ ਲਾਗੀਆਂ ਦੇ ਸਾਥ ਚਲੀਆਂ ਜਾਂਦੀਆਂ ਹਨ ਅਰ ਧਰਮਸ਼ਾਲ ਵਿਖੇ ਜਾਂਦੀ

ਨੂੰ ਬੋਲੀਆਂ ਮਾਰਦੇ ਹਨ ਹੇ ਸਿਖੋ ਤੁਸੀਂ ਵਾਹਿਗੁਰੂ ਬੋਲਹੁ ਇਹਨਾਂ ਦਾ ਪਾਪ ਇਹਨਾਂ ਨੂੰ ਖਾਏਗਾ ਤੁਹਾਡਾ ਪੁੰਨ ਪਾਠ ਤੁਹਾਨੂੰ ਤਾਰੇਗਾ ਜੇਹੜੇ ਭਜਨ ਦੀ ਬਾਣੀ ਤੋਂ ਰਹਿਤ ਹਨ ਓਹਨਾਂ ਨਾਲ ਹੱਸ ਕੇ ਬਾਤਾਂ ਕਰਦੀਆਂ ਹਨ ਜਿਹੜੇ ਭਜਨ ਬਾਣੀ ਵਾਲੇ ਤਪਸਵੀ ਹਨ ਉਹਨਾਂ ਕੋਲੋਂ ਪੜਦੇ ਕਰਦੇ ਹਨ ਤੁਸੀਂ ਏਹਨਾਂ ਦੀ ਮੱਤ ਕੂਏਂ ਮੇਂ ਡਾਲੋ। ਮਾਰਵੜੀਏ ਰਾਜੇ ਦਰਸ਼ਨ ਕਰਨੇ ਕੋ ਆਏ ਗੁਰੂ ਕੀ ਸੰਗਤ ਕਉ ਦੇਖ ਕਰ ਕਹਿਣੇ ਲਗੇ ਤੁਹਾਡੇ ਸਿੰਘ ਸੁੰਦਰ ਹਨ ਸਾਡੇ ਭੀ ਹੋਵਨ ਬਚਨ ਹੂਆ ਤੁਸੀਂ ਗੁਰਾਂ ਦਸਾਂ ਪਾਤਿਸ਼ਾਹੀਆਂ ਦੀਆਂ ਮੂਰਤਾਂ ਲਿਖਵਾਕੇ ਆਪਣੀ ਘਰੀਂ ਮੰਦਰਾਂ ਮੇਂ ਲਗਵਾ ਕਰ ਰਖਹੁ ਜਾਂ ਲੜਕੀ ਮਾਤਾ ਕੇ ਗਰਭ ਵਿਖੇ ਪ੍ਰਵੇਸ਼ ਕਰੈ ਓਸ ਵੇਲੇ ਗੁਰੂ ਕੀ ਮੂਰਤ ਕਾ ਦਰਸ਼ਨ ਕਰੇ ਸ਼ਬਦ–'ਗੁਰ ਕੀ ਮੂਰਤ ਮਨ ਮਹਿ ਧਿਆਨ ॥ ਸਤਿਗੁਰ ਮੂਰਤ ਕੇ ਬਲਿ ਜਾਉ ॥' ਰਾਣੀਆਂ ਅੰਮ੍ਰਿਤ ਵੇਲੇ ਦਰਸ਼ਨ ਕਰਨਗੀਆਂ ਤਾਂ ਤੁਸਾਂ ਦੀ ਅੰਸਾ ਸੁੰਦਰ ਪੈਦਾ ਹੋਵੇਗੀ ਤੁਹਾਡੇ ਦੇਸ਼ ਵਿਚ ਕੋਈ ਖੂਨ ਕਰੇ ਉਸ ਕਉ ਫਾਂਸੀ ਸੂਲੀ ਨਹੀਂ ਦੇਵਣਾ ਸਿਰ ਚੋਟੀ ਮੂੰਹ ਕਾਲਾ ਕਰ ਗਧੇ ਉਪਰ ਬੈਠਾਇ ਜੁਤੀਆਂ ਦਾ ਹਾਰ ਗਲੈ ਪਹਿਣਾਏ ਦੇਸ ਨਿਕਾਲਾ ਕਰ ਦੇਣਾ ਸੰਗਤ ਅਰਜ਼ ਕਰੀ ਜੀ ਅਸਾਂ ਕਥਾ ਭਾਗਵਤ ਦੀ ਸਰਵਣੀ ਕਰੀ ਸੀ ਪਿਛੇ ਜੋ ਰਿਖੀ ਮੁਨੀ ਹੋਏ ਹਨ ਓਹਨਾਂ ਨੂੰ ਪਤ ਵੈਰਾਗ ਧਾਰ ਕੇ ਫੇਰ ਭੋਗਾਂ ਦੀ ਇਛਾ ਜਾਗ ਉਠਦੀ ਹੈ ਉਹ ਜਾ ਕੇ ਰਾਜਿਆਂ ਦੇ ਬੂਹੇ ਧਰਨਾਂ ਮਾਰ ਕੇ ਰਾਜ ਪੁਤ੍ਰੀਆਂ ਦੇ ਨਾਲ ਬਿਆਹ ਕਰਦੇ ਹਨ ਗੁਰੂ ਨਾਨਕ ਦੇ ਸਿਖਿਆ ਵਾਲੇ ਤੇ ਸਿਰੀ ਚੰਦ ਦੇ ਭੇਖ ਧਾਰਨ ਵਾਲੇ ਕਿਸੇ ਕਿਸੇ ਰਾਜੇ ਦੀ ਬੇਟੀ ਵਿਆਹੀ ਨਹੀਂ ਹੈ ਜੀ ਤਪੀ ਜਟਾ ਜੂਟ ਰਹੇ ਹਨ ਬਚਨ ਹੂਆ 'ਜਹ

ਬਿਖਿਆ ਸਗਲੀ ਤਜੀ ਲੀਓ ਭੇਖ ਬੈਰਾਗ ॥ ਕਹੁ ਨਾਨਕ ਸੁਣ ਰੇ ਮਨਾ ਤਿਹ ਨਰੁ ਮਾਥੇ ਭਾਗ ॥ ਸਿਖੋ ਸੰਤੋ ਭਗਤੋ ਗੁਰੂ ਨਾਨਕ ਜੀ ਦੀ ਬਾਣੀ ਜਿਸਨੂੰ ਪ੍ਰਾਪਤ ਹੋਈ ਹੈ ਊਚ ਨੀਚ ਕੋ ਉਨਾਂ ਦੇ ਬਿਕਾਰ ਦੂਰ ਹੋ ਗਏ ਹਨ ॥ ਸ਼ਬਦ ਉਡਤੇ ਜਾਨਵਰ ਕਬੂਤਰ ਕੀ ਛਾਉਂ । ਕੇਤੇ ਖਾਕ ਹੂਏ ਕੋਈ ਪੂਛੇ ਨ ਨਾਉਂ ॥ ਪਿਛਲੇ ਰਿਖੀਆਂ ਦੀਆਂ ਬਾਤਾਂ ਸੁਣਕੇ ਲਾਜ ਆਉਂਦੀ ਹੈ ਸਿੰਙੀ ਰਿਖੀ ਆਦਿਕ ਸਭਨਾ ਦਾ ਏਹੋ ਹਾਲ ਗੋਕਰਨ ਗਊ ਕੇ ਪੇਟੋਂ ਦਿਜ ਰਿਖੀ ਦਾ ਪੁਤ ਸਿੰਙੀ ਰਿਖ ਹਰਣੀ ਦੇ ਉਦਰਥੀਂ ਜਬੂ ਦੀਪ ਰਾਜਾ ਗਿਦੜੀ ਕੇ ਪੇਟੋਂ ਰਿਖੀ ਦਾ ਪੁਤ ਸੀ ਮਛੋਦਰੀ ਮਛੀ ਦੇ ਪੇਟੋਂ ਰਿਖੀ ਬਿੰਦ ਸੀ ਬਾਰਾਂ ਸੂਰਜ ਕਸਮ ਦੇ ਪੁਤ ਹੰਸਨੀ ਪੰਖਨੀ ਦੇ ਪੇਟੋਂ ਰਿਖੀ ਬਿੰਦ ਸੀ ਸ਼ਬਦ ॥ ਸੋਈ ਕਰਮ ਕਮਾਈ ਜਿਤ ਮੁਖ ਉਜਲਾ ॥ ਇਸਤ੍ਰੀ ਤੋਂ ਪੁਤ ਪੈਦਾ ਕਰਣਾ ਯੋਗਯ ਹੈ ਬੀਬੀ ਅਰਜ ਕੀਤੀ ਹੇ ਗੁਰੂ ਜੀ ਮੇਰੇ ਸੌਹਰੇ ਸੱਸ ਮੈਨੂੰ ਦੁਖ ਦੇਂਦੇ ਹੈਨ ਰਹਿਮ ਨਹੀਂ ਕਰਦੇ ਗੁਰੂ ਜੀ ਕਿਹਾ ਬੀਬੀ ਜੇ ਤੂੰ ਚੁਪ ਕਰ ਰਹੇਂਗੀ ਤਾਂ ਸਫਾ ਓਨਾ ਦੀ ਉਠ ਜਾਏਗੀ ਜੋ ਕੁਛ ਥੋੜਾ ਬਹੁਤ ਅਗੋਂ ਬੋਲੇਂਗੀ ਤਾਂ ਓਨਾਂ ਦੀ ਜੜ ਹੁਛ ਅੜੀ ਰਹੇਗੀ ਤੂੰ ਅਪਨੀ ਜਾਨ ਨਾ ਗਵਾਈਂ ਜ਼ਹਿਰ ਖਾ ਕੇ ਜਾਂ ਫਾਹੇ ਨਾਲ। ਇਕ ਸਾਧ ਆਨ ਅਰਜ਼ ਕਰੀ ਗੁਰੂ ਜੀ ਮੈਨੂੰ ਬਿਦੋਸੇ ਨੂੰ ਗ੍ਰਹ-ਸਤੀਆਂ ਮਾਰਿਆ ਹੈ ਮੈਂ ਭੀ ਬਦ ਅਸੀਸਾਂ ਦਿਤੀਆਂ ਹੈਨ ਬਚਨ ਹੋਇਆ ਹੇ ਸੰਤ ਜੀ ਜੇਕਰ ਤੁਸੀਂ ਨਾ ਬੋਲਦੇ ਤਾਂ ਓਨਾਂ ਦੀ ਜੜ ਉਖੜ ਜਾਣੀ ਜੀ ਹੁਣ ਦੁਖ ਪਾਂਓਣਗੇ ਪਰ ਵਸਦੇ ਰਹਿਣਗੇ ਦਇਆ ਬਿਨ ਸਿਧ ਕਸਾਈ ॥ 'ਕਬੀਰ ਕਲ ਜੁਗ ਕਾਲੀ ਬਦਲੀ ਝੜ ਝੜ ਪੈਣ ਅੰਗਿਆਰ ॥ ਸੰਤ ਨ ਹੋਤੇ ਜਗਤ ਮੈ ਜਲ ਮਰਤਾ ਸੰਸਾਰ ॥' ਹੇ ਸਿਖੋ ਗੁਰੂ ਨਾਨਕਾ

ਜੀ ਕੀ ਬਾਣੀ ਕਾ ਜਿਨਕੇ ਅਸਰ ਹੂਆ ਉਨ ਕਉ ਵਿਸ਼ੇ ਫੁਰਦੇ ਹੀ ਨਹੀਂ ਜਿਨਾਂ ਨੂੰ ਵਿਸ਼ੇ ਫੁਰਣ ਓਹ ਸਾਧੂ ਠਗਾਂ ਥੀ ਬੀ ਉਪਰ ਹੈਨ ਅਰ ਪਿਛਲੀਆਂ ਗੱਲਾਂ ਲਿਖੀਆਂ ਝੂਠ ਲਿਖੀਆਂ ਹੈਨ ਰਾਜੇ ਆਪਣੀਆਂ ਧੀਆਂ ਕੰਗਾਲਾਂ ਰਿਖੀਆਂ ਨੂੰ ਨਹੀਂ ਸੀ ਦਿੰਦੇ ਰਾਜੇ ਆਪਣੇ ਥੋਂ ਨੀਚੇ ਨਾਲ ਸਾਕ ਹੀ ਨਹੀਂ ਸੀ ਕਰਦੇ ਹਮੇਸ਼ਾਂ ਉਚੇ ਨਾਲ ਸਾਕ ਕਰਦੇ ਸੀ ਜੇਹੜੇ ਮੰਦ ਵੈਰਾਗੀ ਕਾਰਨ ਵੈਰਾਗੀ ਸਨ ਕਾਮਦੇ ਬਝੇ ਹੋਏ ਹਨ ਰਾਜਿਆਂ ਦੇ ਅਗੇ ਜਾਇਕੇ ਸਵਾਲ ਕਰਦੇ ਸੇ ਹੇ ਰਾਜਨ ਪੁਤਰ ਬਿਨਾ ਗਤੀ ਨਹੀਂ ਸਾਨੂੰ ਇਸਤ੍ਰੀ ਦੇਵਹੁ ਰਾਜੇ ਓਨਾਂ ਕੇ ਵੇਸਵਾ ਰਾਮਾਜਾਨੀ ਛਡਦੇ ਸਨ ਜਬ ਤਕ ਓਨਾਂ ਨੂੰ ਭੋਗਾਂ ਦੀ ਇੱਛਾ ਰਹਿੰਦੀ ਸੀ ਓਹ ਵੇਸਵਾ ਗਮਨ ਕਰਦੇ ਸੀ ਫੇਰ ਓਹ ਵੇਸਵਾ ਛੋਡਕੇ ਚਲੇ ਜਾਂਦੇ ਸੀ ਓਹੀ 'ਵੇਸਵਾ ਫੇਰ ਧਰਮ ਪੁਰੇ ਵਿਚ ਬੈਠ ਜਾਂਦੀਆਂ ਸਨ ਵੇਸਵਾ ਦੇ ਘਰ ਪੁਤਰ ਜਨਮ ਓਹ ਨਾਮ ਧਰਾਇਓ ਧ੍ਰਿਗਟੀ' ਓਸ ਨਾਮ ਐਸੇ ਰਖੇ ਜਾਂਦੇ ਸਨ ਸ਼ਬਦ ॥ 'ਰਹੁਤ ਹੇਤ ਤਿਰੀਆ ਸਿਉਂ ਕਰਹੀ॥ ਰੁਧਰ ਮੂਤਰ ਕਉ ਧਾਮ ਨਗਨ ਆਗੇ ਕਰ ਧਰਹੀ ਓਹਨਾਂ ਕੀ ਉਲਾਦ ਕੇ ਜਿਸ ਪ੍ਰਕਾਰ ਆਗੇ ਕਹਾ ਹੈ। ਇਕ ਸਿਖ ਅਰਜ ਕਰੀ ਹੇ ਗੁਰੂ ਗਰੀਬ ਨਿਵਾਜ ਮੇਰੇ ਪਾਸ ਧਨ ਸੀ ਓਹ ਮੈਂ ਅਮਾਨਤ ਰਖਿਆ ਸੀ ਓਹ ਮੁਕਰ ਪਿਆ ਹੈ ਬਚਨ ਹੋਇਆ ਹੇ ਸਿੱਖਾ ਏਹ ਧਨ ਏਸੇ ਦਾ ਹੀ ਸੀ ਤੂੰ ਸਬਰ ਕਰ ਜੇ ਤੇਰਾ ਧਨ ਹੁੰਦਾ ਪੁੰਨ ਕਰਦੋਂ ਖਰਚ ਕਰਦੋਂ, ਹੁਣ ਤੂੰ ਅੱਧਾ ਧਨ ਲੈ ਲੈ ਹੋਰ ਸਗਲਾ ਜਾਨ ਦੇਹ ॥ ਗੁਰੂ ਗੋਬਿੰਦ ਸਿੰਘ ਸੁਖਦਾਈ ॥ ਸੰਗਤਿ ਪ੍ਰਤਿ ਇਹ ਕਥਾ ਸੁਣਾਈ ॥ ਸਬ ਗੁਰ ਵਾਕ ਲਏ ਪ੍ਰਾਪਤਿ ਕਰ ॥ ਸੰਗਤ ਸਗਰੀ ਹਿਰਦੇ ਅਨੰਦ ਕਰ ॥ ੧੦੭ ॥

ਆਗੇ ਸਾਖੀ ਏਕ ਸੌ ਆਠਵੀਂ ਪ੍ਰਾਰੰਭ ਹੋਈ ॥

ਇਸਤ੍ਰੀ ਤਜੀ ਸਗਲ ਸੰਸਾਰਾ ॥ ਯਾਰਨ ਕੇ ਸੁਤ ਹੋਇ ਭੁਜੰਗੀ ॥ ਜੋ ਵਿਵਾਹ ਤੇ ਅਨੰਦ ਪੜ੍ਹਾਏ ਥੋਂ ਬਿਨਾਂ ਪੁਤਰ ਪੈਦਾ ਕਰਦੇ ਹਨ ਤੀਵੀਂ ਪਰ ਪੁਰਖੇ ਥੋਂ ਇਸ ਕਾ ਨਾਮ ਯਾਰਨ ਕੇ ਸੁਤ ਭੁਜੰਗੀ ਹੈਂ ਜਦ ਸੇ ਰਾਜੇ ਇਕ ਦੂਜੇ ਦੀ ਮੰਗ ਨੂੰ ਜੋਰ ਸੇ ਵਿਆਹ ਲੈਂਦੇ ਸੀ ਇਸ ਵਾਸਤੇ ਮਹਾਭਾਰਤ ਵਿਖੇ ਲਿਖਿਆ ਹੈ ਸਤ ਬਰਸ ਦੀ ਕੰਨਯਾਂ ਦਾ ਵਿਆਹ ਕਰਨਾ ਅਸਮੇਧ ਕਾ ਜੱਗਯ ਹੈ ਇਹ ਇਸ ਗਲ ਤੋਂ ਡਰਦਿਆਂ ਲਿਖਿਆ ਹੈ ਸੀ ਧੀਅ ਨੂੰ ਜੁਆਨ ਕਰਕੇ ਸਾਰੇ ਰਾਜੇ ਵਿਆਉਂਦੇ ਸੀ ਜਦ ਤੁਰਕ ਗਿਲਜ ਹਿੰਦ ਕਉ ਲੁਟ ਕੇ ਲੈ ਜਾਂਦੇ ਸੀ ਜੋ ਸੁੰਦਰ ਰੂਪ ਇਸਤਰੀ ਹੁੰਦੀ ਸੀ ਉਸ ਨੂੰ ਲੁਟ ਕੇ ਲੈ ਜਾਂਦੇ ਸੀ ਇਸ ਭਾਰੀ ਡਰ ਦੇ ਕਾਰਣ ਇਸ ਹਿੰਦ ਮੇਂ ਤੀਵੀਆਂ ਵਾਸਤੇ ਪੜਦੇ ਸਤਰ ਬੁਰਕੇ ਰਖਣੇ ਲਗ ਪਏ ਸੀ ਸ਼ਬਦ 'ਅੰਦਰ ਪੜ ਕੇ ਪਾਪ ਕਮਾਵੈ ਸੋ ਚਹੁੰ ਕੁੰਟੀ ਜਾਣੀਐ' ਤੈਸੇ ਹੋਰ ਟਾਪੂਆਂ ਮੇਂ ਭੀ ਘੁੰਡ ਨਹੀਂ ਕਢਦੇ ਘੁੰਡ ਦਾ ਕਢਨਾ ਮੂਰਖ ਤਾਈ ਹੈ ਜੋ ਪਾਪ ਤੇ ਚੋਰੀ ਪਰ ਪੁਰਖੇ ਦੀ ਸੰਗਤ ਤੋਂ ਡਰਨਾ ਇਸ ਕਾ ਨਾਮ ਸਤਰ ਹੈ ਅੰਗਰੇਜ਼ ਬਾਹਰ ਮੁਖੀ ਸਤਰ ਨਹੀਂ ਮੰਨਦੇ 'ਦਿਲੋਂ ਮੁਹਬਤ ਜਿਨ ਸੇਈ ਸੱਚਿਆ' ਉਤਰ ਦਖਣ ਪੂਰਬ ਪਸਚਮ ਤੇ ਕਸ਼ਮੀਰ ਬਹੂ ਬੇਟੀ ਘੁੰਡ ਨਹੀਂ ਕਢਦੀ ਧੀ ਐਸਾ ਨੂੰਹ ਕਾ ਲਿਹਾਜ਼ ਰਖਦੇ ਹੈਨ ਜੋ ਸਤਰ ਤੇ ਘੁੰਡ ਮੇਂ ਪਾਪ ਜ਼ਿਆਦਾ ਕਰਦੇ ਹੈਨ ਕਈਆਂ ਨੇ ਨੂੰਹਾਂ ਥੋਂ ਸੁਤ ਪੈਦੇ ਕੀਤੇ ਦੇਖੇ ਹੈਨ ਇਕ ਹੋਰ ਰਵਾਜ ਬਹੁਤ ਹਾਣਤ ਵਾਲਾ ਹੈ ਜੋ ਲੋਕ ਧੀਆਂ ਕਉ ਮਾਹੇ ਮਾਹੀ ਮੰਗਣੇ ਚਾੜ੍ਹ ਦਿੰਦੇ ਹਨ ਅਰ ਲਾਜਮ ਨਹੀਂ ਹੁੰਦੇ ਮੋਹ ਦੇ ਮਹੀਨੇ ਜੈਸੇ ਸ਼ਾਹੂਕਾਰ

ਧਨੀ ਓਹ ਤੈਸੇ ਕਮੀਨੇ ਫੇਰ ਓਹਨਾਂ ਧੀਆਂ ਕੇ ਵਿਆਹ ਤੇ ਹਜ਼ਾਰਾਂ ਰੁਪਏ ਲਗਾ ਕਰ ਕਰਤੂਤ ਕਰਨੀ ਬੜੇ ਲਾਜ਼ਮੀ ਤੇ ਅਫਸੋਸ ਦੀ ਬਾਤ ਹੈ ਇਹ ਭਾਰਾ ਦੋਸ਼ ਹੈ ਇਕ ਦਮੜੀ ਦੇ ਗੋਹੇ ਲਕੜੀਆਂ ਲਈ ਧੀਆਂ ਨੂੰ ਕਹਿਣਾ ਜਾਓ ਮੰਗਤੀਆਂ ਬਣ ਕਰ ਸਾਰਾ ਸ਼ਹਿਰ ਮੰਗੋ । ਇਕ ਸਿਖ ਨੇ ਆਇਕੇ ਅਰਜ ਕਰੀ ਹੇ ਗੁਰੂ ਜੀ ਫਕੀਰ ਗੁਲਾਬ ਦਾਸੀਏ ਸਿੰਘਾਂ ਦੇ ਪੁਤ੍ਰ ਕਾ ਸਿਰ ਮੁੰਨ ਕਰ ਸਿੰਘ ਧਰਮ ਤੋਂ ਭਰਿਸ਼ਟ ਕੀਤਾ ਸਿੰਘ ਦਾ ਸੀਸ ਮੁੰਨਣਾ ਤੇ ਸੀਸ ਕਾਟ ਦੇਣਾ ਇਕ ਸਮਾਨ ਪਾਪ ਹੈ ਜਿਥੇ ਕੋਈ ਗਰੀਬ ਦਾਸੀ ਫਕੀਰ ਹੈ ਓਹਨਾਂ ਦੇ ਨਾਲ ਗੁਰੂ ਘਰ ਦੇ ਸਿੰਘ ਸਾਧ ਵਰਤਨੋਂ ਹਟ ਗਏ ਹਨ ਓਹਨਾਂ ਇਸ ਵਾਸਤੇ ਸ੍ਰੀ ਗੁਰੂ ਨਾਨਕ ਜੀ ਦੇ ਇਸ਼ਟ ਕੀ ਨਿੰਦਿਆਂ ਬਹੁਤ ਲਿਖੀ ਹੈ ਐਸੇ ਐਸੇ ਸਖਤ ਸਖਤ ਬੋਲੇ ਓਹਨਾਂ ਲਿਖੇ ਹਨ, 'ਸਭੇ ਰਸਾਤਨ ਜਾਹਿਗੇ ਜਿਉਂ ਨਾਨਕ ਜੈਸੇ ਪੰਥ ॥' ਗੁਰੂ ਜੀ ਬਚਨ ਕੀਤਾ ਜੋ ਕੋਈ ਗੁਰੂ ਕੀ ਸੰਗਤ ਵਿਚੋਂ ਸਿੰਘ ਸ਼ੰਤ ਇਨ੍ਹਾਂ ਦੀ ਸੰਗਤ ਕਰੇਗਾ ਓਹ ਦੁਖ ਪਾਵੇਗਾ ਅਰ ਨਰਕ ਦਾ ਅਧਿਕਾਰੀ ਹੋਵੇਗਾ ਏਹ ਖਬਰ ਸਾਰੇ ਗੁਰਦਵਾਰਿਆਂ ਮੈਂ ਹੋ ਗਈ ਭਈ ਇਨ੍ਹਾਂ ਦੀ ਸੰਗਤ ਨਾ ਕਰਹੁ ਏਹ ਤੁਰ ਘਰਕੇ ਨਿੰਦਕ ਹੈਨ ਬਹੁਤ ਭਰਿਸ਼ਟ ਹੈਨ ਅਰ ਦੁਸ਼ਟ ਹੈਨ ਗੁਰੂ ਕੇ ਸਿਖਾਂ ਦੇ ਮਾਂਗਤ ਭਿਛਕ ਹੈਨ ਲੂਣ ਹਰਾਮੀ ਕੁਕਾਮੀ ਹੈਨ ਬੇਪੀਰ ਹੈਂ ਸਿਖ ਸੰਗਤ ਇਹ ਵਾਰਤਾ ਸੁਣ ਕਰ ਸਤਿਗੁਰਾਂ ਦੇ ਚਰਨੀ ਲਗੇ ਅਰ ਕਹਾ ਹੇ ਗੁਰੂ ਜੀ ਪਿਛਲਾ ਗੁਨਾਹ ਬਖਸ਼ੋ ਜੀ ਗੁਰੂ ਸਚੇ ਪਾਤਿਸ਼ਾਹ ਬਖਸ਼ਿੰਦ ਬਖਸ਼ਿਆ ਸੰਗਤ ਨਿਹਾਲ ਹੋਈ ॥ ੧੦੯ ॥ ਬੋਲੋ ਜੀ ਵਾਹਿਗੁਰੂ ॥

## ਆਗੇ ਸਾਖੀ ਹੋਰ ਚਲੀ

ਗੁਰੂ ਸਚਾ ਪਾਤਿਸ਼ਾਹ ਕਲਗੀਧਰ ਦਸਵੇਂ ਪਾਤਿਸ਼ਾਹ ਦੀਵਾਨ ਲਗਾਇਆ ਸਿਖ ਸੰਗਤ ਦੂਰੋਂ ਦੂਰੋਂ ਦੇਸਾਂ ਦੀ ਗੁਰੂ ਕੇ ਦਰਸ਼ਨ ਕਉ ਆਈ ਆਇ ਮਥਾ ਟੇਕਿਆ ਹਥ ਜੋੜ ਬੇਨਤੀ ਕਰੀ ਹੇ ਗੁਰੂ ਜੀ ਅਸਾਂ ਬਹੁਤ ਹਿੰਦੂਆਂ ਤੇ ਸਿੰਘਾਂ ਰਲਕੇ ਸਲਾਹ ਕਰੀ ਹੈ ਜੀ ਜੋ ਖੁਸਰੇ ਨੂੰ ਵਿਆਹ ਜਾਂ ਪੁਤ ਜੰਮੇ ਦੀ ਵਧਾਈ ਦੇਣੇ ਦਾ ਸਾਨੂੰ ਕੁਛ ਫਾਇਦਾ ਤੇ ਪੁੰਨ ਕੋਈ ਨਹੀਂ ਏਹ ਸਾਡੇ ਧਰਮ ਦੇ ਨਿਸ਼ਟ ਕਰਨੇ ਵਾਲੇ ਵੈਰੀ ਹਨ ਦੇਖੋ ਗ੍ਰਹਸਤੀਆਂ ਦੀਆਂ ਧੀਆਂ ਨੂੰਹਾਂ ਪੀਹਣਾ ਤੇ ਕੱਤਣਾ ਅਨੇਕ ਤਰਾਂ ਸੇ ਮਿਹਨਤ ਕਰਕੇ ਨਿਰਬਾਹ ਕਰਦੀਆਂ ਹਨ ਏਹ ਤੁਰਕ ਖੁਸਰੇ ਓਨਾਂ ਥੋਂ ਵਧ ਨਹੀਂ ਬਰਕਰਾਰ ਮਿਹਨਤ ਕਰਕੇ ਨਿਰਬਾਹ ਕਰਨ ਲਾਇਕ ਹਨ ਮੁਸਲਮਾਨਾਂ ਦੀ ਸ਼ਰਾ ਵਿਚ ਏਨਾਂ ਨੂੰ ਕਿਰਤ ਕਰਕੇ ਖਾਣੇ ਦਾ ਹੁਕਮ ਹੈ ਏਹ ਸਭ ਲੋਕਾਂ ਦੀਆਂ ਭੁਲਾਂ ਹੈਂ ਜੋ ਖੁਸਰੇ ਦਾ ਲਿਹਾਜ ਕਰਦੇ ਹੈਨ ਸਾਡੇ ਧਰਮ ਦਾ ਜੋ ਰੱਛਕ ਹੋਵੇ ਸੋਢੀ ਬੇਦੀ ਹੋਰ ਸਿਖ ਸਾਧ ਓਸ ਕਉ ਦੇਣਾ ਪਵਿਤ੍ਰ ਹੈ ॥ ਜਿਸ ਦੇ ਘਰ ਪੁਤਰ ਜੰਮੇ ਓਹ ਜਾ ਕੇ ਧਰਮਸਾਲਾ ਵਿਖੇ ਗੁਰੂ ਗਰੰਥ ਸਾਹਿਬ ਜੀ ਕੇ ਆਗੇ ਪੁਤਰ ਕਉ ਮਥਾ ਟਿਕਾਵੇ ਪੁੰਨ ਬਹੁਤ ਹੋਵੇਗਾ ਜਿਸਦੇ ਘਰ ਪੁਤਰ ਜਨਮੇ ਧਰਮਸਾਲਾ ਮੇਂ ਜਥਾ ਸਕਿਤ ਦੇਵੇ ਯਾ ਸੰਗਤ ਮੇਂ ਪ੍ਰਸਾਦਿ ਬਾਂਟਨਾ ਸੁਫਲ ਹੈ ਖੁਸਰੇ ਦਾ ਦੇਣਾ ਪੁੰਨ ਨਹੀਂ ਸਗੋਂ ਡੰਨ ਹੈ ਜੋ ਵਧਾਈ ਦੇਣ ਥੋਂ ਇਨਕਾਰ ਕਰੇ ਓਸਦੇ ਘਰ ਅਗੇ ਖੜੇ ਹੋਇ ਕਰ ਇਹ ਆਖਣ ਲਗ ਜਾਂਦੇ ਹੈਨ ਕਿ ਜੇਕਰ ਤੂੰ ਸਾਨੂੰ ਵਧਾਈ ਨਹੀਂ ਸੀਂ ਹੀ ਦੇਣੀ ਤਾਂ ਇਸਨੂੰ ਤੁਸਾਂ ਗਰਭ ਵਿਖੇ ਹੀ ਕਿਉਂ ਪੈਣ ਦਿਤਾ ਸੀ ਹੇ ਗੁਰੂ ਜੀ

ਜੇਹੜਾ ਕੁਛ ਨਾ ਦੇਵੇ ਉਸਦੇ ਦੇ ਅਗੇ ਨੰਗਿਆ ਹੋ ਕੇ ਨਚਣ ਲਗ ਪੈਂਦੇ ਹੈਨ ਤਾਂ ਜਨਾਨੀਆਂ ਬਹੁਤ ਡਰਦੀਆਂ ਹਨ ਓਨਾਂ ਨਾਲ ਡੂੰਮ ਕਜਰ ਨਕਲੀਏ ਪਏ ਪਏ ਚੰਗਾ ਮੰਦਾ ਬੋਲਦੇ ਅਰ ਨਿੰਦਿਆ ਕਰਦੇ ਹੁੰਦੇ ਹੈਨ ਸਿੰਘਾਂ ਨੇ ਆਖਿਆ ਸਾਡੇ ਸਿੰਘ ਪੰਥ ਕੋ ਤੁਰਕ ਦਾ ਸਰਾਪ ਨਹੀਂ ਲਗਦਾ ਤੁਸੀਂ ਚਲੇ ਜਾਓ ਪਿਛਲਾ ਖਾਧਾ ਦਿਤਾ ਤੁਹਾਨੂੰ ਮੁਆਫ ਕੀਤਾ ਹੈ ਅਗੇ ਨੂੰ ਛਡੋ ਓਨਾਂ ਸਗੋਂ ਭੰਡੀ ਬਹੁਤ ਕੀਤੀ ਦੋ ਚਾਰ ਸਿੰਘਾਂ ਰਲ ਕਰਕੇ ਖੂਬ ਪਾਹਨੀ ਜੁਤੀਆਂ ਸੋ ਮਾਰ ਕਰ ਘਰੋਂ ਕਢ ਦਿਤੇ ਕਈ ਆਖਣ ਤੁਸਾਂ ਇਹ ਪਾਪ ਕੀਤਾ ਹੈ ਸਿੰਘਾਂ ਉਤਰ ਦਿਤਾ ਸਾਨੂੰ ਗਊ ਰਖਿਆ ਕਰਣ ਦਾ ਪੁੰਨ ਹੈ ਅਸੀਂ ਬੈਲਾਂ ਥੋਂ ਲਕੜ ਸੋਟੇ ਨਾਲ ਕੰਮ ਲੈਂਦੇ ਹਾਂ ਟਹਿਲ ਕਰਵਾਉਂਦੇ ਹਾਂ ਏਹ ਤੁਰਕ ਗਊ ਨਾਲੋਂ ਉਤਮ ਨਹੀਂ ਸਾਨੂੰ ਹੁਕਮ ਹੈ ਤੁਰਕ ਦਾ ਲਿਹਾਜ ਨਹੀਂ ਕਰਣਾ ਦੇਵਨੇਤ ਸੇ ਇਕ ਪੁਤਰ ਹਿੰਦੂ ਕਾ ਅਰ ਇਕ ਸਿੰਘ ਕਾ ਖੁਸਰੇ ਜਨਮੇ ਸੀ ਤਾਂ ਉਨਾਂ ਦੇ ਲੈਣ ਵਾਸਤੇ ਖੁਸਰੇ ਆਏ ਆਖਣ ਲਗੇ ਜੋ ਖੁਸਰਾ ਜਨਮੇ ਓਸ ਕਉ ਅਸੀਂ ਆਪਣੇ ਵਿਚ ਰਲਾਇ ਕਰ ਮੁਸਲਮਾਨਾਂ ਦੀ ਸ਼ਰਾ ਦੀਨ ਦਾ ਕਲਮਾ ਪੜ੍ਹਾਇ ਕਰ ਗਾਉਣ ਤੇ ਨਚਣਾ ਸਿਖਲਾਇ ਕਰ ਮੰਗਣ ਚਾੜ ਦਿੰਦੇ ਹਾਂ ਫੇਰ ਉਸਦੀ ਖਟੀ ਕਮਾਈ ਖਾਂਦੇ ਹਾਂ ਤੁਸੀਂ ਸਾਨੂੰ ਪੁਤਰ ਦੇ ਦੇਉ ਜੀ ਜੋ ਖੁਸਰੇ ਜਮੇ ਹੈਨ ਸਭ ਹਿੰਦੂ ਤੇ ਸਿੰਘਾਂ ਰਲਕੇ ਸਲਾਹ ਕੀਤੀ ਦੇਖੋ ਕੋਈ ਪਿੰਡ ਵਿਚੋਂ ਆਪਣੇ ਘਰੋਂ ਬਿੱਲੀ ਕੁਤਾ ਆਪਣੇ ਹਾਥ ਫੜਕੇ ਨਹੀਂ ਦੇ ਸਕਦਾ ਸਰਕਾਰ ਭੀ ਕਿਸੇ ਦਾ ਬੱਚਾ ਗੈਰ ਮਜ਼ਹਬ ਕਉ ਜ਼ਬਰ ਦਸਤੀ ਨਹੀਂ ਦੁਵਾ ਸਕਦੀ ਇਕ ਸਿੰਘ ਦਾ ਪੁਤ ਸਾਧ ਨੇ ਸਿਰ ਮੁੰਨਕੇ ਸਾਧ ਕਰ

ਲੀਤਾ ਤਾਂ ਉਸ ਬਾਲਕ ਕਉ ਮਾਪਿਆਂ ਸਿਆਣ ਲਿਆ ਅਰ ਅਦਾਲਤ ਪਾਤਿਸ਼ਾਹੀ ਵਿਚ ਚਿੱਠੀ ਪਾ ਦਿਤੀ ਚੇਲਾ ਬਨਾਉਣ ਵਾਲੇ ਫਕੀਰ ਨੂੰ ਸੱਤ ਸਾਲ ਦੀ ਕੈਦ ਹੋਈ। ਕਹਾ ਤੂੰ ਇਸ ਕੋ ਖੋਹ ਖਾਹ ਕੈ ਸਿਰ ਮੁੰਨਿਆ ਹੈ ਜਬ ਨਰਕਾਂ ਦਾ ਰਾਜ ਸੀ ਉਸ ਵਕਤ ਜੈਸੇ ਹਿੰਦੂਆਂ ਕਉ ਜਬਰਨ ਮੁਸਲਮਾਨ ਕਰ ਲੈਂਦੇ ਸੀ ਹਿੰਦੂ ਤੇ ਪੁਤਰ ਖੁਸਰੇ ਕੇ ਭੀ ਜਬਰਦਸਤੀ ਲੈ ਜਾਂਦੇ ਸੀ ਤੁਰਕਾਂ ਦੇ ਰਾਜੇ ਥੋਂ ਡਰਦੇ ਚੁਪ ਕੀਤੇ ਆਪਣਾ ਬੱਚਾ ਪੈਦਾ ਕੀਤਾ ਦੇ ਛਡਦੇ ਸੀ ਅਬ ਤੋ ਸਾਡੇ ਉਪਰ ਸਰਕਾਰ ਇਨਸਾਫ ਦੀ ਅਦਾਲਤ ਕਰੇਗੀ ਤੁਰਕਾਂ ਦੇ ਰਾਜ ਵਿਚ ਕਈ ਲੋਕ ਲੌਂਡਾ ਲੌਂਡੀ ਬੇਚ ਲੈਂਦੇ ਸੀ ਅਗੇ ਤਾਂ ਹੁਣ ਸਰਕਾਰ ਅੰਗ੍ਰੇਜ਼ੀ ਬਰਦੇ ਫਰੋਸ਼ਾਂ ਨੂੰ ਬਹੁਤ ਸਜ਼ਾ ਦੇਵੇਗੀ। ਕਦੀਮ ਥੋਂ ਲੈਕੇ ਪਾਂਡਵਾਂ ਰਾਜਿਆਂ ਥੋਂ ਲੈਕੈ ਪਰੇ ਥੀ ਉਰੇ ਥੀ ਕੋਈ ਭੀ ਪੁਤ ਖੁਸਰੇ ਕੋ ਘਰੋਂ ਤਯਾਗਨ ਨਹੀਂ ਸੀ ਕਰਦੇ ਖੁਸਰੇ ਕੇ ਪੁਤਰ ਕੋਈ ਨਹੀਂ ਸੀ ਦੇਂਦਾ ਜੈਸੇ ਬਿਪਤਾ ਕੇ ਸਮੇਂ ਵਿਰਾਟ ਰਾਜੇ ਦੇ ਘਰ ਵਿਖੇ ਖੁਸਰੇ ਦਾ ਸਰੂਪ ਨਾਮ ਬਹਿਨਲਾ ਬਣਾ ਕੇ ਅਰਜਨ ਪਾਂਡੋ ਰਿਹਾ ਸੀ ਰਾਜੇ ਦੀਆਂ ਬਹੂਆਂ ਬੇਟੀਆਂ ਕਉ ਵਿਦ੍ਯਾ ਪੜ੍ਹਾਈ ਸੀ ਮਹਾਂ ਭਾਰਤ ਵਿਖੇ ਲਿਖਿਆ ਹੈ ਇਸ ਵਾਸਤੇ ਕਦੇ ਹਿੰਦੂ ਕਾ ਪੁਤਰ ਖੁਸਰਾ ਤੁਰਕ ਖੁਸਰੇ ਦੀ ਸੰਗਤ ਨਾ ਕਰੇਗਾ ਕਾਮ ਸੇ ਪਰ ਇਸਤ੍ਰੀ ਦੀ ਸੰਗਤ ਦਾ ਖੁਸਰਾ ਭਾਗੀ ਨਹੀਂ ਨਿਰਦੋਸ਼ ਸੰਗ ਹੈ ਭਰਮ ਕੋਈ ਨਹੀਂ ਰਖਦਾ ਸਾਡੇ ਬੇਟੇ ਖੁਸਰੇ ਵਿਦਿਆ ਪੜ੍ਹਨਗੇ ਪੜ੍ਹਉਨਗੇ ਹੱਟੀ ਬ੍ਯਾਪਾਰ ਖੇਤੀ ਬਾੜੀ ਕਰਨਗੇ ਆਪਣੇ ਕੁਟੰਬ ਬੰਸ ਦੀ ਸੇਵਾ ਤੇ ਟਹਿਲ। ਕਰਨਗੇ ਹਮੇਸਾ ਦੇ ਲਈ ਧਰਮਸਾਲਾ ਵਿਚ ਬੈਠ ਕੇ ਬਹੂ ਬੇਟੀ ਨੂੰ ਵਿਦਿਆ ਪੜ੍ਹਾਉਣਗੇ

ਆਪਣੇ ਇਸ਼ਟ ਧਰਮ ਦਾ ਉਪਦੇਸ਼ ਕਰਨਗੇ ਧਨ ਖੱਟਣਗੇ ਸਿਖ ਸਾਧ ਕੀ ਸੇਵਾ ਪ੍ਰੇਮ ਸੇ ਕਰਕੇ ਸੰਤ ਮਹੰਤ ਹੋ ਜਾਵੈਂਗੇ। ਸਾਧ ਭੇਖ ਮੇਂ ਜੋ ਇਸਤ੍ਰੀ ਕਾ ਤਿਆਗ ਰਖੇ ਉਸਦੀ ਪੂਜਾ ਤੇ ਮਾਣ ਬਹੁਤ ਹੁੰਦਾ ਹੈ ਖੁਸਰਾ ਤੇ ਇਸਤ੍ਰੀ ਦਾ ਸੰਗ ਨਹੀਂ ਕਰਦਾ ਬਹੁਤੇ ਹਿੰਦੂ ਤੇ ਸਿੰਘ ਰਲਕੇ ਤੁਰਕਾਂ ਖੁਸਰਿਆਂ ਕਉ ਉਤਰ ਦਿਤਾ ਅਸਾਂ ਪੁਤਰ ਤੁਰਕ ਦੇ ਹਵਾਲੇ ਨਹੀਂ ਕਰਨਾ ਸਾਨੂੰ ਤੁਰਕ ਦੀ ਸੰਗਤ ਦਾ ਪਾਪ ਲਗਦਾ ਹੈ ਤਾਂ ਬਹੁਤ ਖੁਸਰੇ ਰਲ ਇਕੱਠੇ ਹੋਇ ਕਰ ਆਏ ਅੰਨ ਪਾਣੀ ਨਾਂ ਖਾਣ ਸਿੰਘ ਉਨਾਂ ਨੂੰ ਏਹ ਆਖਣ ਇਥੇ ਕਈ ਗਊਆਂ ਬੈਲ ਭੁਖੇ ਰਹਿੰਦੇ ਹੈਨ ਜਿਨਾਂ ਕਉ ਨੀਰਾ ਨਹੀਂ ਮਿਲਦਾ ਤੁਹਾਡ ਪਾਸ ਤਾਂ ਬਹੁਤ ਪਦਾਰਥ ਹੈ ਭਾਵੇਂ ਖਾਵੋ ਭਾਵੇਂ ਨਾ ਖਾਵਹੁ ਅਸੀਂ ਇਸ ਪਾਪ ਕਉ ਨਹੀਂ ਮੰਨਦੇ ਬਥੇਰਾ ਕਲੇਸ਼ ਕਰ ਰਹੇ ਸਿੰਘਾਂ ਨੇ ਮਾਰ ਪੀਟ ਕਰ ਪਿੰਡੋਂ ਕਢ ਦਿਤੇ। ਹਿੰਦੂਆਂ ਅਰ ਸਿਖਾਂ ਆਪਣੇ ਪੁਤ ਖੁਸਰੇ ਖੁਸਰਿਆਂ ਨੂੰ ਨਾ ਦਿਤੇ ਆਪਣੇ ਸਿੰਘ ਧਰਮ ਵਿਚ ਹੀ ਰਖ ਲਏ ਜਿਸ ਲਈ ਹਿੰਦੂਓ ਅਰ ਸਿੰਘੋ ਤੁਸੀਂ ਖੁਸਰਿਆਂ ਨੂੰ ਕੋਈ ਪੁਤ ਨਹੀਂ ਦੇਣਾ ਦੇਖਹੁ ਈਸਾਈਆਂ ਦੇ ਘਰ ਕੋਈ ਪੁਤ ਖੁਸਰਾ ਜੰਮ ਪਏ ਓਹ ਕਦੀ ਖੁਸਰੇ ਕਉ ਨਹੀਂ ਦੇਂਦੇ ਜੋ ਕੋਈ ਹਿੰਦੂ ਪੁਤ ਆਪਣਾ ਖੁਸਰੇ ਤੁਰਕ ਕਉ ਹਵਾਲੇ ਕਰੇਗਾ ਤਾਂ ਓਸ ਕਉ ਕੁਲ ਹਤਿਆ ਦਾ ਬੜਾ ਪਾਪ ਲਗੇਗਾ ਜੈਸੇ ਮੁਸਲਮਾਨਾਂ ਦੀ ਸ਼ਰਾ ਮੇਂ ਮਰੇ ਕਉ ਸਾੜਨਾ ਹਰਾਮ ਹੈ ਤੈਸੇ ਹਿੰਦੂ ਤੇ ਸਿੰਘ ਕਉ ਮੁਸਲਮਾਨ ਹੋਣੇ ਦਾ ਪਾਪ ਹੈ ਜੈਸੇ ਹੋਰ ਪੁਤ ਧੀਆਂ ਹਨ ਤੈਸੇ ਹੀ ਇਸ ਨਿਪੁੰਸਕ ਕਉ ਭੀ ਪੁਤ ਜਾਣ ਕੇ ਰਖ ਲਓ ਬਹੁਤ ਪੁੰਨ ਤੇ ਫਾਇਦਾ ਹੈ ਵਿਧਵਾ ਧੀ ਨਾਲੋਂ ਨਿਰਦੋਸ਼ ਜਾਣਹੁ ਜੈਸੇ ਕਈ ਅੰਸਾਂ

ਲੂਲ੍ਹੇ ਪਿੰਗਲੇ ਅੰਨੇ ਕਾਣੇ ਜੰਮਦੇ ਹੈਂ ਜਿਨਾਂ ਦੀ ਅੰਸਾ ਨਹੀਂ ਹੁੰਦੀ ਉਨ੍ਹਾਂ ਧੀਆਂ ਪੁਤਾਂ ਦਾ ਤਯਾਗ ਨਹੀਂ ਕੀਤਾ ਜਾਂਦਾ ਤੈਸੇ ਇਨ੍ਹਾਂ ਦਾ ਤਯਾਗ ਕਰਨਾ ਜੋਗਯ ਨਹੀਂ ਹੈ ॥ ੧੦੯ ॥

## ਆਗੇ ਸਾਖੀ ੧੧੦ ਵੀਂ ਪ੍ਰਾਰੰਭ ਹੋਈ

ਇਕ ਹਿੰਦੂ ਫਕੀਰ ਆਖਿਆ ਜੋ ਅਸਾਡੇ ਅਧੀਨ ਤੇ ਵੱਸ ਹੋ ਜਾਏ ਤੇ ਜੇ ਸਾਡੀ ਸੰਗਤ ਤੇ ਸੇਵਾ ਕਰੇ ਅਸੀਂ ਉਸ ਸਿੰਘ ਦੇ ਸਿਰ ਨੂੰ ਮੂਨ ਕਰ ਸੁਆਹ ਲਗਾਉਂਦੇ ਹਾਂ ਸਿੰਘਾਂ ਉਤਰ ਦਿਤਾ ਤੁਸੀਂ ਫਕੀਰ ਸਗੋਂ ਬੇਰੁਜ਼ਗਾਰ ਕਰਕੇ ਕੰਗਾਲ ਬਣਾ ਨਿਰਧਨ ਬਿਆਸਰਾ ਪਰਾਧੀਨ ਕਰ ਦਿੰਦੇ ਹੋ ਕਈ ਰੁਜਗਾਰ ਤੇ ਰਾਜਨੀਤ ਦੀ ਤੁਹਾਡੇ ਪਾਸ ਅਕਲ ਮਤ ਹੈ ਨਹੀਂ ਜਿਚਰ ਤਾਈਂ ਊਠ ਚਾਰੇ ਨਗਨ ਫਿਰੇ ਤਾਂ ਆਦਰ ਕਰਦੇ ਹੋ ਜਦੋਂ ਮਾਦਾ ਹੋ ਜਾਏ ਉਸ ਨੂੰ ਓਥੇ ਹੀ ਛੱਡ ਕੇ ਚਲੇ ਜਾਂਦੇ ਹੋ ਅਰ ਫੇਰ ਗ੍ਰਿਹਸਤੀਆਂ ਦੇ ਆਸਰੇ ਤਕਦੇ ਹੋ ਭਈ ਸਾਡੀ ਕੋਈ ਖਬਰ ਲੇਵੇ ਗ੍ਰਿਹਸਤੀਆਂ ਦੇ ਦੁਆਰੇ ਦੀਨ ਹੋ ਕੇ ਭੀਖ ਮੰਗਦੇ ਹੋ ॥ ਸ਼ਬਦ ॥ 'ਨਗਨ ਫਿਰਤ ਜਉ ਪਾਈਐ ਜੋਗ ॥ ਬਨ ਕਾ ਮਿਰਗ ਮੁਕਤ ਸਭ ਹੋਗ ॥ ਕਿਆ ਨਾਗੇ ਕਿਆ ਬਾਪੇ ਚਾਮ ॥ ਜਬ ਨਹੀਂ ਚੀਨਸ ਆਤਮ ਰਾਮ ॥ ਮੂੰਡ ਮੂੰਡਾਏ ਜਉ ਸਿਧ ਪਾਈ ॥ ਮੁਕਤੀ ਭੇਡ ਨ ਗਈਆ ਕਾਈ ॥' ਗ੍ਰਿਹਸਤੀ ਲੋਗ ਫਕੀਰ ਉਸ ਨੂੰ ਆਖਦੇ ਹਨ ਜਿਸਤੇ ਪਾਟਾ ਪੁਰਾਣਾ ਲੀੜਾ ਜੋੜਾ ਹੈ ਜੋ ਅੰਨ ਧਨ ਤੋਂ ਤੰਗ ਹੈ ਨਿਆਸਰਾ ਹੈ ਕੋਈ ਕਰਾਮਾਤ ਕਾ ਨਾਮ ਫਕੀਰ ਨਹੀਂ ਜਿਸਦਾ ਖਾਣਗੇ ਉਸੇ ਨੂੰ ਫਕੀਰ ਕਰਨਗੇ ਫਕੀਰ ਥੋਂ ਫਾਇਦਾ ਨਹੀਂ ਏਹੋ ਅਕਲ ਦਾ ਕਾਇਦਾ ਹੈ ਗ੍ਰਿਹਸਤੀਆਂ ਕੇ ਫਕੀਰ ਲੂਣ ਹਰਾਮ ਹਨ ਜੈਸੇ ਪਾਣੀ ਕਾ ਗੜਾ ਬਣ ਕੇ ਖੇਤੀ ਮਾਰਦਾ ਹੈ ਤੈਸੇ ਫਕੀਰ

ਗ੍ਰਿਹਸਤੀ ਕਾ ਨੁਕਸਾਨ ਕਰੇਗਾ ਇਹਨਾਂ ਦੀ ਸੰਗਤ ਬੁਰੀ ਪਾਪ ਰੂਪ ਹੈ। ਸ਼ਬਦ–'ਘਰ ਹੀ ਬੈਠਿਆਂ ਸਹੁ ਮਿਲੈ ਜੇ ਨੀਯਤ ਰਾਸ ਕਰੇ॥ ਨਾਮ ਫਕੀਰੇ ਪਾਤਸ਼ਾਹ ਮੂਰਖ ਪੰਡਤ ਨਾਉ ॥ ਇਲਤ ਕਾ ਨਾਉ ਚੌਧਰੀ ਕੂੜੇ ਪੂਰੇ ਥਾਉ ॥ ਉਤਰ–ਏਹ ਮੂਰਖਾਂ ਦੇ ਪ੍ਰਸਿੰਨ ਕਰਾਨੇ ਦਾ ਬੋਲਾ ਹੈ ਕੰਗਾਲ ਫਕੀਰ ਕੋ ਬਾਦਸ਼ਾਹ ਕਹਿਣਾ ਮੂਰਖ ਕਉ ਪੰਡਤ ਕਹਿਣਾ ! ਜੋ ਬਹੁਤੀਆਂ ਇੱਲਤਾਂ ਤੇ ਹੁੱਜਤਾਂ ਕਰੇ ਉਸ ਕੋ ਚੌਧਰੀ ਕਹਿਣਾ । ਫਕੀਰਾਂ ਦਾ ਧਨ ਤਿੰਨ ਪਿੰਡ । ਡੰਡਾ ਸੁਨਿਹਿਰਾ ਹਥ ਟਿੰਡ ਮੰਗਦੇ ਫਿਰਹੁ ਪਿੰਡ ਪਿੰਡ । ਜੋ ਮਸਤਾਨ ਸੁਦਾਈ ਕਾ ਨਾਮ ਹੈ ਕਚੇ ਬੋਲੇ ਕਰਣੇਂ ਨਿਰਧਨ ਬਸਤ੍ਰ ਹੀਨ ਖੁਧਿਆ ਕੇ ਵਸ ਸਦਾ ਅਧੀਨ। ਪਾਟੇ ਕੱਪੜੇ ਕਾ ਨਾਮ ਮਸਤਾਨਾ ਪਨ ਹੈ ਘਰ ਮੈ ਅੰਨ ਨਾ ਪੱਕੇਗਾ ਮਸਤਾਨੀ ਹੈ ਭੁਖ ਨੰਗ ਦਾ ਰੂਪ ਦਿਸੇ ਉਸ ਕਾ ਨਾਮ ਮਸਤਾਨਾ ਆਖਦੇ ਹੈਨ ਮਸਤਾਨਾ ਹੋ ਜਾਣਾ ਤੇ ਸੁਖਾਲਾ ਹੈ ਦਾਨਾਇ ਬਣਨਾ ਬੜਾ ਔਖਾ ਹੈ ਜੋ ਅਕਲ ਤੇ ਧਨ ਪੈਦਾ ਕਰੇ ਉਸਦਾ ਨਾਮ ਦਾਨਾਇ ਹੈ ਮਸਤਾਨੇ ਦੇ ਬੋਲੇ ਤੇ ਜੋ ਪਰਤੀਤ ਰਖੇਗਾ ਓਹ ਧੋਖਾ ਖਾਏਗਾ ਮਸਤਾਨੇ ਕਉ ਮੂਰਖ ਬੜਾ ਆਖਦੇ ਹਨ ਸਵਾਲ ਕਰਨਾ ਐਸਾ ਜੈਸੇ ਪ੍ਰਸਾਦਿ ਵਿਚ ਇਕ ਵਾਲ ਪੈ ਜਾਏ ਓਹ ਪ੍ਰਸਾਦਿ ਛਡ ਦੇਈਦਾ ਹੈ ਜਬ ਕਿਸੇ ਕੋ ਸਵਾਲ ਪਾਈਦਾ ਹੈ ਓਸ ਵੇਲੇ ਸਉਵਾਲ ਮੂੰਹ ਵਿਚ ਪੈ ਜਾਂਦਾ ਹੈ ਸ਼ਬਦ–'ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇਕਰ ਹਥ ॥' ਐਸੇ ਬਚਨ ਸੁਣ ਕਰ ਜਿਤਨੇ ਫਕੀਰ ਅਰ ਮਸਤਾਨੇ ਸਨ ਲਾਜਮ ਹੋਇ ਗਏ ਕਹਿਣ ਲਗੇ ਹੇ ਖਾਲਸਾ ਜੀ ਜੋ ਕੁਛ ਆਪ ਨੇ ਲਿਖਿਆ ਅਰ ਕਹਿਆ ਹੈ ਏਹ ਸਭ ਸੱਚ ਹੈ ਫੇਰ ਕਿਹਾ ਖਾਲਸਾ ਜੀ ਅਜ ਦੇਗ ਮਸਤਾਨੀ ਹੈ ਸਿੰਘਾਂ ਸੁਣ ਕਰ ਦੇਰ ਨਾ ਲਾਈ ਝਟ ਪਟ ਰਸਤ

ਬਸਤ ਲਿਆਏ ਪ੍ਰਸਿੰਨ ਕਰ ਦਿਤੇ। ਸ਼ਬਦ—ਘਾਲ ਖਾਇ ਕਿਛੁ ਹਥੋਂ ਦੇਇ ॥ ਨਾਨਕ ਰਾਹ ਪਛਾਣੈ ਸੇਈ ॥ ਅਰਦਾਸਾ ਸੋਧਿਆ ਖਾਲਸੇ ਦੀ ਗੁਰੂ ਦੇਗ ਤੇਗ ਫਤੇ ਰਖੇ। ਸ਼ਬਦ—'ਏਸ ਭੇਖੇ ਥਾਉ ਗ੍ਰਿਹ ਭਲਾ ਜਿਥਹੁ ਕੋ ਵਰਸਾਏ ॥ ਸ੍ਰੀ ਮੁਖਵਾਕ ਪਾਤਿਸ਼ਾਹੀ ੧੦ ਸਵੈਯਾ ॥ ਖੂਕ ਮਲਹਾਰੀ ਗਜ ਗਦਹਾ ਬਿਭੂਤ ਧਾਰੀ ਗਿਦੂਆ ਮਸਾਣ ਬਾਸ ਕਰਯੋਈ ਕਰਤ ਹੈ ॥ 'ਨਾਨਕ ਅਗੈ ਸੋ ਮਿਲੈ ਜਿ ਖਟੇ ਘਾਲੇ ਦੇਇ ॥' ਜੋ ਛਪੇ ਹੂਏ ਚਾਰ ਸਿੰਘ ਸੇ ਬਿਖਰਦ ਉਨਾ ਖੋ ਚਾਰ ਡੰਗ ਬੈਠਿਆਂ ਕਉ ਹੀ ਲੰਘ ਗਏ ਕਿਸੇ ਉਨ੍ਹਾਂ ਦੀ ਪਛਾਨ ਨਾ ਕੀਤੀ ਜੋ ਆਵੈ ਭੇਖ ਧਾਰੀ ਤੇ ਡਿੰਭ ਧਾਰੀ ਕੀ ਸੇਵਾ ਪੂਜਾ ਕਰੈ ਜੋ ਅਤੀ ਮੂਰਖ ਹੈਨ ਭੇਖੀ ਦੀ ਪਛਾਣ ਤੇ ਉਨ੍ਹਾਂ ਕਉ ਭੀ ਹੈ ਸਿੰਘਾਂ ਰਸਤ ਉਨ ਕੋ ਦੇਕਰ ਪ੍ਰਸੰਨ ਕੀਆ। ੧੧੦ ॥

## ਆਗੇ ਸਾਖੀ ੧੧੧ ਵੀਂ ਪ੍ਰਾਰੰਭ ਹੋਈ

ਕੋਠੇ ਗ੍ਰਾਮ ਸ੍ਰੀ ਸਤਿਗੁਰੂ ਬੈਠੇ ਲਾਇ ਦੀਵਾਨ ਆਗੇ ਆਇ ਸਿੰਘ ਜਵਾਨ ਬਚਨ ਹੂਆ ਇਨ੍ਹਾਂ ਭੁਜੰਗੀਆਂ ਨੂੰ ਅੰਮ੍ਰਿਤ ਛਕਾਓ ਸੰਗਤ ਨੇ ਹਾਥ ਜੋੜ ਕਰ ਬੇਨਤੀ ਕਰੀ ਗੁਰੂ ਜੀ ਧਰਮ ਸ਼ਾਸਤ੍ਰ ਤੁਸਾਂ ਲਿਖਿਆ ਹੈ ਜੋ ਕਿਸੇ ਕੀ ਧੀ ਵਿਆਹ ਕਰ ਭੋਗੇ ਆਪਣੀ ਕਿਸੇ ਨਾਲ ਵਿਆਹੇ ਤਾਂ ਉਸਦਾ ਪੁੰਨ ਪਾਪ ਬਰਾਬਰ ਹੁੰਦਾ ਹੈ ਜਿਨ੍ਹਾਂ ਦਾ ਵਿਆਹ ਨਹੀਂ ਹੁੰਦਾ ਅਰ ਵੇਸਵਾ ਆਦਿਕ ਭੋਗਦੇ ਹੈਨ ਉਹਨਾਂ ਦਾ ਕੀ ਹਾਲ ਹੋਵੇਗਾ ਗੁਰੂ ਬਚਨ ਕੀਤਾ ਜਿਨ੍ਹਾਂ ਦੇ ਘਰ ਧੀ ਵਿਆਹੁਣੇ ਕਉ ਨਹੀਂ ਹੋਇ ਓਹ ਧੀ ਮਾਰਨ ਵਾਲਿਆਂ ਕਉ ਉਪਦੇਸ਼ ਦੇਵਣ ਕਿ ਤੁਸੀਂ ਧੀ ਨਾ ਮਾਰਹੁ ਓਹ ਪੁੰਨ ਕਉ ਸਹਾਇਤਾ ਕਰੇਗਾ ਜੇਹੜਾ ਬਿਨਾਂ ਅਨੰਦ ਪੜ੍ਹਾਏ ਅਨੰਦ ਕਰਦੇ ਹਨ ਓਹ ਕੁੜੀ ਮਾਰਨ

ਵਾਲਿਆਂ ਕੇ ਪਾਪ ਜ਼ਾਹਰ ਕਰਕੇ ਉਨ੍ਹਾਂ ਨੂੰ ਸ਼ਰਮਿੰਦੇ ਕਰਨਗੇ ਉਪਦੇਸ਼ ਦੇਕੇ ਹਟਾਉਣਗੇ ਓਹ ਪੁੰਨ ਉਨ ਕੇ ਪਾਪੋਂ ਕੋ ਦੂਰ ਕਰਕੇ ਬਖਸ਼ਾਵਹਿਗਾ ਔਰ ਗਰੀਬਾਂ ਦੀਆਂ ਧੀਆਂ ਪਾਲਣਗੀਆਂ ਪੁੰਨ ਹੈ ਜੇਹੜਾ ਆਪਣੇ ਮੁਖੋਂ ਉਪਦੇਸ਼ ਦੇਕੇ ਧੀ ਮਰਵਾਏ ਓਹ ਸੌ ਜਨਮ ਕੁਤੀ ਕੁਤੇ ਦਾ ਪਾਉਂਦਾ ਹੈ ਮਨੁਖ ਕੀ ਦੇਹ ਕਾ ਗਹਿਣਾ ਵੈਰੀ ਹੈ ਗਹਿਣੇ ਦੇ ਲਾਲਚ ਸੋਂ ਕਈ ਬਾਲਕਾਂ ਕਉ ਅਰ ਮਨੁਖਾਂ ਕਉ ਮਾਰਦੇ ਹਨ ਇਸ ਵਾਸਤੇ ਵੈਰੀ ਜਾਣੋ ਸੰਗਤ ਮਾਈਆਂ ਬੀਬੀਆਂ ਦਰਸ਼ਨ ਕਰਨੇ ਕਉ ਆਈਆਂ ਕਈਆਂ ਦੇ ਹਥੀਂ ਕੱਚ ਦੀਆਂ ਤੇ ਲਾਖ ਦੀਆਂ ਵੰਗਾਂ ਚੂੜੀਆਂ ਸਨ ਹੁਕਮ ਹੋਇਆ ਇਨ੍ਹਾਂ ਦੇ ਹਥੋਂ ਚੂੜੀਆਂ ਤੇ ਵੰਗਾਂ ਉਤਾਰ ਦਿਓ ਕੱਚੀਆਂ ਚੂੜੀਆਂ ਨਹੀਂ ਚਾਹੀਦੀਆਂ ਇਨਾਂ ਦਾ ਦਰਸ਼ਨ ਕਰਨਾ ਇਨਾਂ ਦੇ ਹਥੋਂ ਜਲ ਛਕਣਾ ਭੀ ਦੋਸ਼ ਹੈ ਏਹ ਪਹਿਰਾਵਾ ਤੁਰਕਾਂ ਅਰ ਚੂੜਿਆਂ ਦਾ ਹੈ ਮਹਾਤਮਾ ਜੀ ਕਾ ਵਾਕ ਹੈ ਕੱਚੇ ਕੱਚ ਵਿਸਾਹਿਆਂ ਲਾਲਾਂ ਦੀ ਸਾਰ ਨ ਜਾਣੀ ॥ ਹਿੰਦੂ ਸਿੰਘ ਸਿੰਘਣੀ ਦਾ ਜਨਮ ਲਾਲ ਹੈ ਮਰਣ ਦੇ ਪਿਛੋਂ ਦੇਹ ਨਾਲੋਂ ਗਹਿਣਾ ਵਿਛੋੜਨਾ ਧਰਮ ਨਾਹੀਂ ਜੈਸੇ ਕਾਠ ਕੀ ਮੂਰਤੀ ਕੋ ਲਬਾਸ ਪਾਈਏ ਉਸ ਨੇ ਪੁਰਖ ਦਾ ਕੰਮ ਨਹੀਂ ਦੇਣਾ ਸਿੰਘ ਹੋਇ ਜੋ ਪਹਿਰੇ ਟੋਪੀ ਚੀਰਾ ॥ ਗੁਰ ਕਾ ਸਿੰਘ ਨਹੀਂ ਵਹੁ ਬੀਰਾ ॥ ਇਕ ਸਿਖਣੀ ਹਥ ਜੋੜ ਕਰ ਅਰਜ਼ ਕਰੀ ਹੇ ਗੁਰੂ ਜੀ ਮੇਰਾ ਬੇਟਾ ਇਕੋ ਸੀ ਸਰੀਕਾਂ ਮਾਰ ਦਿਤਾ ਹੈ ਬਚਨ ਹੋਯਾ ਉਨ੍ਹਾਂ ਕਉ ਪਕੜ ਲਾਓ ਸਿਖਾਂ ਹੱਥ ਜੋੜ ਫਤੇ ਵਾਹਿਗੁਰੂ ਜੀ ਕੀ ਬੁਲਾਈ ਕਹਾ ਸਿਖੋ ਹੁਕਮ ਹੈ ਤੁਸਾਂ ਇਸ ਕਾ ਬੇਟਾ ਕਿਉਂ ਮਾਰਿਆ ? ਉਨ੍ਹਾਂ ਕਹਿਆ ਗੁਰੂ ਜੀ ਮੇਰੇ ਬਾਪ ਨੇ ਦੋ ਵਿਆਹ ਕਰੇ ਸਨ ਇਕ ਮਾਂ ਦੇ ਅਸੀਂ ਪੰਜ ਪੁਤਰ ਹਾਂ ਦੂਸਰੀ ਇਹ ਹੈ ਇਸ ਦਾ ਇਕ

ਪੂਤ ਸੀ ਅਰ ਸਾਡਿਆਂ ਵਡਿਆਂ ਨੇ ਚੂੰਡੇ ਵੰਡ ਠਹਿਰਾਈ ਹੋਈ ਸੀ ਇਹ ਸਾਡੇ ਪੰਜਾਂ ਭਰਾਵਾਂ ਕੋਲੋਂ ਇਕ ਪੁਤ੍ਰ ਵਾਲੀ ਅੱਧਾ ਹਿਸਾ ਮੰਗਦੀ ਸੀ ਇਸ ਕਰਕੇ ਹੇ ਗੁਰੂ ਜੀ ਅਸਾਂ ਮਾਰਿਆ ਹੈ ਏਹ ਅਧ ਦਾ ਮਾਲਕ ਸੀ ਗੁਰੂ ਜੀ ਬਚਨ ਕੀਤਾ ਤੁਸੀਂ ਅਗੇ ਵਾਸਤੇ ਪਗ ਵੰਡ ਰਖੋ ਜਿਨ ਚੂੰਡੇ ਵੰਡ ਰਖੀ ਹੈ ਓਹ ਰੰਨਾਂ ਦੇ ਮਜ਼ਦੂਰ ਹਨ ਬਾਪ ਦਾਦੇ ਕੀ ਮਾਲਕੀ ਬੇਟਿਆਂ ਪੋਤਿਆਂ ਲੈਣੀ ਹੈ ਮਾਂ ਕਿਤੇ ਖਸਮ ਕਰੇ ਪਹਿਲੇ ਬੇਟੇ ਕਾ ਦਾਵਾ ਨਹੀਂ ਰਹਿੰਦਾ ਚੂੰਡੇ ਵੰਡ ਜ਼ੁਲਮ ਹੈ ਇਕ ਸਿਖ ਅਰਜ ਕੀਤੀ ਜੀ ਗੁਰੂ ਜੀ ਜੂੰਆਂ ਚਮਜੂੰਆਂ ਬੜਾ ਦੁਖ ਦਿਤਾ ਹੈ ਬਚਨ ਹੋਇਆ ਮਨ ਸਿਲ ਪੀਸਕੇ ਪੰਜਵੇਂ ਵਿਚ ਹਲਾ ਕਰ ਮਲਹੁ ਸਭ ਭਲਾ ਹੋਇਗਾ ਫੇਰ ਜੂੰਆਂ ਚਮਜੂੰਆਂ ਨਹੀਂ ਪੈਣਗੀਆਂ ਜੇਕਰ ਕਿਸੇ ਕੋ ਸੱਪ ਲੜੇ ਤਾਂ ਦੋ ਤੋਲੇ ਨਿਸਾਦਰ ਪੀਸ ਪਾਣੀ ਸੇਂ ਪਾਇ ਮਿਲਾ ਦੇਵੇ ਦਸਤ ਕੇ ਨਾਲ ਜ਼ਹਿਰ ਨਿਕਲ ਜਾਇਗੀ ਘੜੀ ਦੋ ਘੜੀ ਪਿਛੋਂ ਘਿਉ ਪਿਲਾਇ ਦੇਵਹੁ ਬਹੁਤ ਵੇਰੀ ॥ ਸੰਗਤ ਅਰਜ ਕੀਤੀ ਜੀ ਸਚੇ ਪਾਤਿਸ਼ਾਹ ਤੁਸਾਂ ਬਚਨ ਕੀਤਾ ਸੀ ਗੰਗਸਰ ਗੁਰਦਵਾਰੇ ਪਾਸ ਜਾਇ ਕਰ ਇਸ਼ਨਾਨ ਕਰ ਭੱਖਿਆਂ ਵਿਚ ਇਕੋਤ੍ਰ ਸੌ ਜਪੁਜੀ ਸਾਹਿਬ ਕਾ ਪਾਠ ਕਰਨਾ ਸੇ ਜੀ ਇਕ ਦਿਨ ਵਿਖੇ ਕਿਸ ਤਰ੍ਹਾਂ ਹੋਵੇਗਾ ਅਰ ਮੈਂ ਪ੍ਰੇਮ ਸੇ ਕਿਸ ਬਿਧ ਕਰਹੂੰਗਾ ਬਚਨ ਹੋਇਆ ਪੰਜ ਦਿਨ ਮੈਂ ਕਰਨਾ, ਓਥੇ ਗੁਪਤ ਦੇਵੀ ਕੀ ਮੂਰਤ ਭੀ ਹੈ ਜਿਸ ਕੀ ਪੂਜਾ ਮਾਤਾ ਵਾਲੇ ਤੇ ਮਾਈ ਪੋਤਰੇ ਕਰਨਗੇ ਸਿਖਾਂ ਅਰਜ ਕੀਤੀ ਜੀ ਕਿੱਕਰਾਂ ਬਹੁਤ ਹਨ ਪੁਟ ਸਿਟੀਏ ਹੁਕਮ ਹੋਇਆ ਸਿਖੋ ਪੁਟ ਸਿਟੋ, ਪਹਾੜੀ ਕਿੱਕਰਾਂ ਨੂੰ ਜਿਨਾਂ ਵਿਚੋਂ ਬੋ ਆਂਵਦੀ ਹੈ । ਦੇਸੀ ਕਿੱਕਰ ਸਦਾ ਗੁਲਾਬ ਹੈ । ਇਹ ਸਾਡਾ ਸਦਾ ਗੁਲਾਬ ਚੰਨਣ ਥੀਂ ਪਵਿੱਤ੍ਰ ਹੈ। ਓ

ਨਹੀਂ ਪੁਟਣੇ ਉਸਕੀ ਦਾਤਣ ਕਰਨੇ ਸੇ ਮੁਖ ਪਵਿਤ੍ਰ ਹੋਤਾ ਹੈ ਪਸ਼ੂ ਦੀ ਤ੍ਵਚਾ ਬੜੀ ਅਸ਼ੁੱਧ ਹੈ ਕਿੱਕਰ ਦੇ ਰੰਗਦੀ ਸੰਗਤ ਕਰਨੇ ਕਰਕੇ ਰੰਗਿਆ ਚੰਮ ਭੂਰੇ ਸਮ ਵਰਤਮਾਨ ਹੈ । ਸਿੰਘਾਂ ਅਰਜ਼ ਕੀਤੀ ਜੀ ਗੁਰੂ ਜੀ ਇਕ ਸਿੰਘ ਚਲਾਣਾ ਕਰ ਗਿਆ ਹੈ ਜੇ ਦੋਸ ਨਾ ਹੋਵੇ ਤਾਂ ਕਿੱਕਰ ਨਾਲ ਸਸਕਾਰ ਕਰ ਲਈਏ ਗੁਰੂ ਬਚਨ ਕੀਤਾ ਕਿੱਕਰ ਨਾਲ ਸਸਕਾਰ ਕਰਨਾ ਬੜਾ ਪੁੰਨ ਹੈ ਦੋਸ਼ ਨਹੀਂ ਹੈ ਬਹੁਤ ਪਵਿਤ੍ਰ ਹੈ । ਇਕ ਸਿਖ ਅਰਜ ਕੀਤੀ ਹੇ ਗੁਰੂ ਗਰੀਬ ਨਿਵਾਜ ਜੀ ਮੈਨੂੰ ਜੀ ਬਵਾਸੀਰ ਦਾ ਬੜਾ ਕਸ਼ਟ ਹੈ ਬੜਾ ਦੁਖ ਪਾਵਨਾ ਹਾਂ ਬਚਨ ਹੋਇਆ ਬਿਲਕੱਥ ਚਾਸਕੂ ਧ੍ਰੇਕੇ ਨਿੰਮ ਦੇ ਪੱਤ੍ਰ ਸਾਰੇ ਸੁਕਾ ਕੇ ਪੀਸ ਕਰ ਬਰਾਬਰ ਚੂਰਨ ਕਰਕੇ ਫੇਰ ਇਨ੍ਹਾਂ ਚਾਰ ਚੀਜ਼ਾਂ ਨੂੰ ਕੁਟ ਕੇ ਪਾਣੀ ਵਿਚ ਉਬਾਲੋ ਮਲ ਕੇ ਛਾਣ ਕੇ ਉਸ ਕਾੜੇ ਮੈ ਚਾਰ ਚੀਜੇ ਚੂਰਨ ਰਗੜ ਕੇ ਰਸ ਪਾਇ ਛੋਟੇ ਬੇਰ ਜਿਤਨੀ ਗੋਲੀ ਬਾਧੋ ਇਕ ਗੋਲੀ ਘਿਉ ਦੇ ਘੁੱਟ ਨਾਲ ਚੋਦਾਂ ਦਿਨ ਛਕ ਲਵੋ ਲਾਲ ਮਿਰਚ ਨਹੀਂ ਖਾਣੀ। ਦੂਰ ਦੇ ਸਾਕਾਂ ਦਾ ਸੁਖ ਹੁੰਦਾ ਹੈ ਜੈਸਾ ਸੁਪਨਾ ਆਂਵਦਾ ਹੈ ਨੇੜੇ ਕੀ ਸਿਆਨ ਚੰਗੀ ਹੈ ਦੂਰ ਕਾ ਸਾਕ ਧੀ ਦੇਕੇ ਬਿਦਾਵਾ ਹੈ ਸਿਖੋ ਗੁਰ ਕੇ ਪਿਆਰਿਓ ਕੱਛਾ ਬਿਨਾਂ ਪੜਦਾ ਨਹੀਂ ਰਹਿਣਾ ਗਾਂਡ ਸ੍ਰਾਟ ਨੰਗੀ ਰਹਿੰਦੀ ਹੈ ਤੁਸੀਂ ਸ਼ਰਮਿੰਦੇ ਕਿਉਂ ਨਹੀਂ ਹੁੰਦੇ ਕੱਛਾਂ ਤੋਂ ਬਿਨਾਂ ਪਸ਼ੂ ਭਾਸਦੇ ਹੋ ਤੁਹਾਡਾ ਪੁੰਨ ਭਜਨ ਨਿਸਫਲ ਜਾਂਦਾ ਹੈ ਕੱਛਾ ਰਖੋ ਬਚਨ ਹੋਇਆ, 'ਗੁਰ ਕਹਿਆ ਸਾ ਕਾਮ ਕਮਾਵਹੁ ॥ ਗੁਰ ਕੀ ਕਰਨੀ ਕਾਹੇ ਧਾਵਹੁ ॥' ਕਾਬਲ ਦੀ ਸੰਗਤ ਨੇ ਅਰਜ ਕਰੀ ਸਚੇ ਪਾਤਿਸ਼ਾਹ ਅਸੀਂ ਧਰਮ ਸ਼ਾਸਤ੍ਰ ਬਿਜੈ ਮੁਕਤ ਕਾ ਉਤਾਰਾ ਕਰ ਲਈਏ ਬਚਨ ਹੂਆ ਇਸ ਕਾ ਉਤਾਰਾ ਸੰਮਤ ੧੯੪੩ ਦੇ ਪਿਛੋਂ ਹੋਵੇਗਾ

1943 – 57 = 1886

ਘਰ ਘਰ ਵਿਖੇ ਪਾਠ ਹੋਇਆ ਕਰੇਗਾ ਇਸਤ੍ਰੀਆਂ ਦੀ ਸੰਗਤ ਨੇ ਅਰਜ਼ ਕੀਤੀ ਹੇ ਗੁਰੂ ਸਚ ਪਾਤਸ਼ਾਹ ਸਾਡੇ ਖਾਵੰਦ ਤੁਰਕਾਂ ਮਾਰੇ ਹਨ ਅਸਾਡੀ ਮਰਜ਼ੀ ਤੁਰਕਾਂ ਨਾਲ ਜੁੱਧ ਕਰਨ ਦੀ ਹੈਸੀ ਬਚਨ ਹੋਇਆ ਤੁਸੀਂ ਅੰਮ੍ਰਿਤ ਛਕਕੇ ਯੁਧ ਕਰੋ। ਸ਼ਬਦ—ਸੋ ਸੂਰਾ ਵਰੀਆਮ ਜਿਸ ਸਾਹਿਬ ਬਲ ਧਰੇ॥ ਸਿੰਘਾਂ ਦਾ ਰੂਪ ਧਾਰਹੁ ਅਰਾਕੀਆਂ ਤੇ ਸਵਾਰ ਹੋਕਰ ਸ੍ਰੀ ਸਾਹਿਬ ਹਾਥ ਵਿਖੇ ਲੈ ਫਤੇ ਗਜ ਕੇ ਚੜ੍ਹੋ ਹੁਕਮ ਮੰਨ ਸਿੰਘਣੀਆਂ ਅੰਮ੍ਰਿਤ ਛਕ ਅਕਾਲ ਅਕਾਲ ਕਰਕੇ ਸ਼ਹੀਦੀ ਵਾਸਤੇ ਸ੍ਰੀ ਸਾਹਿਬ ਲੈ ਕਰ ਚੜ੍ਹਾਈ ਕੀਤੀ ਚੰਡੀ ਦਾ ਰੂਪ ਧਾਰ ਕੇ ਚੰਡ ਮੁੰਡ ਕਰ ਦਿਤਾ ਪੰਜ ਹਜ਼ਾਰ ਤੁਰਕਾਂ ਦਾ ਦਲ ਘੇਰਾ ਜੁਧ ਕਰ ਮਾਰਿਆ ਅਰਾਕੀਆਂ ਥੋਂ ਉਤਰਨ ਦੀ ਹੋਸ਼ ਨਾ ਰਹੀ ਹੱਥਾਂ ਵਿਖੇ ਸ੍ਰੀ ਸਾਹਿਬ ਦੇ ਕਬਜੇ ਨਾ ਉਤਰਨ ਗੁਰੂ ਜੀ ਬਚਨ ਕੀਤਾ ਪੰਜਵਾਂ ਗਰਮ ਕਰਕੇ ਪੌਸ਼ਾਕਾਂ ਸਮੇਤ ਵਿਚ ਬੈਠਾ ਦਿਓ ਇਕ ਰੱਤੀ ਛਤ੍ਰ ਧਾਰ ਮਾਸਾ ਸੁਖ ਨਿਧਾਨ ਸਮੁੰਦ੍ਰ ਵਿਚ ਖੰਡ ਪਾ ਕੇ ਛਕਾ ਦਿਓ ਓਸੇ ਤਰ੍ਹਾਂ ਸਭ ਤਿਆਰ ਹੋ ਜਾਣਗੀਆਂ ਔਰੰਗਜ਼ੇਬ ਹੁਕਮ ਦੀਆ ਜੋ ਮਝੈਲ ਸਿੰਘ ਗੋਬਿੰਦ ਸਿੰਘ ਦੇ ਨਾਲ ਹੈਨ ਉਨ੍ਹਾਂ ਦੇ ਪਿੰਡ ਕਤਲ ਕਰ ਸਿਟਹੁ ਡਰ ਕੇ ਹਟ ਜਾਣਗੇ ਮਾਝਿਓਂ ਪੰਜ ਜੋ ਅਸਵਾਰ ਭੁੱਖਿਆਂ ਮੈਂ ਜਾਓ ਗੁਰੂ ਕੇ ਹੁਕਮ ਸੇ ਜੋ ਆਏ ਸੋ ਸਾਰੇ ਕਤਲ ਹੋਇ ਗਏ ਓਸ ਥਾਂ ਦਾ ਨਾਮ ਸ਼ਹੀਦਾਂ ਵਾਲਾ ਆਜ ਲੌ ਪ੍ਰਸਿਧ ਹੈ ਬਚਨ ਹੋਇਆ ਓਥੋਂ ਦੀ ਧਰਤੀ ਅੰਮ੍ਰਿਤਸਰ ਤਲਕ ਕੁਰਖੇਤ੍ਰ ਸਮਾਨ ਹੈ ਓਥੇ ਪ੍ਰਾਣੀਆਂ ਦੇ ਫੂਲ ਨਹੀਂ ਚੁਗਣੇ ਓਹ ਗੰਗਾ ਕੀ ਨਿਆਈਂ ਹੈ। ਚੌਪਈ॥ ਸਤਿਗੁਰ ਐਸੇ ਵਰ ਕਉ ਦੇਇ॥ ਸੰਗਤ ਸੇ ਭੇਟਾ ਬਹੁ ਲੇਇ॥ ਦੇਕਰ ਦਰਸ਼ਨ ਕੀਓ ਨਿਹਾਲ ਸੰਗਤ ਪੁਨ ਹੋਈ ਖੁਸ਼ਹਾਲ॥

੧ ॥ ਰਹਿਤ ਮਿਰਯਾਦਾ ਸਭੀ ਸੁਨਾਇ॥ ਸਿੰਘ ਸਜਨ ਕੀ ਬਾਤ ਬਤਾਇ ॥ ਸਾਖੀ ਗੁਰ ਸੰਪੂਰਨ ਕਰੀ ॥ ਸੰਗਤ ਕਉ ਅਸੀਸ ਬਹੁ ਕਰੀ ॥ ੨॥ ਸਾਖੀ ਕਉ ਲਿਖਵਾਇ ਗੁਰ ਪੌਢੇ ਪਲੰਘ ਪ੍ਰਯੰਕ ॥ ਸੰਗਤ ਪੁਨ ਉਚਰੀ ਫਤੇ ਵਾਹਿਗੁਰੂ ਬਿਨ ਸੰਕ ॥ ੩॥ ੧੧੧॥

ਆਗੇ ਸਾਖੀ ੧੧੨ ਵੀਂ ਪ੍ਰਾਰੰਭ ਹੋਈ ॥

ਗੁਰੂ ਸਚੇ ਪਾਤਸ਼ਾਹ ਦੀਵਾਨ ਲਗਾਇਆ ਬਹੁਤ ਸੰਗਤ ਦਰਸ਼ਨ ਲਈ ਆਈ ਦੋ ਸਿਖਣੀਆਂ ਨੇ ਗੁਰੂ ਕੇ ਹਜ਼ੂਰ ੧੦੦ ਸੌ ਰੁਪਯਾ ਭੇਟਾ ਧਰ ਕੇ ਮੱਥਾ ਟੇਕਿਆ ਅਰ ਹਜ਼ੂਰ ਵਿਚ ਬੈਠ ਗਈਆਂ ਗੁਰੂ ਸਚਾ ਪਾਤਿਸ਼ਾਹ ਜਾਣੀ ਜਾਣ ਬਚਨ ਕੀਤਾ ਹੇ ਸਿਖੋ ਇਨ੍ਹਾਂ ਦੋਹਾਂ ਸਿਖਣੀਆਂ ਸਿਰਨਾਇਕੇ ਤੁਰਕਣੀ ਮੁਸਲੀ ਪਾਸੋਂ ਸਿਰ ਕਰਾਇਆ ਹੈ ਜਦ ਤੋੜੀ ਫੇਰ ਏਹ ਨ੍ਹਾਇਕੇ ਬਸਤਰ ਕੇਸ ਨਾ ਧੋਵਣਗੀਆਂ ਤਦ ਤੋੜੀ ਇਨਾਂ ਨੂੰ ਸੰਗਤ ਵਿਖੇ ਬੈਠਣਾ ਨਾ ਮਿਲੂ ਕਿਉਂਕਿ ਤੁਰਕਣੀ ਤਮਾਕੂ ਅਰ ਗੋਬਰ ਕਾ ਭਖਜਨ ਕਰਦੀਆਂ ਹਨ ਇਸ਼ਨਾਨ ਕਰਕੇ ਤੁਰਕ ਚੂਹੜੇ ਕੀ ਛੋਹਤ ਨਾ ਕਰੇ ਕੇਸਾਂ ਦੀ ਬੜੀ ਬਿਅਦਬੀ ਹੋਤੀ ਹੈ ਕੇਸ ਅਕਾਲ ਪੁਰਖ ਦਾ ਬਿਰਦ ਹਨ ਸੰਗਤ ਅਰਜ਼ ਕਰੀ ਹੇ ਗੁਰੂ ਸਚੇ ਪਾਤਿਸ਼ਾਹ ਜੀ ਕਾਂ ਕੁਤੇ ਦੀ ਜੂਨ ਕਿਸ ਪਾਪ ਸੇ ਮਿਲਦੀ ਹੈ ਗੁਰੂ ਬਚਨ ਕੀਤਾ ਜੋ ਹਿੰਦੂ ਆਪਣਾ ਧਰਮ ਛੋਡ ਕਰ ਤੁਰਕ ਈਸਾਈ ਆਦਿਕ ਹੋ ਜਾਂਦੇ ਹਨ ਓਹਨਾਂ ਕਉ ਕਾਂ ਕੁਤੇ ਦੀ ਜੂਨ ਮਿਲਦੀ ਹੈ ਅਰ ਜੋ ਤੀਵੀਂ ਖਾਵੰਦ ਆਪਸ ਮੇਂ ਸੁਲਾਹ ਨਹੀਂ ਕਰਦੇ ਪਰ ਨਾਰੀ ਪਰ ਪਰਖੇ ਸੇ ਸੰਗ ਕਰਦੇ ਹਨ ਓਹ ਮਰ ਕਰ ਖੁਸਰੇ ਦੀ ਜੂਨ ਪਾਕੇ ਕਾਮ ਭੋਗ ਦੀ ਇੱਛਾ ਤਰਾਸ ਨਾਲ ਜਲਦੇ ਰਹਿੰਦੇ ਹਮ ਪਾਣੀ ਪੀਣੇ ਵਾਲੇ ਖੂਹ ਹਿੰਦੂ ਤੇ ਸਿੰਘ ਤੁਰਕਾਂ ਨਾਲੋਂ

ਜੁਦੇ ਰਖੋ ਕਿਸੀ ਦਿਨ ਕੋ ਸਭੀ ਮਜਹਬ ਖਾਲਸਾ ਹੋਸੀ 'ਕਾਜੀਆਂ ਬ੍ਰਾਹਮਣਾਂ ਦੀ ਗਲ ਥੱਕੀ ਅਗਦ ਪੜੇ ਸ਼ੈਤਾਨ ਵੇ ਲਾਲੋ ॥' ਫਤੇ ਸਿੰਘ ਜੋਰਾਵਰ ਸਿੰਘ ਜੀ ਕੋ ਕਾਜ਼ੀ ਤੇ ਪਰੋਹਤ ਘਰਦੇ ਤੁਰਕਾਂ ਥੋਂ ਲੋਭ ਕੇ ਕਤਲ ਕਰਾਵਣ ਦੀ ਸਲਾਹ ਕੀਤੀ ਸਾਹਿਬ ਜ਼ਾਦਿਆਂ ਨੇ ਮੁਖੋਂ ਪੁਕਾਰ ਕੀਤੀ ਸਰਾਪ ਦਿਤਾ ਸਾਡੇ ਖਾਲਸੇ ਪੰਥ ਕਾ ਪਰੋਹਤ ਕੋਈ ਨਹੀਂ ਅਸਾਂ ਪਰਤਾਇ ਲੀਆ ਹੈ ਇਸ ਸ਼ੈਤਾਨੀ ਮਤ ਮਰਤੀ ਹੈ ਇਹਨਾਂ ਦਾ ਸਿੰਘ ਵਸਾਹ ਨਾ ਖਾਵਣਗੇ ਤਾਂ ਸੁਖ ਪਾਵਣਗੇ ਏਹ ਸਾਡੇ ਪੰਥ ਕੇ ਵੈਰੀ ਹਨ॥ ਨਾਨਕ ਧ੍ਰਿਗ ਤਿਨਾਂ ਕਾ ਜੀਵਿਆ ਜਿਨ ਸਚ ਨਾ ਲਗੋ ਰੰਗ ॥ ਜੋ ਸਾਡੇ ਮੁਖਵਾਕ ਬਾਣੀਂ ਬਿਜੈ ਮੁਕਤ ਦੇ ਧਰਮ ਸ਼ਾਸਤ੍ਰ ਹੁਕਮ ਪਰ ਨਾ ਤੁਰਨਗੇ ਓਨਾਂ ਦਾ ਧ੍ਰਿਗ ਜੀਵਣਾ ਹੈ ਐਸੀ ਗੁਰ ਕੇ ਬੇਟਿਆਂ ਪਰ ਵਰਤੀ ਓਨਾਂ ਦੇ ਉਪਕਾਰਾਂ ਵਲ ਵੇਖਹੁ ਧਰਮ ਦੇ ਪਿਛੋਂ ਉਨਹਾਂ ਸੀਸ ਦਿਤੇ ਔਰ ਇਹ ਵੇਲਾ ਤੇ ਉਪਕਾਰ ਅਰ ਦੁਖ ਕਿਸੇ ਨੂੰ ਭੁਲਣ ਵਾਲਾ ਨਹੀਂ ਸੰਗਤ ਹਥ ਜੋੜ ਪੁਛਿਆ ਹੇ ਗੁਰੂ ਜੀ ਵਿਆਹ ਦੇ ਵੇਲੇ ਲਾਂਵਾਂ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀਆਂ ਪੜਨ ਲਗਿਆਂ ਨਲੀਏਰ ਤੇ ਅਹੂਤੀ ਪਾਈ ਸੀ ਸੰਗਤ ਅਰ ਲੜਕੀ ਲੜਕੇ ਕੋ ਹੂਤੀ ਕੇ ਧੂੰਏ ਨਾਲ ਬੜਾ ਵਿਖੇਪ ਹੋਤਾ ਹੈ ਤਮੋਗੁਣ ਬਿਰਤੀ ਹੋਇ ਜਾਂਦੀ ਹੈ ਕੋਈ ਸੁਖਨ ਉਪਾਵ ਦਸਹੁ ਜੀ ਗੁਰੂ ਬਚਨ ਕੀਤਾ ਵਿਆਹ ਵਿਚ ਅਗਨੀ ਅਹੂਤੀ ਨਾਂ ਪਾਓ ਸਤੋਗੁਣ ਬਿਰਤੀ ਸ਼ਬਦ ਪੜਨੇ ਸੇ ਸੁਖ ਰਹਿੰਦਾ ਹੈ ਵੇਦੀ ਕੇ ਮਧ ਜਲਦਾ ਕੁੰਭ ਰਖਹੁ ਜਾਂ ਵੇਦੀ ਕੇ ਬੀਚ ਗਜ ਉਚਾ ਵੇਦੀ ਕੇ ਨਾਲੋਂ ਨਿਸ਼ਾਨ ਗੱਡ ਲੈਣਾ ਉਸ ਕੇ ਚੁਫੇਰੇ ਲਾਂਵਾਂ ਲੈਣੀਆਂ ਲੜਕਾ ਅਗੇ ਲਾ ਕੇ ਅਹੂਤੀ ਕੀ ਅਗਨ ਬਾਲਕੇ ਵਿਆਹ ਨਹੀਂ ਕਰਨਾ ਇਕ ਵੇਰ ਲੜਕਾ

ਲੜਕੀ ਸੜ ਗਈ ਸੀ ਉਸ ਕਾਰਣ ਅਹੂਤੀ ਤਿਆਗ ਦਈ ਸਿੱਖੋ ਹੂਤੀ ਹੋਮ ਜੁੱਧ ਸਮੇ ਕਰਣਾ ਯੋਗ ਹੈ ਹੂਤੀ ਤਮੋਗੁਣ ਪੈਦਾ ਕਰਦੀ ਹੈ ਵਿਆਸ ਸਤੋਗੁਣ ਗੀਤ ਸੋ ਕਰਹੁ ਕਚੀਆਂ ਗੀਤਾ ਛੱਡ ਦਿਓ ਬੜਾ ਸੁਖ ਪਾਓਗੇ ਤੀਵੀਂ ਭਾਵੇਂ ਆਪਣੇ ਪਤੀ ਕਉ ਦੇਖ ਕਰ ਜਾਂ ਘਰ ਆਵੈ ਹਥ ਜੋੜ ਪੈਰਾਂ ਪੁਰ ਸੀਸ ਰਖੇ ਧਨ ਮਰਦ ਹੈ ਜੋ ਸਾਡੀਆਂ ਜੀਉਂਦੀਆਂ ਮੁਇਆਂ ਦੀ ਸੰਭਾਲ ਰਖਦੇ ਦੇ ਹੈਨ ਕਿਰਤ ਕਰਕੇ ਪਾਲਨਾ ਕਰਦੇ ਹੈਨ ਆਪ ਦੁਖ ਭੋਗਦੇ ਹੈਨ ਸਾਨੂੰ ਸੁਖ ਦੇਂਦੇ ਹੈਨ ਜਿਸ ਸਿੰਘ ਦਾ ਕੋਈ ਸਾਕ ਨਹੀਂ ਓਸਕੇ ਵਾਸਤੇ ਉਸ ਸਿੰਘ ਦੀ ਗਤੀ ਸਿੰਘ ਦੇ ਹਥੋਂ ਹੋਵੇਗੀ ਜਿਸ ਕਾ ਸਿੰਘਾਂ ਦੇ ਕੰਧੇ ਤੇ ਚੜ੍ਹਕੇ ਸਿਸਕਾਰ ਹੋਵਹਿਗਾ ਓਸ ਕਉ ਫੇਰ ਸਿੰਘ ਦਾ ਜਨਮ ਮਿਲੇਗਾ ਸੱਤ ਕਰ ਮੰਨਣਾ ॥ ਭਾਰਥ ਖੰਡੇ ਮੇ ਅੰਮ੍ਰਿਤਸਰ ਕੇ ਗਿਰਦ ਵਿਨਾਈ ਬਾਰਾਂ ਕਸ ਧਰਤੀ ਪਰਮ ਪੁਨੀਤ ਹੈ ਗੰਗਸਰ ਜੀ ਭੱਖੇ ਗ੍ਰਾਮ ਓਥੇ ਗੁਰੂ ਨਾਨਕ ਜੀ ਤਪ ਕੀਤਾ ਹੈ ਅਰ ਜੋ ਤੀਵੀਆਂ ਯਾ ਮਰਦ ਜੰਗਲ ਅਰ ਸੰਕਾ ਮੇਂ ਬੈਠਕਰ ਆਪਸ ਵਿਖੇ ਗੱਲਾਂ ਕਰਨਗੇ ਓਹ ਮਰਕੇ ਚਮ ਗਿੱਦੜ ਦੀ ਜੂੰਨ ਪਾ ਕੇ ਪੁਠੇ ਟੰਗੇ ਜਾਯਾ ਕਰਨਗੇ ਏਹ ਬੜਾ ਦੋਸ਼ ਹੈ ਤੁਸਾਂ ਨ ਕਰਨਾ, ਸਿੰਘੋ ਜੀਵਾਂ ਕੋ ਕੁੜੀ ਮਾਰਨ ਕੇ ਕਲੇਸ਼ ਕਰਨੇ ਕਰ ਇਸ ਪਾਪ ਸੇ ਮਨੁਖਾਂ ਤੇ ਪਸ਼ੂਆਂ ਕਉ ਮਰੀ ਪੈਂਦੀ ਹੈ ਓਸ ਵੇਲੇ ਨਗਰ ਬਸਤੀ ਕੇ ਲੋਂਗ ਰਲਕੇ ਗ੍ਰੰਥ ਸਾਹਿਬ ਕਾ ਪਾਠ ਕਰਕੇ ਕੜਾਹ ਪ੍ਰਸਾਦਿ ਕਰਾਓ ਵਰਤਾਓ ਛਕਾਓ ਜ ਬਰਖਾ ਨਾ ਹੋਵੇ ਤਾਂ ਭੀ ਗ੍ਰੰਥ ਸਾਹਿਬ ਕਾ ਪਾਠ ਨੇਮੀ ਯਾ ਅਖੰਡ ਪਾਠ ਕਰਹੁ ਗ੍ਰੰਥ ਸਾਹਿਬ ਵਿਖੇ ਸ਼ਕਤੀ ਅਰ ਸਰਧਾ ਪੂਰਨ ਮੰਤ੍ਰ ਹੈਨ ਰਖਿਆ ਕਰਣਗੇ ਜਟ ਸਿੰਘ ਗੁੜ ਪ੍ਰਸਾਦਿ ਭੋਗ ਵਾਸਤੇ ਸਵਾ ਦਾ ੧।) ਤਿਹਾਵਲ ਕਰਹੁ ਹੋਰ

ਗੁੜ ਦਾ ਪ੍ਰਵਾਨ ਹੈ ਕੜਾਹ ਕੀ ਬਾਸਨਾ ਤੇ ਜਮਦੂਤ ਕਲਜੋਗਨੇ ਕਟਕ ਛਜ ਜਾਂਦੇ ਹੈਨ ਦੇਵਤੇ ਭੀ ਰਛਿਆ ਕਰਦੇ ਹੈਨ ਸੰਗਤ ਹਾਥ ਜੋੜ ਅਰਦਾਸ ਕਰੀ ਖੜੇ ਹੋ ਕਰ ਗੁਰੂ ਗਰੰਥ ਸਾਹਿਬ ਜੀ ਕੀ ਬਾਣੀ ਰਛਿਆ ਵਾਸਤੇ ਪਰਮੇਸ਼ਰ ਜੀ ਅਵਤਾਰ ਧਾਰ ਕਰ ਉਚਾਰਨ ਕੀਤੀ ਹੈ ਭਰੋਸੇ ਵਾਲਿਆਂ ਸਿੰਘਾਂ ਸੰਤਾਂ ਕੋ ਸਹਾਇਤਾ ਦੇਵੇਗੀ ਪਰਮ ਪੁਨੀਤ ਸੁਰਜੀਤ ਹੈ ਦਸਖਤੀ ਖੰਡੇ ਇਕ ਵਾਰ ਅੰਮ੍ਰਿਤ ਮੈ ਫੇਰ ਲੈਣਗੇ। ਪਾਸ ਹੋਰ ਬਣਾ ਰਖਣਗੇ। ਓਸ ਵਰਤਣਗੇ । ਸੋਰਠ—ਨਿਤਪ੍ਰਤਿ ਨਾਲ ਪਿਆਰ ਕਰੈ ਗੁਰੂ ਉਪਦੇਸ਼ ਪੁਨ। ਦਈ ਕੁਰੀਤ ਸੁਧਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ॥ ੧ ॥ ੧੧੨ ॥ ਸਾਖੀ ਪੂਰੀ ਹੋਈ।

ਆਗੇ ਸਾਖੀ ੧੧੩ ਵੀਂ ਪ੍ਰਾਰੰਭ ਹੋਈ ॥

ਏਕ ਸਮੇਂ ਸ੍ਰੀ ਗੁਰੂ ਸਚੇ ਪਾਤਿਸ਼ਾਹ ਜੀ ਪਾਨੀਪਤ ਵਿਖ ਦੀਵਾਨ ਲਗਾਇ ਬੈਠੇ ਇਕ ਸਿਖ ਨੇ ਹਥ ਜੋੜ ਅਰਜ਼ ਕਰੀ ਸਚੇ ਪਾਤਿਸ਼ਾਹ ਤੁਸਾਂ ਸ੍ਰੀ ਗੁਰੂ ਗਰੰਥ ਸਾਹਿਬ ਜੀ ਉਚਾਰਨ ਕੀਤਾ ਹੈ ਨਾਲੇ ਆਪ ਧਰਮ ਸ਼ਾਸਤਰ ਲਿਖਾਂਵਦੇ ਹੋ ਗੁਰਾਂ ਬਚਨ ਕੀਤਾ ਧਰਮ ਸ਼ਾਸਤ੍ਰ ਸ੍ਰੀ ਗੁਰੂ ਗਰੰਥ ਸਾਹਿਬ ਜੀ ਕੇ ਪਾਸ ਸਾਡਾ ਬਜੀਰ ਹੈ । ਧਰਮ ਦੀ ਮਿਰਯਾਦਾ ਬੰਧੀ ਹੈ ਸਿਖਾਂ ਅਰਰ ਕਰੀ ਸ੍ਰੀ ਅੰਮ੍ਰਿਤਸਰ ਪਰਾਨੀ ਕੇ ਫੁਲ ਪੀਸ ਕੇ ਪਾਈਏ ਗੁਰਾਂ ਬਚਨ ਕੀਤਾ ਏਹ ਕਰਮ ਨਹੀਂ ਕਰਨਾ ਫੇਰ ਸਿਖ ਕਹਾ ਜੀ ਮੈਂ ਸੁਣਨਾ ਹਾਂ ਜੀ ਏਥੇ ਫੁਲ ਪਾਂਵਦੇ ਹਨ ਗੁਰਾਂ ਬਚਨ ਕੀਤਾ ਸ੍ਰੀ ਅੰਮ੍ਰਿਤਸਰ ਜੀ ਤਲਾ ਨਾ ਸਮਝੋ ਅੰਮ੍ਰਿਤ ਕਾ ਕੁੰਡ ਹੈ ਚਰਣਾਮਤ ਲੈਣੇ ਕੇ ਲੀਏ ਹੈ ਅਰ ਜਾਂ ਅਸ਼ਨਾਨ ਕਰੋ ਫੁਲ ਖਲੋਤੇ ਜਲ ਵਿਖੇ ਨਹੀਂ ਪਾਵਣੇ ਬੜੇ ਪਾਪ ਹੈ ਪਰਾਣੀ ਕਉ ਤੇ ਪਾਵਣ ਵਾਲੇ ਕੋ ਇਹ ਬਚਨ ਸੁਣ ਕਰ ਫੇਰ ਕੋਈ ਨਾ ਪਾਵੇ

ਜੋ ਪਾਵੇਗਾ ਉਸਦੀ ਅੰਸ ਨਾ ਵਧੇਗੀ ਸਿਖੋ ਪਿਛਲੀ ਭੁਲ ਬਖਸ਼ਾਵੋ ਅਗੋ ਐਸਾ ਕਰਮ ਨਹੀਂ ਕਰਨਾ ਜੇਕਰ ਪਰਕਰਮਾਂ ਵਿਚ ਪਾਈਏ ਰੁੜਕੇ ਅੰਮ੍ਰਿਤ ਵਿਚ ਪੈ ਜਾਵਣਗੇ ਅਰ ਪੈਰਾਂ ਕੋ ਲਗਕੇ ਮਲੀਨ ਗਲੀਆ ਮੇਂ ਜਾਇ ਕਰ ਪੈਂਦੇ ਹਨ ਪ੍ਰਾਣੀ ਕੀ ਨਿਰਾਦਰੀ ਹੁੰਦੀ ਹੈ ਕਿਸੇ ਗੁਰਦੁਆਰੇ ਤਲਾਬ ਖੂਹ ਵਿਚ ਨਹੀਂ ਪਾਵਣ ਫੇਰ ਸਿਖਾਂ ਅਰਜ ਕਰੀ ਪੁਛਿਆ ਹੇ ਗੁਰੂ ਜੀ ਆਪ ਹੁਕਮ ਦੇਵੋ ਫੂਲ ਕਿਥੋਂ ਪਾਈਏ ਗੁਰੂ ਅੰਤਰਜਾਮੀ ਪਰਮ ਪਿਤਾ ਜਗਤ ਗੁਰੂ ਸੋਢੀ ਪਾਤਸ਼ਾਹ ਬਚਨ ਕੀਤਾ ਸਿਖੋ ਸ੍ਰੀ ਅੰਮ੍ਰਿਤਸਰ ਜੀ ਦੇ ਉੱਤਰ ਦੇ ਵੱਲ ਹਰਿਸਰ ਫੁਲਾਂ ਨੂੰ ਅਸ਼ਨਾਨ ਕਰਾਕੇ ਫੇਰ ਵਗਦੇ ਜਲ ਗੁਰ ਦਰੀਆ ਰਾਵੀ ਵਿਖੇ ਪ੍ਰਵਾਹ ਕਰੋ ਜਿਥੇ ਸ੍ਰੀ ਗੁਰੂ ਤੇਗ ਬਹਾਦਰ ਜੀ ਫੂਲ ਭੇਜੇ ਸੀ ਉਸ ਥਾਂ ਪਤਾਲ ਕਾ ਮਧ ਹੈ ਉਸੇ ਥਾਂ ਕੇ ਥਲੇ ਬਲ ਰਾਜਾ ਕੇ ਦੁਆਰੇ ਬ੍ਰਹਮਾ ਵਿਸ਼ਨੂ ਸ਼ਿਵ ਤਪ ਕਰਦੇ ਹੈਨ ਓਥੇ ਅਧਾਰ ਸੇ ਧਰਤੀ ਖਲੋਤੀ ਹੈ। ਸ਼ਬਦ-ਊਪਰ ਕਵਲਾਸਨ ਯਾ ਪਾਰਬ੍ਰਹਮ ਕਾ ਆਸਨ ਹੈ ਅੰਮ੍ਰਿਤਸਰ ਸਿਫਤੀ ਕਾ ਘਰ ਹੈ ਹੇ ਗੁਰੂ ਜੀ ਬਿਆਸ ਤੇ ਕਰਤਾਰਪੁਰ ਭੀ ਗੰਗਾਸਰ ਹੈ ਸਿਖੋ ਓਥੇ ਫੂਲ ਨਹੀਂ ਤਾਰਨੇ ਸਿਖੋ ਪਹਿਲੇ ਉਸ ਕਾ ਨਾਮ ਗੰਗਾਸਰ ਹੈ ਭਾਈ ਸੰਤੋਖ ਸਿੰਘ ਜੀ ਨੇ ਲਿਖਿਆ ਹੈ ਸਤਿਜੁਗ ਵਿਖੇ ਮਾਝ ਗੰਗਸਰ ਕਾ ਨਾਮ ਹਰਿਸਰ ਜੀ ਉਸ ਅਸਥਾਨ ਧਰੂਹ ਭਗਤ ਬੈਠ ਤਪ ਕੀਤਾ ਸੀ ਉਸ ਕਉ ਪਰਮੇਸ਼ਰ ਜੀ ਨੇ ਦਰਸ਼ਨ ਦੇ ਕਰ ਅਟੱਲ ਪਦਵੀ ਬਖਸ਼ੀ ਸੀ। ਧਰੂ ਹਸਦਾ ਘਰ ਗਿਆ ਕਰ ਪਿਆਰ ਪਿਉ ਕੁੱਛੜ ਲੀਤਾ ਬਾਹੋਂ ਪਕੜ ਉਠਾ ਲਿਆ ਮਨ ਵਿਚ ਰੋਸ ਮਤਰੇਈ ਕੀਤਾ।' ਸਾਰਾ ਸ਼ਬਦ ਪੜ੍ਹੋ ਓਥੇ ਬਲ ਰਾਜੇ ਨੇ ਜੱਗ ਕੀਤਾ ਸੀ। ਬਾਵਨ ਰੂਪ ਬਹਾਨੇ ਕਿਉਂ ਪਿਆਲ

ਜਾਇ ਕਿਉਂ ਛਲੀਏ ਜੇ ਬਲ ਰੂਪ ਪਛਾਨੈ ॥ ਅਕਾਲ ਪੁਰਖ ਬਾਵਨ ਰੂਪ ਧਾਰ ਕਰ ਦਰਸ਼ਨ ਦਿਤਾ ਸੀ ਓਥੇ ਗੁਰੂ ਜੀ ਕੀ ਮੰਜੀ ਆਸਨ ਹੈ ਓਸੇ ਥਾਂ ਸੰਸਕਾਰ ਸ਼ੰਕਰਚਾਰਯ ਜੀ ਨੇ ਜੈਨੀ ਮਤ ਕੋ ਜੀਤਿਆ ਸੀ ਕਲਜੁਗ ਮੇਂ ਓਸੇ ਜੀਵਾਂ ਦੀ ਗਤੀ ਹੋਵੇਗੀ ਚਾਰ ਬਰਨ ਖਟ ਦਰਸ਼ਨ ਕੀ ਓਸੇ ਥਾਂ ਗਤੀ ਹੋਵੇਗੀ ਜੋ ਤੀਵੀਂ ਜਪੁਜੀ ਮੰਤ੍ਰ ਪੜਹਿ ਸੁਨਹਿਗੀ ਮੁਕਤ ਕਉ ਪ੍ਰਾਪਤ ਹੋਵਹਿਗੀ ਸੰਗਤ ਹੱਥ ਜੋੜ ਕੇ ਕਹਿਆ ਹੇ ਕਿਰਪਾ ਸਾਗਰ ਜਗਤ ਉਜਾਗਰ ਜੀ ! ਅਸੀਂ ਗੰਗਾ ਗਇਆ ਸਭ ਤੀਰਥੋਂ ਪਰ ਗਏ ਸੀ ਜੀ ਅਰ ਮਹਾਤਮ ਸੁਣਿਆ ਸੀ ਜੋ ਇਥੇ ਰੋਮ ਸਾਰੇ ਲੁਹਾ ਕੇ ਅਸ਼ਨਾਨ ਕਰੇ ਐਵੇਂ ਇਸ਼ਨਾਨ ਕਾ ਪੁੰਨ ਨਹੀਂ ਇਸ ਕਰਕੇ ਅਸੀਂ ਨ੍ਹਾਤ ਹੀ ਨਹੀਂ ਕਿਉਂ ਜੋ ਆਪ ਨੇ ਸਿਰ ਮੂੰਹ ਮੁਨਾਵਣ ਦਾ ਹੁਕਮ ਨਹੀਂ ਦੀਆ ਤਾਂ ਗੁਰੂ ਜੀ ਬਚਨ ਕੀਤਾ ਸਿਖਾ ਨਿਹਾਲ ਹੋ ਸਿੰਘੋ ਤੁਸੀਂ ਸੰਗਤ ਕਾ ਉਧਾਰ ਕਰਹੁ ਜਿਥੇ ਰੋਮ ਸਗਰੇ ਮੁਨਾਇ ਕਰ ਨਹਾਉਣੇ ਦਾ ਪੁੰਨ ਹੈ ਓਥੇ ਤੁਸਾਂ ਕਦੀ ਭੀ ਨਹੀਂ ਜਾਣਾ ਮੰਨਹੁ ਗੁਰੂ ਕਾ ਭਾਣਾ ਹੇ ਸਿਖੋ ਜੋ ਵਾਲ ਮੁੰਨਦੇ ਹੈਨ ਓਹਨਾਂ ਨੂੰ ਭੇਡਾਂ ਅਰ ਕਾਂ ਡੈਲਿਆਂ ਕੀ ਜੂਨ ਪਾਵਣੀ ਪੈਂਦੀ ਹੈ। ਸ਼ਬਦ—'ਤੀਰਥ ਨਾਵਣ ਜਾਉ ਤੀਰਥ ਨਾਮ ਹੈ॥' ਹੇ ਸਿਖੋ ਅੰਮ੍ਰਿਤਸਰ ਜੀ ਥੀਂ ਉੱਤਰ ਦੀ ਵੱਲ ਹਰਿਸਰ ਤਰਨ ਤਾਰਨ ਜਾ ਕਰ ਇਸ਼ਨਾਨ ਕਰਹੁ ਤਾਂ ਇਕ ਸਿੰਘ ਨੇ ਹਾਥ ਜੋੜ ਬੇਨਤੀ ਕਰੀ ਹੇ ਗੁਰੂ ਸਚਾ ਪਾਤਿਸ਼ਾਹ ਜੀ ਪਿੰਡਾਂ ਵਿਖੇ ਧਰਮਸਾਲਾ ਵੇਹਲੀਆਂ ਪਈਆਂ ਹਨ ਸਿੰਘ ਸਾਧ ਧਰਮ ਵਾਲੇ ਭੇਜਹੁ ਜੀ ਗੁਰਾਂ ਬਚਨ ਕੀਤਾ ਹੇ ਸਿਖਹੁ ਸਾਡਾ ਮੁਖਵਾਕ ਵਿਜੈ ਮੁਕਤ ਹੈ ਧਰਮ ਸ਼ਾਸਤਰ ਹੈ ਉਸਦੀ ਮਿਰਯਾਦਾ ਪਰ ਚਲੋਗੇ ਤਾਂ ਧਰਮਸਾਲਾ ਵੱਸਣਗੀਆਂ

ਸਾਦੀ ਗਮੀ ਨੂੰ ਜੋ ਪੁੰਨ ਹੋਵੇ ਧਰਮਸਾਲਾ ਵਿਚ ਦੇਵੋ ਗੁਰੂ ਗਰੰਥ ਸਾਹਿਬ ਜੀ ਪਰ ਲਗਾਓ ਯਾ ਧਰਮਸਾਲਾ ਪਰ ਲਗਾਓ ਤੁਹਾਡਾ ਪੁਨ ਫਲੇਗਾ ਬਰਾਹਮਣ ਕੋ ਦਾਨ ਦੇਣਾ ਧਰਮ ਨਹੀਂ ਰਾਹੀ ਮੁਸਾਫਰ ਸਿਖ ਸਾਧ ਨੂੰ ਦੇਣੇ ਦਾ ਹੁਕਮ ਹੈ ਯਾ ਸਾਕ ਭਾਈ ਸਨਬੰਧੀ ਲੋੜਵੰਦ ਕੋ ਦੇਵਣੇ ਕਾ ਬਹੁਤ ਹੀ ਪੁੰਨ ਹੈ ਅਚਾਰਜ ਕੋ ਦੇਣਾ ਦੂਜੇ ਕਾ ਘਰ ਵਸਾਵਣੇ ਨਾਲ ਸਾਨੂੰ ਕੀ ਸਾਂਝ ਹੈ ਧਰ-ਮਸਾਲਾ ਕੀ ਸਾਂਝ ਸਭ ਸੇ ਉਤਮ ਹੈ ਕਿਉਂ ਜੋ ਸਿੰਘ ਖੰਡੇ ਕਾ ਅੰਮ੍ਰਿਤ ਛਕੇਗਾ ਸਿੰਘ ਨਾਮ ਰਖਦੇ ਹੋ ਇਸੀ ਕਾ ਕੀ ਮਹਾਤਮ ਹੈ ਆਗੇ ਨੌ ਪਾਤਸ਼ਾਹੀਆਂ ਤਕ ਚਰਨ ਘਾਲ ਰਹੀ ਸੀ ਹੇ ਗੁਰੂ ਜੀ ਓਹ ਭੁਲੇ ਰਹੇ ਸਨ ਜੀ ? ਗੁਰਾਂ ਬਚਨ ਕੀਤਾ ਹੇ ਸਿਖੋ ਅਸੀਂ ਸ੍ਰੀ ਗੁਰੂ ਨਾਨਕ ਜੀ ਅਰ ਅਕਾਲ ਪੁਰਖ ਜੀ ਦੀ ਆਗਿਆ ਨਾਲ ਖੰਡੇ ਦਾ ਅੰਮ੍ਰਿਤ ਛਕਾਉਂਦੇ ਹਾਂ ਤੁਹਾਡੀ ਰਛਿਆ ਵਾਸਤੇ ਮੋਨੇ ਜਪ ਤਪ ਭਜਨ ਕਰਕੇ ਦਰਗਾਹੇ ਜਾਂਦੇ ਹਨ ਸਿਰ ਮੂੰਹ ਮੁੰਨ ਕਰ ਜਮਦੂਤ ਨਰਕ ਵਿਖੇ ਪਾਈ ਜਾਂਦੇ ਹਨ ਓਹ ਅਗੇ ਡਰਦੇ ਭਜਦੇ ਫਿਰਦੇ ਹਨ ਬਰਹਮਾਂ ਬਿਸ਼ਨੂੰ ਸ਼ਿਵ ਦੇਵਤੇ ਦੈਂਤ ਸਾਰੇ ਸਵਰਗ ਵਾਸੀ ਕੱਛ ਕੇਸਾਂ ਦੀ ਰਹਿਤਾਂ ਰਖਦੇ ਹਨ ਚਿੱਟੀ ਪੁਸ਼ਾਕ ਸਿੰਘ ਦਾ ਰੂਪ ਬੈਕੁੰਠ ਪੁਰੀ ਕਾ ਪਹਿਰਾਵਾ ਹੈ ਸਿਖਾਂ ਅਰਜ ਕਰੀ ਹੇ ਗੁਰੂ ਜੀ ਏਹ ਖੇਲ ਅਸਾਂ ਤਾਈਂ ਦਿਖਾ ਵਹੁ ਜੀ ਤਾਂ ਮੰਨਾਂਗੇ ਗੁਰੂ ਜੀ ਸ਼ਬਦ ਪੜ੍ਹਿਆ ॥ ਮਾਰੂ ਮਹਲਾ ੧ ॥ ਸੁੰਨੇ ਉਪਜ ਦਸ ਅਵਤਾਰਾ ॥ ਸ੍ਰਿਸਟਿ ਉਪਾਇ ਕੀਆ ਪਾਸਾਰਾ ॥ ਗੁਰ ਸਾਖੀ ਜੋਤ ਜਗਾਇ ਦੀਵਾ ਬਾਲਿਆ ॥ ਐਸੀ ਜੋਤ ਪ੍ਰਗਟ ਕੀਤੀ ਉਸ ਕੇ ਉਬਾਲੇ ਸਾਥ ਬੈਕੁੰਠ ਸਵਰਗ ਨਰਕ ਨੇੜੇ ਦਿਸਨ ਲਗੇ ਕਿਆ ਦੇਖਿਆ ਮੋਨਿਆਂ

ਕਉ ਨਰਕ ਵਿਖੇ ਪਾਈ ਸਾਣ ਓਹ ਡਰਦੇ ਹਾਲ ਹਾਲ ਕਰਨ ਤਾਂ ਧਰਮ ਰਾਇ ਨੇ ਬਚਨ ਕੀਤਾ ਜੇ ਤੁਸਾਂ ਬਚਨਾ ਹੈ ਤਾਂ ਮੇਰੇ ਨਾਲ ਚਲੋ ਸ੍ਰੀ ਕਲਗੀਧਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪਾਸੋਂ ਖੰਡੇ ਦਾ ਅੰਮ੍ਰਿਤ ਛਕੀਏ ਤਾਂ ਓਹ ਸਾਰੇ ਸ੍ਰੀ ਕਲਗੀਧਰ ਜਗਤ ਗੁਰੂ ਜੀ ਦੇ ਚਰਨਾਂ ਪਾਸ ਆਇ ਹਥ ਜੋੜ ਕੇ ਖੜੇ ਹੋਏ ਗੁਰੂ ਸਚਾ ਪਾਤਿਸ਼ਾਹ ਅੰਮ੍ਰਿਤ ਸਾਜਕੇ ਛਟੇ ਮਾਰੇ ਤਾਂ ਸਾਰੇ ਦੇਵਤਾ ਰੂਪ ਹੋਏ ਸੁੰਦਰ ਸਿੰਘ ਸਜੇ ਫਤੇ ਸ੍ਰੀ ਵਾਹਿਗੁਰੂ ਜੀ ਕੀ ਗਜੇ ॥ ਗੁਰੂ ਸਚਾ ਪਾਤਿਸ਼ਾਹ ਜੀ ਧਰਮ ਰਾਇ ਕਾ ਨਾਮ ਧਰਮ ਸਿੰਘ ਰਖਿਆ ਵਧੇ ਖਾਲਸਾ ਲੋਕ ਪਰਤੀਤੇ ਮਹਾਂ ਪੁਰਖਾਂ ਦਾ ਬੋਲਣਾ ਹੋਵੇ ਕਿਤੇ ਪਰਥਾਇ ਇਤਨਾ ਸੁਣ ਕਰ ਸੰਗਤ ਹਥ ਜੋੜੇ ਅਸੀਂ ਸਿਰ ਮੂੰਹ ਕਦੀ ਨਾ ਮੁੰਨਾਂਗੇ ਤਾਂ ਬੈਕੁੰਠ ਪੁਰੀ ਮੇਂ ਜਾਵਾਂਗੇ ਜੋ ਬੈਕੁੰਠ ਪੁਰੀ ਦੀ ਮਿਰਯਾਦਾ ਰਹਿਤ ਵਰਤਮਾਨ ਸੀ ਓਹ ਸਾਰੀ ਰਹਿਤ ਮਿਰਯਾਦਾ ਗੁਰੂ ਗੋਬਿੰਦ ਸਿੰਘ ਜੀ ਖਾਲਸੇ ਜੀ ਕਉ ਬਖਸ਼ੀਸ਼ ਕਰ ਦਈ ਹੈ ਗੁਰੂ ਜੀ ਕਉ ਸਿੰਘ ਬੇਟਿਆਂ ਥੋਂ ਬਹੁਤ ਪਿਆਰੇ ਸਨ ਸੰਗਤ ਪੁਛਿਆ ਗੁਰੂ ਜੀ ਗਿੱਲਾ ਗੋਹਾ ਮੂਤਰ ਪੀਣਾ ਦੋਸ਼ ਹੈ ਪੰਡਤ ਵਿਦਵਾਨ ਸ ਓਹਨਾਂ ਵਰਤਮਾਨ ਕਿਉਂ ਕਰਨਾ ਸੀ ਹੇ ਸਿੰਘੋ ਬ੍ਰਾਹਮਣਾਂ ਲੱਛਮੀ ਦਾ ਸਿਮਰਨ ਕੀਤਾ ਸੀ ਜਾਂ ਪ੍ਰਗਟ ਹੋਈ ਸੀ ਗੋਹੇ ਗਹੀਰੇ ਵਿਚ ਲੁਕਾਇਆ ਸੀ ਦੂਸਰਿਆਂ ਗਹੀਰਾ ਚੂਰਨ ਕੀਤਾ ਸੀ ਜਾਂ ਪ੍ਰਗਟ ਹੋਈ ਸੀ ਤਾਂ ਲੱਛਮੀ ਅਲੋਪ ਹੋ ਗਈ ਸੀ ਦਿਜ ਜਲਨ ਲਗੇ ਅਕਾਸ਼ ਬਾਣੀ ਹੋਈ ਤੁਸੀਂ ਇਸ ਗੋਹੇ ਕਾ ਚੂਰਨ ਗੂਤਰ ਮਿਲਾਇ ਕਰ ਪੀਓ ਤਾਂ ਬਚਨ ਹੂਆ ਹਿੰਦੂ ਓਹਨਾਂ ਦੇ ਨਾਲੋਂ ਵਰਤਣੇ ਸੇ ਹਟ ਬੈਠੇ ਓਹ ਬੜੇ ਲਾਜਲ ਹੋ ਗਏ ਹਿੰਦੂਆਂ ਕੋ ਨਾਲ

ਰਲਣ ਵਾਸਤੇ ਪੰਜ ਗਬ ਪਵਿਤ੍ਰ ਕੇ ਸਲੋਕ ਲਿਖ ਦਿਤੇ ਜੋ ਪ੍ਰਸੂਤਾ ਤੀਵੀਂ ਤੇ ਛੋਹਤ ਗਊ ਹਤਿਆ ਵਾਲੇ ਗੋਹਾ ਮੂਤ ਪੀਣਗੇ ਤਾਂ ਸੁਧ ਹੋਣਗੇ ਗੋਹੇ ਮੂਤ ਮੈਂ ਸ਼ਹਿਤ ਘਿਉ ਦੂਧ ਦਹੀਂ ਮਿਲਾਇਕੇ ਪੀਤਾ ਸੀ ਏਵੇਂ ਪੀਣਾ ਮੁਸ਼ਕਲ ਸੀ ਸ਼ਿਘੋ ਗਿਲੇ ਗੋਹੇ ਨਾਲ ਲਹੂ ਪਾਕੇ ਹੋਤਾ ਹੈ ਪਰਤਾਇਕੇ ਅਜਮਾਇਸ਼ ਕਰਕੇ ਦੇਖ ਲਵੇ ਪੜਦੇ ਨਾਲ ਤੇ ਗਊ ਦੇ ਗੋਹੇ ਨਾਲ ਹੇ ਸਿੰਘੋ ਤੁਸਾਂ ਨਹੀਂ ਬਰਤਣਾ ਗਊ ਦੇ ਮਥੇ ਵਿਚ ਗਰੋਚਨ ਆਖਦੇ ਹੈਨ ਓਹ ਗੋ ਮਾਂਗ ਜੈਸਾ ਹੈ ਓਸ ਕਾ ਵਰਤਣਾ ਦੋਸ਼ ਹੈ। ਸਾਂਈ॥ ਪੁਤ੍ਰੀ ਜਜਮਾਨ ਕੀ ਸਾ ਤੇਰੀ ਏਤ ਧਾਨ ਖਾਧੇ ਤੇਰਾ ਜਨਮ ਗਿਆ। ਧੀ ਦਾ ਪੈਸਾ ਖਾਣੇ ਕਾ ਕਿਸੇ ਕੋ ਹੁਕਮ ਨਹੀਂ ਜੇਹੜੇ ਪੈਸੇ ਖਾਂਦੇ ਹਨ ਓਹ ਕਾਂ ਕੁਤੇ ਦੀ ਜੂਨ ਪਾਇਕੇ ਭੌਂਕਦੇ ਫਿਰਦੇ ਹਨ ਓਹ ਧੀਆਂ ਵਾਲੇ ਬੜੇ ਰਾਜਿਆਂ ਕਉ ਧਨੀਆਂ ਕਉ ਧੀਆਂ ਦੇਂਦੇ ਹਨ ਧੀ ਦਾ ਦਾਨ ਖਾਂਦੇ ਹਨ ਓਹਨਾਂ ਦਾ ਹੱਕ ਹੈ ਨਹੀਂ। ਲਾਗੀ ਨਾਲ ਧੀ ਨਹੀਂ ਤੋਰਨੀ ਜਦ ਲਾਗੀ ਤੁਰੇਗਾ ਰਸਤੇ ਵਿਚ ਜਜਮਾਨਾਂ ਦੇ ਘਰ ਲਭਦਾ ਜਾਵੇਗਾ ਲਾਗੀ ਦੀ ਨੀਤ ਭੁਖੀ ਹੋਂਵਦੀ ਹੈ ਲਾਗੀ ਜਜਮਾਨਾਂ ਕਉ ਨਹੀਂ ਸਮਝਦੇ ਅਰ ਜਜਮਾਨ ਲਾਗੀ ਕਉ ਜਾਣਦੇ ਨਹੀਂ ਇਸ ਕਰਕੇ ਸਰਬੱਤ ਕੋ ਚਾਹੀਏ ਲਾਗੀ ਕੇ ਧੀਅ ਦੇ ਨਾਲ ਨਹੀਂ ਤੋਰਨਾ ਕਿਉਂ ਜੋ ਦਿਲ ਕਾ ਕੋਈ ਇਤਬਾਰ ਨਹੀਂ ਕਾਮ ਦੇਵ ਜਾਤ ਨਹੀਂ ਪੁਛਦਾ ਜੈਸਾ ਕਿ ਰਿਖੀਆਂ ਦਾ ਵਰਤਣ ਹੈ ਕਿ ਬਰੇਤੇ ਬਣਾਏ ਅਰ ਧੁੰਦ ਬਣਾਈ ਅਰ ਮੱਛੀ ਦੇ ਮੁਸ਼ਕ ਤੇ ਜੋਜਨ ਗੰਧਾਰੀ ਬਣੀਂ ਅਰ ਕਾਮ ਕੋ ਨਾ ਜੀਤਿਆ ਇਸ ਕਰਕੇ ਕਿਸੀ ਦਾ ਵਿਸਾਹ ਨਹੀਂ ਕਰਨਾ ਪਰਾਈ ਧੀ ਕਾ ਕੋਈ ਲਿਹਾਜ ਨਹੀਂ ਰਖਦਾ ਪਰ ਆਪਣੀ ਨੂੰਹ ਧੀ ਮਾਂ ਭੈਣ

ਦਾ ਲਿਹਾਜ ਰਖਦੇ ਹੈਨ ਦੂਸਰਾ ਇਸਤ੍ਰੀ ਪਰ ਬਾਤ ਚੀਤ ਸੇ ਮਨ ਚਲਾਇਮਾਨ ਹੋਇ ਜਾਵੇਗਾ ਪਤੀ ਕੇ ਸੰਗ ਤੀਵੀਂ ਕਾ ਇਤਬਾਰ ਹੈ ਭਰਮ ਨਹੀਂ ਰਹਿੰਦਾ ਜਵਾਨ ਲੜਕੀ ਅਰ ਮੁਸ਼ਟੰਡਾ ਲਾਗੀ ਇਕੱਠੇ ਭੋਜਣ ਨਾਲ ਕੋਈ ਪਤਾ ਨਹੀਂ ਰਖਣਾ ਮਨ ਦਾ ਵਿਆਹ ਨਹੀਂ ਕਰਨਾ ਲੋਕਾਂ ਦਾ ਰਿਵਾਜ ਹੈ ਕਿ ਇਸ ਦਾ ਬਾਪ ਦਾਦਾ ਚੰਗਾ ਹੈ ਅਰ ਉਸ ਦਾ ਕੋਈ ਪਤਾ ਨਹੀਂ ਰਖਦੇ ਇਸ ਲਈ ਲਾਗੀਆਂ ਦਾ ਵਿਚਾਰ ਵਿਚਾਰ ਲੈਣਾਂ ਚਾਹੀਏ । ਰਾਇ ਪੂਰਬ ਕੀ ਸੌ ਸਰਬ ਕੀ ਉਮਰ ਸੀ ਸੋਲਾਂ ਬਰਸ ਕੀ ਕੰਨਿਆ ਉਸ ਕੇ ਸਾਥ ਮੰਗਾ ਆਏ ਸੀ ਕੇਵਲ ਲੋਭ ਲਾਲਚ ਦੇ ਬਸ ਵਿਚ ਆਇ ਕਰ ਇਸਤਰੀ ਵਿਆਹੀ ਗਈ ਜਦ ਵਿਆਹ ਹੋਇਆ ਤਦ ਲੋਕੀ ਲਗੇ ਵੀਚਾਰ ਕਰਨੇ ਲੜਕੀ ਛੋਟੀ ਨੀਂਗਰ ਬੜਾ ਕੁੜੀ ਵੱਡੀ ਤੇ ਨੀਂਗਰ ਛੋਟਾ ਏਸ ਤਰਾਂ ਦੇ ਸਾਕ ਨਾ ਕਰੇ ਦਲਾਲਾਂ ਦੀ ਰਾਹੀਂ ਉਮਰ ਕਦੀ ਭੀ ਨਹੀਂ ਮਿਲਦੀ ਇਹ ਭੀ ਅਯੋਗ ਬਾਤ ਹੈ।

ਸਵੈਯਾ—ਗੁਰ ਕਰੀ ਕਿਰਪਾ ਉਪਦੇਸ਼ ਕੀਓ ਦੁਖ ਦੂਰ ਹੂਏ ਸਭ ਸੰਗਤ ਕੇ॥ ਦਈ ਤਯਾਗ ਕੁਰੀਤ ਸੁਰੀਤ ਲਈ ਕਸ਼ਟ ਦੂਰ ਹੂਏ ਸਭ ਪੰਗਤ ਕੇ ॥ ਗੁਰ ਦਰਸ ਕੀਏ ਸਭ ਸਾਂਤ ਭਈ ਮਨਜੂਰ ਹੂਏ ਇਸ ਸੰਗਤ ਕੇ ॥ ਸ੍ਰੀ ਵਾਹਿਗੁਰੂ ਬੁਲਾਈ ਫਤੇ ਗੁਰ ਗੋਬਿੰਦ ਸਿੰਘ ਕੇ ਹਜੂਰ ਜਿਤੇ ॥ ੧ ॥ ੧੧੩ ॥

ਆਗੇ ਸਾਖੀ ੧੧੪ ਵੀਂ ਪ੍ਰਾਰੰਭ ਹੋਈ ॥

ਸ੍ਰੀ ਗੁਰੂ ਗਰੀਬ ਨਿਵਾਜ ਪਰਉਪਕਾਰੀ ਪੰਥ ਕੇ ਮਾਲਕ ਜਗਤ ਕੇ ਗੁਰੂ ਸ੍ਰਿਸ਼ਟੀ ਕੇ ਤਾਕਤ ਸੱਚੀ ਪਾਤਿਸ਼ਾਹ ਜੀ ਨੇ ਏਕ ਸਮਯ ਨੀਪਾਲ ਦੇਸ ਵਿਖੇ ਬੜਾ ਸੁੰਦਰ ਦੀਵਾਨ ਲਗਾਯਾ ਪੋਠੋਹਾਰੀ ਸੰਗਤ ਹੀਰਾ ਸਿੰਘ ਰੋਜ਼ਾ ਕਾਲੜਾ ਪਿੰਡੀ ਦਾ ਸਿਖ

ਸਿਖਣੀਆਂ ਦਸ ਹਜ਼ਾਰ ਦੀਆਂ ਮੋਹਰਾਂ ਆਨ ਕਰ ਅਰਦਾਸ
ਕਰਵਾਈਆਂ ਚਰਨਾਂ ਤੇ ਹੱਥ ਜੋੜ ਕੇ ਸੀਸ ਰੱਖਿਆ ਗੁਰੂ ਜੀ
ਬੜੀ ਛੋਹਤ ਮੰਨੀ ਸਮੇਤ ਬਸਤਰਾਂ ਦੇ ਜਲ ਵਿਖੇ ਜਾਇ ਵੜੇ
ਹੁਕਮ ਦਿਤਾ ਸਾਰੀ ਸੰਗਤ ਬਸਤ੍ਰਾਂ ਸੇ ਅਸ਼ਨਾਨ ਕਰੋ ਜਲ ਮੇਂ
ਜਾਕੇ ਓਸ ਸਿਖ ਸਿਖਣੀ ਕਾ ਰੰਗ ਕਾਲਾ ਹੋਇ ਗਇਆ ਸੰਗਤ
ਹਾਥ ਜੋੜ ਬੇਨਤੀ ਕਰੀ ਹੇ ਗੁਰੂ ਅੰਤਰਯਾਮੀ ਜੀ ਇਨਾਂ ਤੇ ਕੀ
ਭਾਣਾ ਵਰਤਿਆ ਹੈ ਜੀ ਗੁਰੂ ਸੱਚਾ ਪਾਤਿਸ਼ਾਹ ਜੀ ਬਚਨ ਕੀਤਾ
ਸਿੰਘ ਕੇ ਸੀਸ ਮੇਂ ਹਾਥੀ ਦੰਦ ਕਾ ਕੰਘਾ ਹੈ ਸਿਖਣੀ ਕੋ ਦੰਦ ਕਾ
ਚੂੜਾ ਬਨਾਈ ਕਰ ਪਾਇਆ ਹੈ ਇਸ ਨੂੰ ਸੰਗਤ ਵਿਚ ਨਾ
ਬਠਾਓ ਤਾਂ ਓਨਾਂ ਅਰਜ਼ ਕੀਤੀ ਹੇ ਗੁਰੂ ਜੀ ਸਾਨੂੰ ਲੋਕ ਆਖਦੇ
ਹਨ ਦੰਦ ਕਾ ਚੂੜਾ ਪਾਕੇ ਵਿਆਹ ਕਰਨਾ ਲੜਕੀ ਦਾ ਧਰਮ
ਹੈ ਤਾਂ ਅਸੀਂ ਪਾਇਆ ਹੈ ਸਿਖੋ ਰਾਜੇ ਪਾਂਡੋ ਹਾਥੀਆਂ ਕਾ ਦਾਨ
ਦੇ ਕੇ ਹੁਕਮ ਕੀਤਾ ਸੀ ਜੋ ਪੁੰਨ ਬਚੇਗਾ ਦਸ ਗੁਣਾਂ ਚੱਟੀ ਲਗੇਗੀ
ਹਾਥੀ ਕਾ ਹੱਡ ਕੋਈ ਨਹੀਂ ਸੀ ਵਰਤਦਾ ਕ੍ਰਿਸ਼ਨ ਜੀ ਦੇ ਪਿਛੋਂ
ਅਬ ਹਾਥੀ ਕੀ ਜਗਾ ਹੋਰ ਪਸ਼ੂਆਂ ਕੇ ਹਡ ਵਰਤੇ ਜਾਂਦੇ ਹਨ ਇਸ
ਹੱਡ ਦੀ ਥਾਂ ਸਰਬ ਲੋਹ ਵਰਤੋ ਯਾ ਹੋਰ ਧਾਤੂ ਵਰਤੋ ਇਸ
ਹੱਡ ਦੇ ਸਰੂਪ ਦੀ ਕੋਈ ਚੀਜ਼ ਨਾ ਵਰਤੋ ਤਾਂ ਰਿਖੀਆਂ
ਸਲਾਹ ਕੀਤੀ ਸੰਸਾਰ ਤੇ ਵਿਦਿਆ ਹੀਣ ਹੈ ਜਿਧਰ ਲਾਈਏ
ਓਧਰ ਲਗ ਜਾਂਦੇ ਹਨ ਹਾਥੀ ਕਾ ਹੱਡ ਬਹੁਤ ਹੈ ਬੇਚ ਕਰ
ਨਿਰਬਾਹ ਕਰਹੁ ਹਾਥੀ ਕੇ ਹੱਡ ਕੇ ਦੁਰਭਿਖ ਸੀ ਆਪਣੇ ਮਤ-
ਲਬ ਪੂਰਾ ਕਰਨ ਲਈ ਮਹਾਤਮ ਦੇ ਸਲੋਕ ਵਰਤਮਾਨ ਕਰ
ਦੀਏ ਹਨ ਦੰਦ ਕਾ ਚੂੜਾ ਪਾ ਕੇ ਧੀਆਂ ਦਾ ਵਿਆਹ ਕਰੇ
ਪਵਿਤਰ ਹੈ ਅਰ ਪੁਨ ਹੈ ਜੋ ਕੋਈ ਸਿੱਖੋ ਹਾਥੀ ਕੇ ਹੱਡ ਦਾ

ਚੂੜਾ ਪਾਵੇਗਾ ਉਸ ਕੋ ਪੁੰਨ ਨਾ ਲਗੇਗਾ ਓਸ ਕੇ ਹਥੋਂ ਅੰਨ ਪਾਣੀ ਛਕਣਾ ਦੋਸ਼ ਹੈ ਤੁਸੀਂ ਧੀਆਂ ਕਉ ਸਰਬ ਲੋਹੇ ਕਾ ਪਾਇ ਕਰ ਵਿਆਹ ਕਰੋ ਸਦਾ ਪਰਮ ਪਵਿੱਤ੍ਰ ਹੈ 'ਸਰਬ ਲੋਹ ਕੀ ਰਛਿਆ ਹਮਨੈ ਅਕਾਲ ਪੁਰਖ ਕੀ ਰਛਿਆ ਹਮ ਨੈ' ਜਿਸ ਪ੍ਰਕਾਰ ਵਿਸ਼ਨੂੰ ਭਗਵਾਨ ਕੇ ਹੱਥ ਸੁਦਰਸ਼ਨ ਚੱਕ੍ਰ ਹੈ ਤੈਸੇ ਸਿੰਘਾਂ ਕੇ ਹਾਥ ਮੇਂ ਕੜਾ ਹੈ ਮੁਫੈਦ ਬਸਤ੍ਰ ਬੈਕੁੰਠ ਪੁਰੀ ਮੈਂ ਦੇਵਤੇ ਸਵ ਸਰਬ ਲੋਹ ਕਾ ਕੜਾ ਕੱਛ ਕੇਸ ਰਖਦੇ ਹਨ ਦੰਦਾਂ ਕੀਆਂ ਚੂੜੀਆਂ ਨਿਸਫਲ ਜਾਂਦੀਆਂ ਹਨ ਜਿਸ ਤਰਹ ਹੋਰਨਾਂ ਪਸ਼ੂਆਂ ਕੇ ਹਡ ਹਨ ਹਾਥੀ ਕਾ ਹਡ ਵੀ ਤੈਸਾ ਹੀ ਸਮਝੋ ਜਿਸ ਕਾ ਮਾਸ ਵਰਤਨ ਵਿਚ ਨਹੀਂ ਆਵੇ ਉਸ ਕਾ ਹਡ ਵੀ ਅਸ਼ੁਧ ਹੈ ਤੁਸਾਂ ਨਹੀਂ ਵਰਤਾਣਾ ਹੇ ਗੁਰੂ ਜੀ ਡੇਰੇ ਮੇ ਸਿਖ ਪਾਸ ਅਮਲ ਨਹੀਂ ਓਸ ਨੇ ਬਾਣੀਏ ਪਾਸੋਂ ਅਮਲ ਮੰਗਾਵਣ ਲਈ ਬੇਟੀ ਕੋ ਭੇਜਿਆ ਸੀ ਇਸ ਲਈ ਉਸ ਕੇ ਪਾਸ ਖਰਚ ਨਹੀਂ ਸੀ ਉਸ ਦੀ ਬੇਟੀ ਨੂੰ ਬਾਣੀਏ ਕਹਾ ਮੇਰੇ ਸਾਥ ਸੰਗਮ ਕਰ ਤੇ ਅਮਲ ਲਈ ਜਾਂ ਤਾਂ ਬੀਬੀ ਬਾਪ ਕੋ ਆਇ ਕਿਹਾ ਓਸ ਕਹਾ ਅਸੀਂ ਮਰਦੇ ਜਾਂਦੇ ਹਾਂ ਕਿਸੇ ਤਰਹ ਲਿਆ ਉਸ ਨੇ ਜਾਕੇ ਲਿਆਂਦਾ ਅਮਲ ਦੇਕੇ ਦਸਿਆ ਨਹੀਂ ਆਪ ਜ਼ੈਹਰ ਖਾਕੇ ਮਰ ਗਈ ਜਾਨ ਨਹੀਂ ਨਿਕਲਦੀ ਤਾਂ ਗੁਰੂ ਜੀ ਬਚਨ ਕੀਤਾ ਹੇ ਸਿਖੋ ਅਮਲ ਛਕਣੇ ਵਾਲੀ ਆਲਸੀ ਹੋ ਜਾਂਦੇ ਹਨ ਲੋਕ ਲਾਜ ਦੂਰ ਕਰਕੇ ਪਾਪ ਕਰਨੇ ਤੋਂ ਨਹੀਂ ਮੰਗਦੇ ਸਿਖੋ ਤੁਸੀਂ ਅਮਲ ਛੋਡਹੁ ਸਿਖਾਂ ਬੇਨਤੀ ਕਰੀ ਜੀ ਅਮਲ ਛਡੀਏ ਤਾਂ ਅਸੀਂ ਮਰ ਜਾਵਾਂਗੇ। ਸ਼ਬਦ—'ਦੁਰਮਤ ਮਤ ਜੋ ਪੀਵਤੇ ਬਿਖਲੀ ਪਤ ਕਮਲੀ ॥ ਰਾਮ ਰਮਾਇਣ ਜੋ ਰਤੇ ਨਾਨਕ ਸਤ ਅਮਲੀ ॥' ਹੇ ਸਿੱਖੋ ਨਾਮ ਰੂਪੀ ਅਮਲ

ਪੀਵਹੁ ਆਪ ਨੂੰ ਕੋਈ ਖੇਦ ਨਾ ਹੋਵੇਗਾ ਸ਼ਰਾਬ ਤੋਂ ਮੌਤ ਕਾ ਪਿਆਲਾ ਹੈ ਨਾ ਪੀਆ ਕਰੋ ਮਤ ਖਰਾਬ ਹੋਵੇਗੇ, ਇਹ ਤੁਰਕਾਂ ਦੇ ਹਥ ਕਾ ਪਾਣੀ ਹੈ ਨਾ ਪੀਵਹੁ । ਸਿਖੋ ਦੋ ਯਾ ਦਸ ਦਿਨ ਹਠ ਰਖੋ ਦੁਧ ਘਿਉ ਛਕੋ ਸੁਖ ਪਾਿਗੇ ॥ ਜੇ ਜਾਣਦੇ ਹੋ ਸਰੀਰ ਅਮਲ ਕਰਕੇ ਨਹੀਂ ਬਚਦਾ ਸ਼ਹੀਦੀ ਪਾ ਜਾਓ, ਤੁਰਕਾਂ ਸਾਥ ਧਰਮ ਯੁਧ ਮੇਂ । ਅਮਲੀ ਦੀ ਸੰਗਤ ਨਾ ਕਰੋ ਦੇਖੋ ਦੇਖੀ ਅਮਲ਼ ਲਗ ਜਾਂਦਾ ਹੈ, ਸਿਖੋ ਆਦਮੀ ਦਾ ਖ਼ੂਨ ਨਾ ਕਰੋ ਬੜਾ ਦੋਸ਼ ਹੈ ਕਿਉਂਕਿ ਆਦਮੀ ਮੁਸ਼ਕਲ ਪੈਦਾ ਹੋਂਦਾ ਹੈ, ਇਕ ਕਿਸ਼ਨ ਦੇਵ ਦੀ ਭੈਣ ਕੰਸ ਨੇ ਮਾਰੀ ਸੀ ਓਸ ਪਾਪ ਨਾਲ ਸਾਰੇ ਯਾਦਵ ਲੜ ਕੇ ਮਾਰੇ ਘਾਸ ਫੂਸ ਕੇ ਸ਼ਸਤਰ ਬਣੇ ਸੀ ਜਿਸ ਕੇ ਮੋਯਾਂ ਪਤੀ ਜ਼ਿੰਦਾ ਕਰਨ ਦੀ ਸ਼ਕਤੀ ਹੈ ਸੋ ਕਰੇਵਾ ਬੰਦ ਕਰੋ, ਵਿਧਵਾ ਤੀਵੀਆਂ ਪੁਛਿਆ ਹੇ ਗੁਰੂ ਜੀ ਤੇਰਾ ਨਾਮ ਤੇ ਭਜਨ ਕਰ ਝੂਠ ਨਹੀਂ ਬੋਲਣਾ ਜਾਂ ਕਾਮ ਦਾ ਸਮਾਂ ਬਣਦਾ ਹੈ ਮਨ ਚਲਾਏਮਾਨ ਹੋ ਜਾਂਦੇ ਹਨ ਸੁਪਨੇ ਵਿਖੇ ਪਰ ਪੁਰਖੇ ਦੀ ਦੇਹੀ ਸਾਥ ਭੋਗ ਕਰਦੀਆਂ ਹਾਂ ਰਿਤ ਸਮੇ ਹਲਾਸ ਪੈਦਾ ਹੋਤਾ ਹੈ ਓਹ ਸਾਡੀ ਟਹਿਲ ਤੇ ਗਤੀ ਭੋਗ ਸੇ ਪੁਤਰ ਪੈਦਾ ਹੋਤਾ ਹੈ ਓਹ ਸਾਡੀ ਟਹਿਲ ਤੇ ਗਤੀ ਕਰੇਗਾ । ਸ਼ਬਦ—'ਪਤੀ ਰੰਢ ਪਵੇ ਸੰਸਾਰ ।' ਸਿੰਘੋ ਜੋ ਮਨੁਖਾ ਦੇਹ ਕੋ ਕਾਮ ਦੀ ਇਛਾ ਰਹਿੰਦੀ ਹੈ ਮਰਦ-ਮਰ ਕੇ ਸਾਨ ਮਾਲੀ ਬਣਦੇ ਹਨ, ਤੀਵੀਆਂ ਵੇਸਵਾ ਦੀ ਜੂਨ ਪਾਂਵਦੀ ਹੈ, ਊਚ ਨੀਚ ਕੀ ਸੰਗਤ ਕਰਨ ਸੇ ਫੇਰ ਕੁਤੀ ਕਾ ਜਨਮ ਪਾਵਹਿਗੀ । ਤੁਮੀਂ ਆਪਣੀ ਉਮਰ ਨਾ ਗਵਾਓ । ਸਿੰਘਾਂ ਨਾਲ ਅਨੰਦ ਪੜ੍ਹਾਇ ਕਰ ਪੁਤਰ ਪੈਦਾ ਕਰੋ, ਤੁਰਕਾਂ ਦਾ ਖੈ ਕਰਨਗੇ ਅਰ ਤੁਹਾਡੀ ਗਤੀ ਕਰਨਗੇ । 'ਸੁਤ ਉਪਜਾਵਣ ਕਾਰਣੇ

ਕਰੀਏ ਲਾਖ ਉਪਾਇ ॥' 'ਬਿੰਦ ਰਾਖ ਜੇ ਤਰੀਏ ਭਾਈ ॥ ਖੁਸਰੇ ਕਿਉਂ ਨ ਪਰਮਗਤ ਪਾਈ ॥' 'ਬਿੰਦ ਕੇ ਸਧਈਆ ਤਹਿ ਹੀਜਕੀ ਬਡਈਆ ਦੇਤ ॥' ਕਾਮ ਕਰੋਧ ਕਾਇਆਂ ਕਉ ਗਾਲੈ ॥ ਜਿਉਂ ਕੰਚਨ ਸੋਹਾਗਾ ਢਾਲੈ ॥' ਕਾਮ ਦਾ ਸਾਧਨ ਇਸਤ੍ਰੀ ਪੁਰਖ ਹੈ ਜੇ ਕੁਛ ਸ਼ਕਤੀ ਨਹੀਂ ਤੇ ਬੜਾ ਪਾਪ ਹੈ ਸਾਰੀਆਂ ਵਿਧਵਾ ਨੇ ਆਨੰਦ ਪੜ੍ਹਾ ਲੀਤੇ ਗੁਰੂ ਕੇ ਹਜ਼ੂਰ ਇਕ ਸਿਖਣੀ ਅਰਜ਼ ਕਰੀ ਹੇ ਗੁਰੂ ਜੀ ਮੇਰਾ ਪਤੀ ਮਾਰਦਾ ਹੈ ਜੀ ਬਚਨ ਕੀਤਾ ਅਦਲੇ ਬਦਲੇ ਹੈਨ ਓਹਨਾਂ ਦੀ ਧੀ ਭੈਣ ਕੋ ਉਨਾਂ ਦਾ ਪਤੀ ਮਾਰੇਗਾ, ਅਚਾਰਜਾ ਤੇ ਪੰਡਤਾਂ ਆਇ ਅਰਜ਼ ਕਰੀ ਤੁਹਾਡੇ ਸਿਖ ਸਾਧ ਤੁਸਾਂ ਤੇ ਅਵਤਾਰਾਂ ਜੈਸਾ ਭਰੋਸਾ ਰਖਦੇ ਹਨ ਅਰ ਤੁਸਾਂ ਉਪਦੇਸ਼ ਕਰਦੇ ਹਉ ਜੀ ਕਿ ਬਿਨਾਂ ਸ੍ਰੀ ਗੁਰੂ ਗਰੰਥ ਸਾਹਿਬ ਜੀ ਕੇ ਪਾਠ ਸੇ ਸੰਗਤ ਹੋਰ ਕੁਛ ਨਾ ਪੜੇਗੀ ਹੇ ਗੁਰੂ ਜੀ ਤੁਹਾਡੀ ਸੰਗਤ ਕੀ ਗਤੀ ਕਿਸ ਤਰਾਂ ਹੋਵੇਗੀ। ਗੁਰੂ ਜੀ ਸ਼ਬਦ ਕਿਹਾ—'ਜੋ ਕਲ ਕੋ ਇਕ ਬਾਰ ਧਿਐ ਹੈ॥ ਤਾਕੇ ਕਾਲ ਨਿਕਟ ਨਹੀਂ ਐਹੈ॥ ਜੋ ਕਲਜੁਗ ਮੇਂ ਜਪੁਜੀ ਪੜੇ ਸੁਣੇਗਾ ਵਾਹਿਗੁਰੂ ਜੀ ਕੇ ਨਾਮ ਦਾ ਜਾਪ ਕਰ ਖੰਡੇ ਦਾ ਅੰਮ੍ਰਿਤ ਛਕੇਗਾ ਤਾਂ ਜਮਦੂਤਾਂ ਕਾ ਤ੍ਰਾਸ ਨਾ ਦੇਖੇਗਾ ਤੁਸੀਂ ਸਚ ਆਖਦੇ ਹੋ ਅਗੇ ਸਭ ਵਿਦਿਆ ਤੇ ਹੀਣ ਸੰਸਾਰ ਹੋਵੇਗਾ ਸੰਸਕ੍ਰਿਤ ਪੜਨੀ ਔਖੀ ਹੈ ਓਸ ਸਮੇਂ ਸੰਸਕ੍ਰਿਤ ਥੋਂ ਬਿਨਾਂ ਹੋਰ ਕੋਈ ਭੀ ਵਿਦਿਆ ਦਿੱਜ ਨਹੀਂ ਸੀ ਪੜ੍ਹਦੇ ਇਸੇ ਲਈ ਹੋਰ ਕੋਈ ਭੀ ਵਿਦਿਆ ਦਿੱਜ ਨਹੀਂ ਸੀ ਵਰਤਮਾਨ ਹੋਣ ਦੇਂਦੇ ਸ਼ਾਸਤ੍ਰਾਂ ਦੀ ਕਿਸੇ ਖਬਰ ਨਹੀਂ ਸੀ ਹੋਈ ਜੋ ਬੰਧਾਇਮਾਨ ਕਰਮ ਸੇ ਓਹ ਸੰਸਾਰ ਕੋ ਉਪਦੇਸ਼ ਕਰਦੇ ਸੀ ਬੈਸ ਸੂਦਰ ਵੈਰਾਗਵਾਨ ਹੋਤੇ ਸੀ ਆਤਮਾ ਦੇ ਬੋਧ ਕਰਨ ਵਾਲੇ

ਵੇਦ ਕਿਸੀ ਕੇ ਸਰਵਨ ਨਹੀਂ ਸੇ ਹੋਤੇ ਇਤਰ ਜਾਤੀ ਕਉ ਉਸ ਵਖਤ ਪਰੇਮ ਸੰਯੁਕਤ ਬੰਬੀਹੇ ਕੀ ਨਿਆਂਈ ਪੁਕਾਰ ਕਰਦੇ ਸੀ ਫੇਰ ਸਰਗੁਣ ਰੂਪ ਧਾਰ ਕਰ ਪਰਮੇਸ਼ਰ ਜੀ ਦਰਸ਼ਨ ਦਿਤਾ ਸੀ ਅਤੇ ਪਰੇਮੀਆਂ ਕਉ ਅਗਯਾਨ ਤੇ ਅਧਰਮ ਸੰਸਾਰ ਕੇ ਬੀਚ ਪਸਰ ਗਿਆ ਸੀ ਦੇਵਤਾ ਰੂਪ ਗਊ ਕਾਮ ਧੇਨ ਰੂਪ ਧਾਰ ਕਰ ਧਰਤੀ ਪਰਮੇਸ਼ਰ ਪਾਸ ਪੁਕਾਰੀ ਸਤਜੁਗ ਦੁਆਰਪਰ ਤਰੇਤੇ ਰਿਖੀ ਸਾਧ ਦਿਜ ਰਾਜਿਆਂ ਕਉ ਉਪਦੇਸ਼ ਕਰਦੇ ਸੀ ਤੁਹਾਡੇ ਰਾਜ ਮੇਂ ਕੋਈ ਬੇਸ ਸੂਦਰ ਜਪ ਤਪ ਪੂਜਾ ਕਰੇਗਾ ਤੁਸਾਂ ਦਾ ਰਾਜ ਨਸ਼ਟ ਹੋਇ ਜਾਵੇਗਾ ਬੈਸ ਸੂਦਰ ਸਹੰਸਕ੍ਰਿਤ ਨਾ ਪੜੇ ਐਸੇ ਰਿਖੀ ਦਿਜ ਪਾਪ ਕਰਕੇ ਉਪਦੇਸ ਕਰਕੇ ਕੁਰਾਜਿਆਂ ਪਾਸੋਂ ਮਰਵਾ ਦਿੰਦੇ ਸੀ ਓਸ ਸਮੇਂ ਦੇ ਰਾਜੇ ਮੂਰਖ ਪਸ਼ੂ ਸੇ ਰਾਜੇ ਕਉ ਜੀਵਾਂ ਦੀ ਰਖਿਆ ਕਰਨੀ ਚਾਹੀਏ ਅਰ ਊਚ ਨੀਚ ਕੋ ਇਕ ਸਮਾਨ ਦੇਖੇ ਉਸ ਸਮੇਂ ਊਚ ਨੀਚ ਕਾ ਉਧਾਰ ਨਹੀਂ ਸੀ ਕਰਦੇ 'ਜੋ ਜੋ ਜਪੈ ਤਿਸ ਕੀ ਗਤਿ ਹੋਇ ॥ ਸਾਧ ਸੰਗ ਪਾਇ ਜਨ ਕੋਇ ॥' ਊਚ ਨੀਚ ਕੋਈ ਜਪੁਜੀ ਪੜੇ ਕੋਈ ਰੋਕ ਨਹੀਂ ਸਕਦਾ ਗੁਰਮੁਖੀ ਪੜਹੁ ਭਾਵੇਂ ਸਹੰਸਕ੍ਰਿਤ ਪੜਹੁ ਹੇ ਬਿਸ਼ਨ ਪਾਰਬ੍ਰਹਮ ਪਰਮੇਸ਼ਰ ਕਰਤਾਰ ਮਹਾਰਾਜ ਜੀ ਤੁਸੀਂ ਆਪ ਸਰਗੁਣ ਰੂਪ ਅਵਤਾਰ ਧਾਰਹੁ ਤਾਂ ਸੰਸਾਰ ਕਾ ਉਧਾਰ ਹੋਵ-ਹਿਗਾ ਏਹ ਪੁਕਾਰ ਸੁਣ ਕਰ 'ਸੁਣੀਂ ਪੁਕਾਰ ਦਾਤਾਰੁ ਪ੍ਰਭ ਗੁਰ ਨਾਨਕ ਜਗ ਮਾਹਿ ਪਠਾਇਆ ॥' ਪ੍ਰਮੇਸ਼ਰ ਜੀ ਫੇਰ ਸਰ-ਗੁਣ ਰੂਪ ਗੁਰੂ ਨਾਨਕ ਨਿਰੰਕਾਰੁ ਅਵਤਾਰੁ ਧਾਰ ਕਰ ਸੰਸਾਰ ਕਾ ਉਧਾਰ ਕੀਆ ਜਪੁਜੀ ਮੰਤਰ ਅਪਾਰ ਅਪਰ ਗੁਰਮੁਖੀ ਪੜਨ ਸੇ ਛੇਤੀ ਗਿਆਨ ਹੁੰਦਾ ਹੈ ਹੇ ਸਿਖਹੁ ਸਹੰਸਕ੍ਰਿਤ ਮਿਸ਼ਰ ਦੇਸ਼ ਕੀ ਬੋਲੀ ਸੀ ਓਸ ਦੇਸ਼ ਪੰਜਾਬ ਵਿਚ ਦਿਜ

ਆਏ ਸੀ ਤਾਂਤੇ ਇਸ ਕਾਰਣ ਏਹ ਮਿਸਰ ਨਾਮ ਕਰਕੇ ਬੁਲਾਏ ਜਾਂਦੇ ਹਨ ਗੁਰਮੁਖੀ ਪੰਜਾਬੀ ਪੁਰਾਤਨ ਬੋਲੀ ਸੀ ਦੇਵ ਲੋਕ ਬੈਕੁੰਠ ਮੇ ਗੁਰਮੁਖੀ ਵਰਤਮਾਨ ਹੈ ਜੋ ਭਾਗਵਤ ਤੇ ਗਰੜ ਵਿਖੇ ਕਰਮ ਲਿਖੇ ਹੈਨ ਜਨੇਊ ਤੇ ਭੱਦਨ ਕਰਨ ਥੀਂ ਬਿਨਾਂ ਪੁੰਨ ਪਾਠ ਪਰਾਣੀ ਨਾਮ ਤੇ ਤੀਰਥ ਇਸ਼ਨਾਨ ਕਾ ਨਿਸਫਲ ਜਾਂਦਾ ਹੈ ਤਾਂ ਹੀ ਤੇ ਬੜੀ ਮਤ ਵਾਲੇ ਤੇ ਮਤ ਵਾਲੇ ਮੁਨਾ ਉਂਦੇ ਹਨ ਆਪਣੇ ਪੁਨ ਅਰ ਮਹਾਤਮ ਦੇ ਵਾਸਤੇ ਹਨ ਬ੍ਰਾਹਮਣ ਹਿੰਦੂ ਸਿੰਘਾਂ ਦੀ ਰਹਿਤ ਸਿੱਧ ਨਹੀਂ ਰਖਦੇ ਆਖਦੇ ਹਨ ਇਹ ਸੂਦਰ ਮਤ ਹੈ ਤੈਸੇ ਹੀ ਸਿੰਘ ਹਿੰਦੂਆਂ ਦੇ ਕਰਮ ਛੋਡ ਦੇਣ ਕਯੋਂਕਿ ਇਹ ਹਿੰਦੂ ਅਰ ਤੁਰਕਾਂ ਮੁਸਲਮਾਨਾਂ ਥੋਂ ਨਿਰਲੇਪ ਤੀਸਰਾ ਮਜਹਬ ਹੈ ਸਾਡੇ ਸਿੰਘ ਸਾਧ ਗੁਰਮੁਖੀ ਪੜ੍ਹਨ ਸੁਣਨ-ਗੇ ਤੁਸਾਂ ਜੈਸੇ ਠੱਗਾਂ ਨੇ ਵੱਸ ਨਾ ਪੈਣਗੇ । ਸਗੋਂ ਤੁਹਾਨੂੰ ਹਾਸੀ ਕਰਨਗੇ ਤੁਹਾਡੇ ਮੰਤਰਾਂ ਪਰ ਓਹ ਭਰੋਸਾ ਨਾ ਕਰਣਗੇ ਜੇਹੜੇ ਜਪੁਜੀ ਤੇ ਗੁਰੂ ਗਰੰਥ ਸਾਹਿਬ ਥੋਂ ਬੇਮੁਖ ਰਹਿਣਗੇ ਤੁਰਕ ਜੈਸੇ ਮਤ ਕਉ ਮੂਰਖ ਸਿਧ ਕਰਨਗੇ ਸੰਸਾਰ ਕੇ ਡੰਨ ਭਰਣਗੇ ਤੁਹਾਡੇ ਵਡਿਆਂ ਮਨੀਆਂ ਕਈਆਂ ਵਾਸਤੇ ਜੀਵਾ ਦੇ ਮੁਕਤੀ ਨਹੀਂ ਲਿਖੀ ਸਗੋਂ ਬਖੇੜਾ ਪੈਦਾ ਕੀਤਾ ਹੈ ਸੰਸਾਰ ਤੇ ਵਿੱਦਯਾ ਹੀ ਨਹੀਂ ਸੀ ਇਸ ਲੋਕ ਤੇ ਝੂਠੇ ਕਰਮਾਂ ਦਾ ਇੰਦਰ ਜਾਲ ਪੈਦਾ ਕੀਤਾ ਹੈ ਤੁਸਾਂ ਇਕ ਯਾ ਦੋ ਤਿੰਨਾਂ ਕਰਮਾਂ ਤੇ ਪਰਤੀਤ ਨਹੀਂ ਰਖੀ ਸੀ ਸੰਸਾਰ ਦੀ ਰਛਿਆ ਨਹੀਂ ਕੀਤੀ ਜਿਸ ਦਾ ਕੋਈ ਮਰਦਾ ਹੈ ਸਗੋਂ ਖਰਚ ਵਧਾ ਕੇ ਉਜਾੜ ਦਿੰਦੇ ਹੋ । 'ਜੋ ਮਿਰਤਕ ਕਉ ਚੰਦਨ ਚੜਾਵੈ ॥ ਤਉ ਮ੍ਰਿਤਕ ਕਉ ਕਿਆ ਹੁਇ ਜਾਵੈ ॥ ਜੇ ਮਿਰਤਕ ਕਉ ਬਿਸਟਾ ਮਾਂਹਿ ਰੁਲਾਈ ਤਉ ਮਿਰਤਕ ਕਾ ਕਿਆ ਘਟ ਜਾਈ ॥' ਹੇ ਸਿਖੋ ਸਤਾਰਾਂ ਕਿਸਮ

ਦੀ ਝੂਠੀ ਮੁਕਤੀ ਹੈ ਬੇਰਤਨੀ ਦੀਵਾ ਵੱਟੀ ਮੰਜੀ ਤੇ ਨਾ ਮਰੇ ਅਧ ਮਾਰਗ ਕਰੋ ਪਿੰਡ ਭਰੋ ਤਿਨਕਾ ਤੋੜੇ ਚਾਉਥਾ ਕਰੋ ਦੁਸਹਿਰਾ ਕਿਰਿਆ ਸਤਾਰਵੀਂ ਨੇਤੀ ਨਰੈਣੀਂ ਬਲ ਗੰਗਾ ਫੁਲ ਚੁਵਗੀ ਗਇਆ ਕੁਰ ਖੇਤਰ ਪਹੋਇਆ ਬਦਰੀ ਨਾਥ ਤੁਹਾਡਾ ਗਰੁੜ ਤੇ ਗਾਇਤ੍ਰੀ ਤੁਸੀਂ ਪੜ੍ਹਨੇ ਵਾਲਾ ਮੂਰਖਾਂ ਦੇ ਆਗੂ ਹੋ ਸਾਡੇ ਸਿੰਘ ਸਾਧ ਭਗਤ ਨਾ ਮੰਨਣਗੇ ਜਿਸ ਗ੍ਰਹਸਤੀ ਕਾ ਮਰੇ ਉਸ ਦੀ ਸਹਾਇਤਾ ਕਰਨੀ ਯੋਗਯ ਹੈ ਤੁਸੀਂ ਸਗੋਂ ਖਰਚ ਵਧਾ ਕਰ ਉਜਾੜਦੇ ਹੋ ਕਿਤੇ ਪ੍ਰਾਣੀ ਖੱਟਣੇ ਗਿਆ ਹੈ ਕਦੇ ਅਗਲੇ ਘਰੁ ਵਸਾਵੇਗਾ ਮਰਨ ਮੁਕਤੀ ਲੋਕ ਲਾਜ ਭਰਮ ਹੈ ਕਹਾਵਤ ਭੀ ਹੈ 'ਹਥੀਂ ਲਈਏ ਦੇਈਏ ਹਥੀਂ ਬੰਨੀਏ ਪੱਲੇ । ਐਸਾ ਸੱਜਣ ਕੋਈ ਨਹੀਂ ਜੋ ਮੁਇਆਂ ਜਿਆ ਨੂੰ ਘਲੇ । 'ਹੇ ਭਾਇ! ਜੀਉਂਦੇ ਦੀ ਟਹਿਲ ਕਰਹੁ ਜੇ ਕੁਛ ਭਲਾ ਚਾਹੁੰਦੇ ਹੋ ਦਰਦ ਨਹੀਂ ਕਰਦੇ ਹੋ ਜੋ ਸਾਡੇ ਮੁਖਵਾਕ ਧਰਮ ਸ਼ਾਸਤ੍ਰ ਹੈ ਉਸ ਵਿਖੇ ਮੁਕਤੀ ਸੁਖੈਨ ਹੀ ਲਿਖੀ ਹੈ ਵਿਆਹ ਤੇ ਗੁਰੂ ਰਾਮਦਾਸ ਜੀ ਦੀਆਂ ਲਾਵਾਂ ਦਾ ਪਾਠ ਕਰਾਵੇ ਕਿਰਿਆ ਦੇ ਸਮੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰਾਵਹੁ ਪ੍ਰਾਣੀਆਂ ਦੇ ਫੁਲਾਂ ਕਉ ਹਰਸਰ ਤੋਂ ਅੰਮ੍ਰਿਤ ਛਕਾ ਕਰ ਵਗਦੇ ਜਲ ਗੁਰ ਦਰਿਆ ਰਾਵੀ ਵਿਖੇ ਪ੍ਰਵਾਹ ਕਰਾ ਦੇਵਹੁ ਗੁਰੂ ਨਾਨਕ ਸਾਹਿਬ ਸ੍ਰੀ ਗੁਰੂ ਅਰਜਨ ਸਾਹਿਬ ਜੀ ਸਣਦੇਹੀ ਹੀ ਇਸ ਦਰੀਯਾਇ ਰਾਵੀ ਵਿਖੇ ਯਾ ਇਸ ਦੇ ਕਿਨ੍ਹਾਰੇ ਪਰ ਸਰੀਰ ਦੀਆ ਯਾ ਅਲੋਪ ਹੋਏ ਹਨ ਤੇ ਇਸ ਨਦੀ ਕਾ ਨਾਉਂ ਗੁਰ ਦਰੀਆਇ ਹੋਇਆ ਹੈ ਹੇ ਸਿਖੋ ਰਾਵੀ ਪਰਮ ਪੁਨੀਤ ਹੈ ਜੋ ਮਿਰਯਾਦਾ ਗੁਰ ਮਿਰਯਾਦਾ ਦੇ ਅਨੁਕੂਲ ਹੋਵੇ ਸੋ ਕਰੋ ਜਿਸ ਪ੍ਰਕਾਰ ਸਾਡੇ ਸਿੰਘ ਸਾਧ ਜੀਵਣ ਮੁਕਤੀ ਕੇ ਅੰਮ੍ਰਿਤ ਛਕ

ਕਰ ਪ੍ਰਾਪਤ ਭਏ ਸਨ ਤੈਸੇ ਪ੍ਰਾਣੀਆਂ ਦੇ ਅਸਤ ਭੀ ਪਵਿਤ੍ਰ ਹੋਇ ਜਾਣਗੇ ਭਰੋਸਾ ਰਖੋ ਜਿਸ ਕਿਸੇ ਪਾਸੋਂ ਗ੍ਰੰਥ ਸਾਹਿਬ ਕਾ ਪਾਠ ਨਾ ਹੋ ਸਕੇ ਉਸ ਕੇ ਵਾਸਤੇ ਜਪੁਜੀ ਕਾ ਪਾਠ ਕਰਣੇ ਸੇ ਸ਼ੁੱਤ ਗਤੀ ਕੋ ਪ੍ਰਾਪਤ ਹੋਵਹਿਗਾ ਸਤਿ ਕਰ ਮੰਨਣਾ। ਸੰਗਤ ਪੁਛਿਆ ਗੁਰੂ ਜੀ ਗੁਰੂ ਨਾਨਕ ਜੀ ਕਾ ਅਵਤਾਰ ਕਿਸ ਮਹੀਨੇ ਕਾ ਹੈ, ਗੁਰੂ ਬਚਨ ਕੀਤਾ ਹੇ ਸਿਖੋ ਗੁਰੂ ਨਾਨਕ ਜੀ ਨੇ ਕਤਕ ਸੁਦੀ ਪੂੰਨਿਆਂ ਕੋ ਅਵਤਾਰ ਧਾਰਿਆ ਸੀ, ਹੇ ਸਿਖੋ ਗੁਰੂ ਨਾਨਕ ਜੀ ਕਾ ਸਤਮਾਹ ਜਨਮ ਸੀ ਵਿਸਾਖ ਦੀ ਪੂਰਨਮਾਸ਼ੀ ਕੇ ਦਿਨ ਨਿੰਮੇ ਸੀ ਕਤਕ ਸੁਦੀ ਪੂੰਨਿਆਂ ਕੋ ਜਨਮੇ ਸੀ। ਸ਼ਬਦ—'ਜਨਮ ਮਰਨ ਦੁਹਹੂੰ ਮਹਿ ਨਾਹੀਂ ਜਨ ਪਰ ਉਪਕਾਰੀ ਆਏ।' ਸੰਗਤ ਕੋ ਆਦਿ ਨਿਹਾਲ ਕੀਤਾ ਸੀ ਸੰਗਤ ਬੇਨਤੀ ਕਰੀ ਹੇ ਗੁਰੂ ਜੀ ਤਿਲੰਗ ਰਾਗ ਮੇਂ ਸ਼ਬਦ ਕੀਤਾ ਸੀ 'ਆਵਣ ਅਠੱਤਰੇ ਜਾਣ ਸਤਾਨਵੇਂ ਹੋਰ ਭੀ ਉਠਸੀ ਮਰਦ ਕਾ ਚੇਲਾ ॥' ਹੇ ਗੁਰੂ ਜੀ ਓਹ ਸਮਯ ਕਬ ਆਵੇਗਾ ਸਿਖ ਉਸ ਰੋਜ਼ ਥੋਂ ਕਾਬਲੋਂ ਧਾਵਾ ਚੜ੍ਹ ਕੇ ਮਥਰਾ ਤੋੜੀ ਪਹੁੰਚੇਗਾ ਤਦ ਹੋਰ ਮਰਦ ਕਾ ਚੇਲਾ ਉਠ ਖੜਾ ਹੋਵੇਗਾ ਗੁਰੂ ਨਾਨਕ ਜੀ ਪੂਰਨ ਪੁਰਖ ਮਰਦ ਦਸਵੇਂ ਥਾਂ ਉਪਦੇਸ਼ ਕੇਸਾਧਾਰੀ ਅੰਮ੍ਰਿਤ ਖੰਡੇ ਦਾ ਸ੍ਰੀ ਵਾਹਿਗੁਰੂ ਜੀ ਕੀ ਫਤੇ ਉਚਾਰੀ ਸਿੰਘ ਪੰਥ ਮਰਦ ਕਾ ਚੇਲਾ ਉਠ ਖੜਾ ਹੈ 'ਹਿੰਦੁਸਤਾਨ ਸਮਾਲਸੀ ਬੋਲਾ ॥ ਉਨੀ ਸੋ ਬੀਤੇਗਾ ਤਾਂ ਹਿੰਦੁਸਤਾਨ ਧਰਮ ਤੇ ਹਠ ਕਰਨਗੇ ਜੋਹੜੇ ਸਾਡੇ ਸਿੰਘਾਂ ਪੁਰ ਵਧਕਦੀਆਂ ਕਰਣੇ ਦੀ ਆਦਤ ਰਖਦੇ ਹਨ ਫੇਰ ਜਨਮ ਪਾ ਕੇ ਖਾਲਸੇ ਦੀ ਝਪਟ ਸੇ ਕਾਇਰ ਹੋਇ ਮਰਣਗੇ ਇਨਾਂ ਕੇ ਸ਼ਸਤਰ ਖਾਲਸਾ ਲਏ ਔਰੰਗੇ ਦੀ ਬੰਸ ਖਾਲਸਾ ਮਾਰੇਗਾ ਦਿੱਲੀ ਕਾਠ ਦੀ

ਬਿੱਲੀ ਹੋਇ ਜਾਵੇਗੀ, ਓਹ ਸਮਾਂ ਉਨੀ ਸੌ ਚੌਦਾਂ ਵਿਚ ਵਰਤ ਮਾਨ ਹੋਜਾ ਹੈ ਅਬ ਕੋਈ ਔਰੰਗਜ਼ੇਬ ਤੇ ਕਾਜ਼ੀ ਪੰਜਾਬ ਮੇ ਨਜ਼ਰ ਨਹੀਂ ਆਂਵਦਾ ਅਬ ਖਾਲਸੇ ਕਾ ਗੁਰੂ ਰਾਖਾ ਹੈ ਸ਼ਸਤ੍ਰ ਧਾਰਨ ਸੇ ਸ਼ਬਦ ॥ 'ਅਭਿਮਾਨੀ ਕੀ ਜੜ ਸਰ ਪਰ ਜਾਇ ॥' ਸਿੰਘੋ ਤੁਸੀਂ ਗਾਇਤਰੀ ਤੇ ਪਰਤੀਤ ਰਖੋ ਨਹੀਂ ਗਾਇਤ੍ਰੀ ਤੰਤ੍ਰ ਮੰਤ੍ਰ ਹੈ ਜਪੁਜੀ ਮੰਤ੍ਰ ਅਕਾਲ ਪੁਰਖ ਕਾ ਮੁਖਵਾਕ ਹੈ, ਭਰੋਸਾ ਰਖੋ ਜੇ ਹਿੰਦੂ ਤੁਰਕਾਂ ਦਾ ਕੁੱਠਾ ਮਾਸ ਖਾਂਦੇ ਹਨ ਤੁਰਕਾਂ ਜੈਸਾ ਹੋਂਦਾ ਹੈ ਤੁਰਕ ਭੇਡ ਮੱਛੀ ਦੇ ਮਾਸ ਵਿਖੇ ਗਊ ਮੁਰਦਾਰ ਰਲਾ ਦੇਂਦੇ ਹਨ ਯਾ ਓਸ ਰਤ ਸੇ ਟਾਕੀ ਭਗੋ ਰਖਦੇ ਹਨ ਮਾਸ ਤੇ ਓਹ ਟਾਕੀ ਭੇਂਵਕੇ ਫੇਰ ਪਾਣੀ ਤਰੋਂਕਦੇ ਹਨ ਅਜਮਾ ਕੇ ਦੇਖ ਲਵੋ ਮਾਸ ਅਹਾਰੀਆਂ ਕੋ ਮਾਸ ਖਾਣਾ ਨਹੀਂ ਚਾਹੀਏ ਜੇਕਰ ਨਾ ਰਹਿ ਸਕੇ ਝਟਕਾ ਖਾਣਾ ਯੋਗ ਹੈ ਜੈਸਾ ਕੋਈ ਅਹਾਰ ਖਾਏ ਤੈਸੀ ਮਤ ਹੋ ਜਾਂਵਦੀ ਹੈ, ਖਾਲਸਾ ਜੀ ਮਾਸ ਖਾਣਾ ਤਿਆਗੋ ॥ ੧੧੪ ॥

### ਆਗੇ ਨਰਬਦਾ ਦੀ ੧੧੫ ਵੀਂ ਸਾਖੀ ਚਲੀ

ਸ੍ਰੀ ਸਤਿਗੁਰੂ ਕਰਣਾ ਦੇ ਸਾਗਰ ਜਗਤ ਉਜਾਗਰ ਸ੍ਰਿਸ਼ਟੀ ਦੇ ਤਾਰਕ ਧਰਮ ਬਿਸਥਾਰਕ ਪੰਥ ਦੇ ਕਰਤਾ ਸਰਬ ਦੇਖ ਹਰਤਾ ਕਲਗੀਧਰ ਜੀ ਨੇ ਏਕ ਸਮੇ ਨਰਬਦਾ ਨਦੀ ਕੇ ਕਿਨਾਰੇ ਦੀਵਾਨ ਲਗਾਯਾ ਦੇਸ਼ਾਂ ਦੇਸ਼ਾਂ ਦੀ ਸੰਗਤ ਦਰਸ਼ਨ ਦੀ ਇਛਾ ਧਾਰ ਕਰ ਆਨ ਹਾਜ਼ਰ ਹੋਈ ਗੁਰੂ ਜੀ ਸ਼ਬਦ ਪੜ੍ਹਿਆ 'ਰਾਮਦਾਸ ਸਰੋਵਰਿ ਨਾਤੇ ਸਭਿ ਉਤਰੇ ਪਾਪ ਕਮਾਤੇ ॥ ਰਾਮਦਾਸ ਜੀ ਦੇ ਹਜ਼ੂਰ ਰਾਮ ਸਿੰਘ ਪਸ਼ੋਰੀਏ ਦਸਵੰਧ ਸੌ ਰੁਪਯਾ ਭੇਟਾ ਧਰੀ ਅਰਜ਼ ਕਰੀ ਹੇ ਗੁਰੂ ਜੀ ਅਸੀਂ ਤੀਰਥ ਕਰ ਆਏ ਹਾਂ ਜੀ ਅਰ ਤੇਰੇ ਦਰਸ਼ਨ ਕਰਕੇ ਸ਼ਾਂਤੀ ਆਈ ਹੈ ਜੀ

ਹੋਰ ਥੇ ਮੈਂ ਏਵੇਂ ਭੁਲਿਆ ਫਿਰਿਆ ਹਾਂ ਜੀ ਹੇ ਗੁਰੂ ਜੀ ਹਿੰਦ ਲੋਕ ਗੰਗਾ ਗਇਆ ਜਾ ਕੇ ਗਇਆ ਮਹਾਤਮ ਦੀ ਕਥਾ ਸਰਵਣ ਕਰਦੇ ਹਨ ਸਿੰਘਾਂ ਸੰਤਾਂ ਭਗਤਾਂ ਕਉ ਕੀ ਹੁਕਮ ਹੈ ਸਿੰਘੋ ਤੁਸੀਂ ਗੁਰਦਵਾਰਿਆਂ ਮੇਂ ਪਿੰਡਾਂ ਮੇਂ ਘਰ ਮੇਂ ਗੁਰੂ ਗਰੰਥ ਸਾਹਿਬ ਜੀ ਦੀ ਅਰ ਗੁਰਾਂ ਦੀਆਂ ਸਾਖੀਆਂ ਪਰੇਮ ਸੁਮਾਰਗ ਗੁਰ ਬਿਲਾਸ ਜਨਮ ਸਾਖੀ ਆਦਿਕ ਦੀ ਕਥਾ ਸੁਣਿਆ ਕਰਹੁ ਸ੍ਰੀ ਵਾਹਿਗੁਰੂ ਨਾਮ ਥੋਂ ਪਰੇ ਕੋਈ ਜਾਪ ਨਹੀਂ ਸ੍ਰੀ ਵਾਹਿਗੁਰੂ ਜੀ ਕੀ ਫਤੇ ਥੋਂ ਪਰੇ ਹੋਰ ਕੋਈ ਸੁੰਦਰ ਅਵਾਜ ਨਹੀਂ ਤ੍ਰਿਹਾਵਲ ਕੜਾਹ ਥੋਂ ਪਰੇ ਹੋਰ ਕੋਈ ਅਮੀਰੀ ਆਜ ਨਹੀਂ । ਅਬ ਤੋੜੀ ਜੋ ਸਿੰਘ ਗੰਗਾ ਗਇਆ ਹੋਰ ਤੀਰਥ ਸਾਰੇ ਹਿੰਦੂ ਮਤ ਵਾਲੇ ਕਰੇ ਫੇਰ ਪਟਣੇ ਸਾਹਿਬ ਜਾਏ ਹਜੂਰ ਸਾਹਿਬ ਜਾਏ ਓਸ ਕਉ ਉਥੇ ਤਨਖਾਹ ਲਗਦੀ ਹਈ ਪਰ ਫੇਰ ਗੁਰੂ ਕਾ ਸਿੰਘ ਰੂਪ ਧਾਰ ਕੇ ਸਿਰ ਘਸੇ ਪਾਸੋਂ ਮੁਕਤੀ ਦੀ ਚਾਹ ਰਖਦੇ ਹਨ ਫੇਰ ਭੁਲ ਬਖਸ਼ਾਉਂਦੇ ਹਨ ਸਿੰਘੋ ਚਿਟੇ ਬਸਤਰ ਥੀਂ ਪਰੇ ਹੋਰ ਕੋਈ ਲਿਬਾਸ ਨਹੀਂ ਮੁਸਲਮਾਨਾਂ ਦੀ ਸ਼ਰ੍ਹਾ ਵਿਚ ਸੁਫੈਦ ਰੰਗ ਖੁਦਾ ਕਾ ਨੂਰ ਲਿਖਿਆ ਹੈ। ਸ਼ਬਦ– 'ਅਬਨਾਸੀ ਸੁਖ ਆਪਨ ਆਸਨ ॥' ਬੈਠ ਕਰ ਭਜਨ ਕਰਨੇ ਥੀਂ ਪਰੇ ਹੋਰ ਕੋਈ ਸੁਖ ਨਹੀਂ । ਭੁਖ ਤੋਂ ਪਰੇ ਹੋਰ ਕੋਈ ਦੁਖ ਨਹੀ । ਅੰਨ ਮੇਂ ਪ੍ਰਾਣ ਪ੍ਰਾਣਾਂ ਸੇ ਪ੍ਰਾਕਰਮ ਸਿਧ ਹੋਂਵਦੇ ਹਨ ਲੜਨੇ ਥੋਂ ਪਰੇ ਅਜੋੜਾ ਨਹੀਂ ਮਰਨੇ ਥੋਂ ਪਰੇ ਵਿਛੋੜਾ ਨਹੀਂ ਨਿੰਦਾ ਤੋਂ ਪਰੇ ਅਪਜਸ ਨਹੀਂ ਨੇਕ ਚਲਨ ਥੀਂ ਪਰ ਜਸ ਨਹੀਂ ਪਰਸਾਦਿ ਛਕਣ ਥੋਂ ਪਰੇ ਬਸ ਨਹੀਂ ਜੀ ਆਖਣ ਤੋਂ ਪਰੇ ਪਰੀਤ ਨਹੀਂ ਓਇ ਆਖਣ ਤੋਂ ਪਰੇ ਅਨੀਤ ਨਹੀਂ ਗੁਰੂ ਜੀ ਜਾਦੂ ਲਿਖਦਾ ਹੈ ਕਾਜੀ ਓਸ ਨੂੰ ਬੁਲਾ ਕਰ ਪੁਛਿਆ ਓਸ ਆਖਿਆ

ਸਾਡੇ ਪੈਗੰਬਰ ਦਾ ਹੁਕਮ ਹੈ ਜੋ ਕਲਮਾਂ ਨਾ ਪੜੇ ਓਹ ਕਾਫਰ ਹੈ ਹਿੰਦੂ ਕਉ ਮਾਰੇ ਜਾਤ ਪਛਾਨ ਕੇ ਸਪ ਦੀ ਹਡੀ ਘੀਸ ਕੇ ਤਵੀਤ ਲਿਖਦੇ ਹਾਂ ਸੱਪ ਮੇਂ ਖੇਡਨ ਦੀ ਸਕਤ ਹੈ ਗੁਰੂ ਜੀ ਹੁਕਮ ਦਿਤਾ ਨਿਹੰਗ ਸਿੰਘ ਬੁਲਾਓ ਜਾਦੂ ਲਿਖਣ ਵਾਲੇ ਸਮੇਤ ਇਨ ਕੀ ਬੰਸ ਜਲਾ ਦੇਵੋ ਏ ਕਾਂ ਕੁਤੇ ਦੀ ਜੂੰਨ ਪਾਵਣਗੇ ਜਾਦੂ ਪਾਪ ਕਰਦੇ ਹਨ ਸੰਗਤ ਅਰਜ਼ ਕਰੀ ਹੇ ਗੁਰੂ ਜੀ ਤੇਰਾ ਸਿੰਘ ਪੰਥ ਖਾਲਸਾ ਬੜੀ ਰਹਿਤ ਵਾਲੇ ਰਹਿਰਾਸ ਪੜ੍ਹਨੇ ਵਾਲਿਆਂ ਕਉ ਜੋ ਤੁਸਾਂ ਭੇਜਿਆ ਸੀ ਜਾਕੇ ਦੇਸ ਬਿਦੇਸ ਅੰਮ੍ਰਿਤ ਛਕਾ ਕਰ ਸਿੰਘ ਪੰਥ ਪੈਦਾ ਕਰਹੁ ਹੇ ਗੁਰੂ ਜੀ ਧੰਨ ਤੇਰਾ ਹੁਕਮ ਹੈ ਧੰਨ ਤੇਰੇ ਸਿੰਘ ਹਨ ਪਾਸਹੁ ਕੜ੍ਹਾ ਕਰਕੇ ਆਪੇ ਗੁਰੂ ਕੇ ਮੰਤ੍ਰ ਪੜ੍ਹ ਕੇ ਸਿੰਘ ਬਣਾਈ ਜਾਂਦੇ ਹਨ ਪ੍ਰੀਤ ਓਹਨਾਂ ਵਿਚ ਇਤਨੀ ਹੈ ਜਸ ਕਰਦਿਆਂ ਡੇਰ ਹੋਤੀ ਹੈ ਹੇ ਗੁਰੂ ਜੀ ਸਾਡਾ ਪਿੰਡ ਜਟਕਾ ਹੈ, ਇਕ ਜੱਟ ਦਾ ਬੇਟਾ ਤੁਰਕਾਣੀ ਸਾਥ ਰਹਿੰਦਾ ਸੀ, ਤੁਰਕ ਉਸ ਕੱ ਕਲਮਾ ਪੜ੍ਹਾ ਕੇ ਤੁਰਕਣੀ ਦੇਕੇ ਮੁਸਲਾ ਕਰਨ ਲਗੇ ਸੀ, ਤੁਰਕਣੀ ਕਹਿਆ ਜੇ ਤੁਸਾਡਾ ਗੁਰੂ ਪੂਰਾ ਹੈ ਤਾਂ ਤੁਸੀਂ ਮੈਨੂੰ ਅੰਮ੍ਰਿਤ ਛਕਾ ਦੇਵੋ ਮੈਂ ਭੀ ਤੁਹਾਡੇ ਸਿੰਘ ਧਰਮ ਨੂੰ ਦੇਖਾਂ ਜਿਸ ਮੇਂ ਇਤਨਾ ਬਲ ਹੈ ਸਭਨਾਂ ਸੇ ਓਹ ਵਧੇ ਹਿੰਦੂ ਬੜੀ ਸਿੰਘਾਂ ਦੀ ਸਿਫਤ ਕਰਦੇ ਹਨ ਹਿੰਦੂਆਂ ਕਾ ਕੱਚਾ ਧਾਗਾ ਹੈ ਸਿੰਘ ਪੰਥ ਤੇ ਰੇਸ਼ਮੀ ਪਸ਼ਮੀਨੇ ਊਨ ਕਾ ਬਸਤਰ ਹੈ ਬਿਨਾਂ ਧੋਤੇ ਥੀਂ ਸੁਧ ਹੈ, ਬਿਦੇਸ਼ ਜਾਕੇ ਕਿਸੇ ਮਜ਼ਹਬ ਦੀ ਸੰਗਤ ਹੋ ਜਾਏ ਫੇਰ ਆ ਕਰ ਸਿੰਘ ਪੰਥ ਕੋ ਪ੍ਰਵਾਨ ਹੈ, ਦਿਲੋਂ ਗੁਰਮਤ ਤੇ ਭਰੋਸਾ ਰਖਦੇ ਹੈਨ 'ਗੁਰੂ ਗੋਬਿੰਦ ਸਿੰਘ ਨੇ ਪੰਥ ਬਣਾਇਆ । ਊਚ ਨੀਚ ਕਊ ਅੰਮ੍ਰਿਤ ਛਕਾਇਆ ॥' ਸਿੰਘ ਸਜਾ ਦੀਆ ਆਪ ਮੇਰੇ ਪਰ ਵੀ

ਦਇਆ ਕਰਹੁ ਤੁਹਾਡਾ ਵਾਹਿਗੁਰੂ ਨਾਮ ਕੈਸਾ ਹੈ, ਕਾਜੀ ਆਖਦਾ ਸੀ ਸਿੰਘ ਕਲਮੇ ਕਉ ਵਾਹਿਗੁਰੂ ਕੈਂਦੇ ਹਨ ਸਚ ਹੈ ਕਿ ਝੂਠ ਹੈ, ਜਿਸ ਵਕਤ ਓਸ ਕਉਂ ਸਿੰਘਾਂ ਅੰਮ੍ਰਿਤ ਛਕਾਯਾ ਵਾਹਿਗੁਰੂ ਦਾ ਜਾਪ ਕਰਨ ਲਗੀ ਬਾਣੀ ਪੜ੍ਹਨੇ ਲਗੀ ਸਿੰਘਾਂ ਦੀ ਰਹਿਤ ਕਰਨੇ ਲਗੀ ਝਟਕਾ ਛਕਨੇ ਲਗੀ ਉਸ ਕੇ ਸਾਥ ਸਿੰਘ ਨੇ ਅਨੰਦ ਪੜ੍ਹਾ ਲੀਤਾ ਹੇ ਗੁਰੂ ਜੀ ਤੇਰਾ ਹੁਕਮ ਸੀ ਤੁਰਕਣੀ ਸਾਥ ਸੰਗ ਨਹੀਂ ਕਰਨਾ ਗੁਰੂ ਜੀ ਓਸ ਸਿੰਘ ਕੋ ਪੁਛਿਆ ਕਿ ਤੁਰਕਣੀਂ ਕਿਸ ਤਰਾਂ ਰਲਾਈ? ਸਿੰਘਾਂ ਆਖਿਆ ਇਸ ਦੇ ਮਾਪੇ ਆਖਦੇ ਸੀ ਤੂੰ ਮੁਸਲਮਾਨ ਹੋ ਇਸ ਨਾਲ ਨਕਾਹ ਪੜ੍ਹਾ ਲੈ, ਇਸ ਆਖਿਆ ਮੈਂ ਗੋਰ ਵਲ ਨਹੀਂ ਜਾਣਾਂ ਅਗਨ ਸੈ ਸਿਸਕਾਰ ਕਰਨਾ ਹੈ, ਮੈਂ ਸਿੰਘਾਂ ਪਾਸਹੁ ਪੁਛਿਆ ਸੀ ਸਿੰਘਾਂ ਅਰਜ ਕੀਤੀ ਗੁਰੂ ਜੀ ਅਸਾਡਾ ਪਰ-ਉਪਕਾਰ ਕੀਆ ਹੈ ਪਿਛਲੇ ਹਿੰਦੂ ਤੁਰਕਾਣੀ ਪਿਛਲੇ ਮੁਸਲੇ ਹੋਕੇ ਹਿੰਦੂ ਖਰਖ ਛੋਡਦੇ ਸਨ ਜੋ ਅਜ ਤਕ ਹਿੰਦੂ ਥੀਂ ਤੁਰਕ ਹੋਏ ਹਨ ਜੋ ਹਿੰਦੂ ਹੋਕੇ ਤੁਰਕਣੀ ਸਾਥ ਮੈਥਨ ਕਰਦੇ ਹੈਨ ਅਰ ਫੇਰ ਆਪਣੇ ਪੰਥ ਵਿਚ ਵਰਤਦੇ ਹੈਨ ਓਹਨਾਂ ਥੀ ਓਹ ਚਗੇ ਹੈਨ ਗੁਰਮੰਤਰ ਦੀ ਰਹਿਤ ਸੇ ਅਸਾਂ ਹੇ ਗੁਰੂ ਜੀ ਅਸੀਂ ਸਿੰਘਾਂ ਵਾਸਤੇ ਭਰਮ ਦੂਰ ਕੀਤਾ ਹੈ ਹਿੰਦੂਆਂ ਥੀ, ਤੁਰਕ ਹੋਕੇ ਬੱਚੇ ਪੈਦਾ ਕਰਦੇ ਹੈਨ, ਓਹ ਹਿੰਦੂਆਂ ਕੇ ਵੈਰੀ ਹਨ ਜੋ ਇਸ ਇਸਤਰੀ ਥੀਂ ਪੁਤਰ ਪੈਦਾ ਹੂਆ ਹੈ ਓਹ ਤੁਰਕਾਂ ਦਾ ਖੈ ਕਰੇਗਾ ਸਿੰਘਾਂ ਦੀ ਹਾਮੀ ਭਰਨਗੇ ਗੁਰੂ ਜੀ ਅਸਾਂ ਤੁਰਕਾਂ ਦੇ ਜਖੀਰੇ ਥੀਂ ਬੂਟਾ ਪੁਟ ਕੇ ਲਗਾਇਆ ਹੈ ਇਹ ਤੇਰਾ ਸਿੰਘ ਪੰਥ ਬਹੁਤਾ ਵਧਾਇਆ ਹੈ, ਅਗੇ ਤੁਸਾਂ ਤੁਰਕਣੀ ਦੇ ਬੇਟੇ ਹੋਏ ਸਨ ਉਨ ਕੋ ਸਿੰਘਾਂ ਨਾਲ ਰਲਾਯਾ ਸੀ ਓਹਨਾਂ ਦੀ ਮਾਂ

ਨਹੀਂ ਸੀ ਰਲੀ ਓਹਨਾਂ ਕੋ ਉਪਦੇਸ਼ ਦੇ ਕੇ ਫੇਰ ਤੁਰਕਾਂ ਵੰਨੇ ਲੈ ਗਈ ਸ। ਅਸਾਂ ਤਾਂ ਸਿੰਘਾਂ ਨੂੰ ਤੁਰਕ ਹੋ ਜਾਵਣ ਦਾ ਭੈ ਦੂਰ ਕੀਤੀ ਹੈ ਰੰਨ ਪਿਛੇ ਧਰਮ ਨਹੀਂ ਹਾਰਨਾਂ ਆਪ ਵੀ ਬਚਣਾ ਜੇਕਰ ਨਾ ਰੈਹ ਸਕੋ ਤਾਂ ਆਪੇ ਸਿੰਘਣੀਆਂ ਤੁਹਾਡੇ ਮਗਰ ਆ ਜਾਣਗੀਆਂ ਗੁਰੂ ਜੀ ਖਾਲਸਾ ਜੀ ਦਾ ਬਲ ਦੇਖਿਆ ਇਸ ਸਿਖਣੀ ਹਥੋਂ ਸਿੰਘ ਅੰਨ ਜਲ ਛਕਦੇ ਹਨ ਪਰਸਿੰਨ ਹੋ ਕੇ ਭਰਮ ਕਿਸੇ ਨਹੀਂ ਕੀਤਾ ਗੁਰੂ ਜੀ ਆਗਯਾ ਕਰੀ ਅਸਾਂ ਸਿੰਘਾਂ ਦੇ ਅਨੰਦ ਪੜ੍ਹਾਏ ਤੇ ਸਹੀ ਪਾਈ ਤੁਰਕਣੀ ਕੋ ਅੰਮ੍ਰਿਤ ਛਕਾ ਕੇ ਰਲਾਓ ਸਿੰਘ ਪੰਥ ਕੋ ਪ੍ਰੇਮ ਸੇ ਵਧਾਓ ਫੇਰ ਕੋਈ ਆਪਣਾ ਧਰਮ ਨਾ ਤਿਆਗੇ ਸਿੰਘੋ ਅਬ ਸ੍ਰੀ ਹਰਿਗੋਬਿੰਬ ਜੀ ਦਾ ਸੁਧ ਬਚਨ ਪੂਰਾ ਹੋ ਗਿਆ ਹੈ, ਬਚਨ ਹੋਇਆ ਮਾਤਾ ਕਉਲਾਂ ਜੀ ਨੇ ਬਚਨ ਕੀਤਾ ਸੀ ਮੇਰੇ ਤੇ ਦਇਆ ਕਰ੍ਹੁ ਜੈਸੇ ਤੁਸਾਂ ਰਾਮ ਅਵਤਾਰੁ ਧਾਰ ਕਰ ਭੀਲਣੀਂ ਕਉ ਤਾਰਿਆ ਹੈ। ਗੁਰਾਂ ਬਚਨ ਕੀਤਾ ਅਬ ਤੇਰੇ ਨਾਮ ਕਾ ਤੀਰਥ ਰਚਿਆ ਹੈ ਕੋਲਸਰ ਤੈਨੂੰ ਨਾਲ ਨਹੀਂ ਰਲਾਉਂਦੇ ਜਬ ਦਸਵਾਂ ਅਵਤਾਰ ਧਾਰਾਂਗੇ ਖੰਡੇ ਧਾਰੀ ਸਿੰਘ ਪੰਥ ਸਾਜਾਂਗੇ ਓਹ ਸਿੰਘ ਮਜ਼ਹਬ ਤੀਸਰਾ ਹੋਵੇਗਾ ਹਿੰਦ ਕੀ ਲੋਕ ਲਾਜ ਤਿਆਗਣਗੇ ਇਸਤਰੀ ਕਾ ਮਜ਼ਹਬ ਕਿਸੀ ਸਭਾ ਮੈਂ ਨਹੀਂ ਲਿਖਿਆ ਹੈ ਵਸਿਸ਼ਟ ਵੇਸਵਾ ਕਾ ਪੁਤਰ ਸੀ ਸਿੰਧ ਦੇਸ ਵਿਖੇ ਪੈਦਾ ਹੂਆ ਸੀ ਪਿਤਾ ਰਿਖੀ ਸੀ ਫੇਰ ਵਿੱਦਯਾ ਪੜ੍ਹ ਕੇ ਪੰਡਤ ਹੋਇ ਗਿਆ ਅਜੁਧਿਆ ਵਿਖੇ ਪ੍ਰਸਿੱਧ ਹੈ ਹਿੰਦੂ ਮਤ ਸੇ। ਸ੍ਰੀ ਅੰਮ੍ਰਿਤਸਰ ਜੀ ਦੇ ਨਿਕਟ ਸੁਲਤਾਨਵਿੰਡ ਗਰਾਮ ਵਿਖੇ ਸਰਦਾਰ ਹਰਸਾ ਸਿੰਘ ਨੇ ਤੁਰਕਣੀ ਥੋਂ ਪੁਤਰ ਪੈਦਾ ਕੀਤਾ ਸਰਦਾਰ ਮਹਾਰਾਜ ਰਣਜੀਤ ਸਿੰਘ ਸਾਹਿਬ ਕਾ ਪੋਤਰਾ ਅਰਜਨ ਸਿੰਘ ਵਣੀਏਕਿਆਂ ਵਿਖੇ

ਤੁਰਕਣੀ ਦੇ ਪੇਟੋਂ ਹੈ ਹੋਰ ਭੀ ਅਨੇਕ ਸਿੰਘ ਹੈਨ ਕਿਸ ਕਿਸ ਕਾ ਨਾਮ ਦਰਜ ਕਰੀਏ। ਖਾਲਸਾ ਜੀ ਜਾਣਦਾ ਹੈ ॥ ੧੧੫ ॥

ਆਗੇ ਸਾਖੀ ਹੋਰ ਚੱਲੀ

ਏਕ ਸਮੈ ਸ੍ਰੀ ਗੁਰੂ ਕਰਣ ਕਾਰਣ ਜੋਤੀ ਸਵਰੂਪ ਪੂਰਣ ਅਵਤਾਰ ਖਾਲਸਾ ਪੰਥ ਸਿਰਤਾਜ ਜੰਗਲ ਵਿਚ ਸ਼ਿਕਾਰ ਖੇਡਣੇ ਨੂੰ ਸਿਧਾਰੇ ਬਹੁਤ ਸਿੰਘ ਪਰੇਮ ਸੇ ਤਿਆਰ ਹੂਏ ਜਬ ਜੰਗਲ ਮੇਂ ਗਏ ਤਬ ਅਨੇਕ ਪ੍ਰਕਾਰ ਦਾ ਸ਼ਿਕਾਰ ਮਾਰਿਆ ਅਰ ਸ਼ਿਕਾਰ ਖੇਡ ਦੇ ਚਲੇ ਆਂਵਦੇ ਸਨ ਕਿ ਸਾਹਮਣੇ ਸੇ ਇਕ ਸਿੰਘ ਬਡੀ ਉਮਰ ਦਾ ਬੁਢਾ ਸੀ ਅਰ ਦਾਹੜੀ ਕਾਲਿ ਸੀ ਮੁਢ ਦਾੜੀ ਕਾ ਚਿੱਟਾ ਸੀ ਇਕ ਸਿੰਘ ਨੇ ਪਛਾਨ ਕਰ ਪੁਛਿਆ ਸਿੰਘ ਤੇਰੀ ਉਮਰ ਬੜੀ ਹੈ ਅਰ ਦਾੜ੍ਹੀ ਕਾਲੀ ਕਿਉਂ ਕਾਲੀ ਹੈ ਅਰ ਹੇਠੋਂ ਚਿਟੀ ਹੈ ਉਸ ਨੇ ਕਹਾ ਕਿ ਮੈਂ ਕਲਫ ਬਸਮ ਨਾਲ ਰੰਗ ਲਾਂਵਦਾ ਹਾਂ ਇਸ ਲਈ ਦਾੜ੍ਹੀ ਕਾਲੀ ਰਹਿੰਦੀ ਹੈ ਓਸ ਸਿੰਘ ਨੇ ਮਹਾਰਾਜ ਸੇ ਬੇਨਤੀ ਕਰੀ ਸਚੇ ਪਾਤਿਸ਼ਾਹ ਕਲਫ ਲਾਉਣੀ ਤੇਰੇ ਸਿੰਘ ਨੂੰ ਚਾਹੀਏ ਕਿ ਨਾ ਮਹਾਰਾਜ ਬਚਨ ਕੀਤਾ ਸਿਘੋ ਪਿਆਰਿਓ ਕਲਫ ਲਾਉਣੀ ਬੜਾ ਦੋਸ ਹੈ ਓਸ ਕੋ ਮਰਕੇ ਰਿੱਛ ਕੀ ਜੂਨ ਪਾਵਣੀ ਪੈਂਦੀ ਹੈ ਕਿਉਂ ਕਿ ਜੋ ਸਿੰਘ ਹੋਵੇਗਾ ਗੁਰੂ ਕੇ ਭਾਣੇ ਨੂੰ ਮੰਨੇਗਾ ਜੇਹੜਾ ਰੰਗ ਸਾਂਈ ਕਾ ਹੈ ਓਹੀ ਰੰਗ ਰਖੇਗਾ ਆਗਿਆ ਅਕਾਲ ਪੁਰਖ ਦੀ ਮੰਨੇਗਾ ਹੇ ਸਿਖੋ ਕਲਫ ਲਾਵਨ ਵਾਲੇ ਦੇ ਹਥੋਂ ਪੁੰਨ ਨਹੀਂ ਲਗਦਾ ਦੇਖੋ ਮਹਾਰਾਜ ਜੀ ਬਿਨਾ ਸਣੂਣ ਥੀਂ ਰੰਗ ਉੱਜਲਾ ਹੈ ਸ਼ਬਦ ਫਰੀਦ ॥ 'ਕਾਲੀ ਸਹੁ ਨਹੀਂ ਰਾਵਿਆ ਧੌਲੀ ਰਾਵੇ ਕੋਈ ॥ ਕਾਲੀ ਧੋਲੀ ਸਾਹਿਬ ਸਦਾ ਹੈ ਜੇ ਕੋ ਚਿਤ ਧਰੇਇ ॥ ਧੌਲੇ ਮੌਤ ਵੀ ਨਿਸ਼ਾਨੀ ਹੈ ਅਬ ਸਬਰ ਕਰੋ । 'ਖਾਤ ਪੀਅਤ

ਮੂਏ ਨਹੀਂ ਜਾਨਿਆ । ਖਿਨ ਮਹਿ ਮੂਏ ਜਾ ਸ਼ਬਦ ਪਛਾਨਿਆ' ਇਤਨੇ ਵਿਖੇ ਇਕ ਸਿੰਘ ਨੇ ਅਰਜ਼ ਕਰੀ ਕਿ ਮਹਾਰਾਜ ਜੀ ਸਾਡੇ ਘਰ ਪੁਤ੍ਰ ਕੋਈ ਨਹੀਂ ਇਕ ਭਤੀਜਾ ਮੇਰਾ ਹੈ ਉਸਦੇ ਘਰ ਭੁਲ ਕੇ ਇਕ ਔਰਤ ਆ ਗਈ ਸੀ ਕੋਈ ਸਾਲ ਓਸਦੇ ਘਰ ਰਹੀ ਓਸਦੇ ਘਰ ਦੋ ਲੜਕੇ ਇਕ ਲੜਕੀ ਪੈਦਾ ਹੋਈ ਪਰ ਸਾਡੇ ਦੁਸ਼ਮਨ ਲੋਕ ਕਹਿਣ ਲਗੇ ਕਿ ਚਮਿਆਰੀ ਹੈ ਕਈ ਆਖਣ ਲਗੇ ਹੈ ਕਿ ਤੁਰਕਣੀ ਹੈ। ਪਰੰਤੂ ਸਾਨੂੰ ਓਸਦਾ ਕੋਈ ਪਤਾ ਨਾ ਲੱਗਾ ਕਿ ਕੌਣ ਹੈ ਕਈ ਦਿਨ ਹੋਏ ਸਾਨੂੰ ਖੂਹੇ ਪਰ ਪਾਣੀ ਨਹੀਂ ਭਰਨ ਦੇਂਦੇ ਨਾਮ ਥੋਂ ਬਿਨਾ ਵਡਿਆਈ ਨਹੀਂ ਕਰਣੀ ਜਿਸ ਕਰਕੇ ਗੁਰੂ ਜੀ ਨੇ ਸ੍ਰੀ ਗੁਰੂ ਗਰੰਥ ਸਾਹਿਬ ਜੀ ਵਿਖੇ ਲਿਖਾ ਹੈ 'ਨਾਮ ਕੀ ਮਹਿਮਾ ਬੇਦ ਨਾ ਜਾਨੈ ॥ ਨਾਮ ਤੁਲ ਕੁਛ ਅਵਰ ਨ ਹੋਇ ॥' ਨਾਮ ਕਾ ਮਹਾਤਮ ਮਹਾਰਾਜ ਜੀ ਨੇ ਕਹਾ ਹੈ ਪਾਖੰਡ ਕਾ ਤਿਆਗ ਹੂਆ ਹੈ ਡਿੰਭ ਕਾ ਵੀ ਤਿਆਗ ਹੈ ਕੇਵਲ ਪਰਮੇਸ਼ਰ ਕਾ ਸੇਵਕ ਕਹਾਵਣਾ ਤੇ ਉਸ ਅਕਾਲ ਪੁਰਖ ਦਾ ਲੜ ਛੋਡਕੇ ਦੂਜੇ ਮਤਾਂ ਵਿਚ ਬਿਰਤੀ ਨਾ ਦੇਵਣੀ ਨੜੀ ਮਾਰ ਬਰਾਹਮਣ ਅਚਾਰਜ ਪਾਸੋਂ ਸੁਫਲ ਲੈਣਾ ਬੜਾ ਦੋਸ਼ ਹੈ ਜਿਤਨਾ ਪਦਾਰਥ ਅਚਾਰਜ ਨੂੰ ਦੇ ਕੇ ਸੁਫਲ ਆਪ ਲੈਂਦੇ ਹੋ ਉਤਨੇ ਪਦਾਰਥ ਕਾ ਸ੍ਰੀ ਗੁਰੂ ਗਰੰਥ ਸਾਹਿਬ ਜੀ ਪਲੰਘ ਪਰ ਬਿਰਾਜ ਮਾਨ ਕਰਕੇ ਕਿਸੀ ਧਰਮਸਾਲ ਵਿਚ ਟਿਕਾਓ ਬਰਸ ਦਿਨ ਆਪ ਨੇਕੀ ਭੁਲਾਂਵਦੇ ਹੋ ਆਪ ਸਿੰਘ ਪਾਸੋਂ ਪਾਠ ਕਰਾਓ ਮਹੀਨੇ ਦੇ ਮਹੀਨੇ ਸਿੰਘ ਭੋਗ ਪਾਵੇ ਤੇ ਪਰਸਾਦਿ ਛਕਾ ਕੇ ਯਥਾ ਸ਼ਕਤਿ ਰੁਪਏ ਹਰ ਭੋਗ ਦੇ ਦੇ ਕੇ ਮਥਾ ਟੇਕੇ ਵਰੇ ਪਿਛੋਂ ਫੇਰ ਉਸ ਦੀ ਖੁਸ਼ੀ ਲਵੋ ਲੋਕ ਪਰਲੋਕ ਦੋਨੋ ਸਵਾਰੋ ਜਨਮ ਮਰਨ ਦੇ ਭੈ ਨੂੰ ਦੂਰ ਕਰੋ ਸ਼ਬਦ 'ਪ੍ਰਭ

ਜਮਨ ਮਰਨ ਨਿਵਾਰੁ । ਹਾਰ ਪਰੈ ਤੇਰੇ ਦੁਆਰ ।' ਇਸ ਪਰਕਾਰ ਬੇਨਤੀ ਕਰੇ ਜਿਤਨਾ ਚਿਰ ਅਸਵਾਰਾ ਸਾਹਿਬ ਜੀ ਧਰਮਸਾਲ ਵਿਚ ਰਹੇਗਾ ਜਿਤਨੇ ਪਾਠ ਓਸ ਅਸਵਾਰੇ ਥੀਂ ਹੋਣਗੇ ਉਤਨਾ ਚਿਰ ਜੋ ਪਾਠ ਹੋਵੇਗਾ ਓਸ ਦਾ ਅੱਧ ਕਾ ਭਾਈ ਵਾਲ ਹੋਵੇਗਾ ਪੁੰਨ ਕਾ । ਸ੍ਰੀ ਗੁਰੂ ਮਹਾਰਾਜ਼ ਕਾ ਬਚਨ ਹੈ ਜਿਸ ਜਗਾ ਮਹਾਰਾਜ ਜੀ ਕਾ ਪਰਕਾਸ ਹੋਵਣਾ ਹੈ ਓਥੇ ਮੈਂ ਹਾਜ਼ਿਰ ਹੋਵਨਾ ਹਾਂ ਕਿਸੇ ਸਿੰਘ ਦਰਸ਼ਨ ਕਰਨਾ ਹੋਵੇ ਸਾਡਾ ਤਾਂ ਸ੍ਰੀ ਗੁਰੂ ਗਰੰਥ ਸਾਹਿਬ ਜੀ ਕਾ ਦਰਸ਼ਨ ਕਰੇ ਜੇ ਕਿਸੇ ਸਾਡੇ ਨਾਲ ਬਚਨ ਕਰਨਾ ਹੋਵੇ ਤਾਂ ਪਾਠ ਕਰੇ ਇਕ ਮਨ ਹੋਕੇ । ਜੇ ਕਿਸੇ ਗੁਰ ਮੰਤਰ ਲੈਣਾ ਹੋਵੇ ਤਾਂ ਸ੍ਰੀ ਵਾਹਿਗੁਰੂ ਮੰਤਰ ਕਾ ਜਾਪ ਕਰੇ ਜੇ ਮਿਰਤ ਕੇ ਸਮੇ ਪਾਠ ਕਰਨਾ ਹੋਵੇ ਪਾਣੀ ਪਾਸ ਤਦ ਸੁਖਮਨੀ ਸਾਹਿਬ ਜੀ ਕਾ ਪਾਠ ਕਰੇ ਅੰਤ ਕੇ ਸਮੇ ਆਰਤੀ ਸੋਹਿਲੇ ਕਾ ਪਾਠ ਕਰੇ ਜੋ ਇਨ੍ਹਾਂ ਬਚਨਾ ਪਰ ਭਰੋਸਾ ਰਖ ਕੇ ਚਲੇਗਾ ਓਹ ਜੀਂਵਦਿਆਂ ਅਰ ਮੋਇਆਂ ਜੀਵਨ ਮੁਕਤ ਹੋਵੇਗਾ ਸਚ ਕਰਕੇ ਮੰਨਣਾ ਭਰੋਸਾ ਗੁਰੂ ਕੇ ਚਰਨਾਂ ਪਰ ਰਖੋ ਭਰੋਸਾ ਸੱਚਾ ਰਖੋ ਅੰਦਰੋਂ ਬਾਹਰ ਸੇ ਸਾਫ ਹੋਕੇ ਚਲੇ ਕਿਉਂ ਨਾ ਗੁਰੂ ਜੀ ਤੁਹਾਡੇ ਅੰਗ ਸੰਗ ਹੋਵਣਗੇ, ਆਪ ਸਾਖੀਆਂ ਵਿਚ ਪੜ੍ਹਦੇ ਹੋ ਮਖਣ ਸ਼ਾਹ ਦਾ ਜਹਾਜ ਤਾਰਿਆ ਗੁਰੂ ਜੀ ਸਿਖ ਜੀ ਜਗ੍ਹਾ ਵੇਸਵਾ ਦੇ ਮਕਾਨ ਪਰ ਪਹਿਰੇਦਾਰ ਬਣ ਓਹਨਾਂ ਦੇ ਚਿਤ ਨੂੰ ਨਾ ਡੋਲਣ ਦੀਆ ਜੋ ਸਿੰਘ ਸਿਦਕ ਰਖਣਗੇ ਭਰੋਸਾ ਰਖਣਗੇ ਗੁਰੂ ਜੀ ਸਦਾ ਓਹਨਾਂ ਦੇ ਅੰਗ ਸੰਗ ਰਹਿਣਗੇ, ਬੋਲੋ ਭਾਈ ਜੀ ਸ੍ਰੀ ਵਾਹਿਗੁਰੂ ਸਤਿ ਕਰ ਮੰਨਣਾ ।

॥ ਸੰਪੂਰਣੰ ॥

# ਸ੍ਰੀ ਪ੍ਰੀਤਮ ਹਰੀ ਉਪਦੇਸ਼

ਅਰਥਾਤ

## ਆਤਮਿਕ ਵਿਦਿਆ ਭੰਡਾਰ

ਜਿਸ ਵਿਚ ਬ੍ਰਹਮ ਮਿਸ਼ਨ ਸ੍ਰੀ ੧੦੮ ਪੂਜਯਪਾਦ ਪੰਡਿਤ ਪ੍ਰੀਤਮ ਸਿੰਘ ਜੀ ਮਹਾਰਾਜ ਤਥਾ ਸਤਿਕਾਰ ਯੋਗ ਸੰਤ ਬਾਬਾ ਬਚਨ ਸਿੰਘ ਜੀ ਮਹਾਰਾਜ ਭਜਨਗੜ੍ਹ ਵਾਲਿਆਂ ਦੇ ਜੀਵਨ ਚਰਿਤਰ ਤੇ ਵਿਗਿਆਨਕ ਢੰਗ ਨਾਲ ਅਤੇ ਵੇਦਾਂਤ ਤਥਾ ਸੰਪਰਦਾਈ ਟਕਸਾਲ ਅਨੁਸਾਰ ਭਾਵ ਅਰਥ ਸਹਿਤ ਗੁਰਬਾਣੀ ਦਾ ਪੂਰਨ ਵਿਚਾਰ ਦਿਤਾ ਗਿਆ ਹੈ। ਇਸ ਤੋਂ ਇਲਾਵਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਅਤੇ ਸ੍ਰੀ ਗੁਰੂ ਹਰਿ ਗੋਬਿੰਦ ਜੀ ਦੇ ਆਦਰਸ਼ ਨਾਲੇ ਸ੍ਰੀ ਬਾਬਾ ਅਟੱਲ ਰਾਏ ਜੀ ਦੇ ਗੁਰਦਵਾਰੇ ਦੀ ਨੌ ਪਰਕਾਰ ਦੀ ਗਿਣਤੀ ਨਾਲ ਉਪਮਾ ਅਤੇ ਸ੍ਰੀ ਅੰਮ੍ਰਿਤਸਰ ਤੀਰਥ ਰਾਜ ਜੀ ਦੇ ਸ੍ਰੀ ਹਰਿਮੰਦਰ ਸਾਹਿਬ ਦੇ ਸਰੋਵਰ ਮਹੱਤਤਾ ਦਾ ਵੀ ਵਰਣਨ ਕੀਤਾ ਗਿਆ ਹੈ।

ਲੇਖਕ—ਗਿਆਨੀ ਹਰੀ ਸਿੰਘ ਜੀ ਸਿੰਧੀ (ਕਰਾਚੀ ਵਾਲੇ)

ਰਿਐਤੀ ਭੇਟਾ ੩੦)

# ਸ੍ਰੀ ਨਰੈਣ ਹਰੀ ਉਪਦੇਸ਼

ਬ੍ਰਹਮ ਨਿਸ਼ਠ ਸ੍ਰੀ ਮਾਨ ੧੦੮ ਪੂਜਨੀਕ ਪੰਡਿਤ ਨਾਰਾਇਣ ਸਿੰਘ ਜੀ ਮਹਾਰਾਜ਼ ਕਰਤਾ ਬ੍ਰਹਮਲੀਨ ਸ੍ਰੀ ਮਾਨ ਪੰਡਿਤ ਹਰਿਦੇਵ-ਸਿੰਘਜੀ ਨਿਵਾਸੀ ਨਿਰਮਲ ਵਿਰਕਤ ਕੁਟੀਆ ਕਨਖਲ(ਹਰਿਦੁਵਾਰ) ਜੋ ਬਹੁਤ ਸਮੇਂ ਤੋਂ ਖਤਮ ਸੀ ਪੁਸਤਕ ਛਪ ਕੇ ਤਿਆਰ ਹੋ ਗਈ ਹੈ।

ਰਿਐਤੀ ਭੇਟਾ ੯੦—੦੦

ਮਿਲਣ ਦਾ ਪਤਾ—ਭਾਈ ਜਵਾਹਰ ਸਿੰਘ ਕ੍ਰਿਪਾਲ ਸਿੰਘ ਐਂਡ ਕੋ:
ਪੁਸਤਕਾਂ ਵਾਲੇ ਬਾਗ, ਰਾਮਾ ਨੰਦ ਗਲੀ ਨੰਬਰ 8, ਅੰਮ੍ਰਿਤਸਰ।

# ਸ੍ਰੀ ਗੁਰੂ ਭਗਤ ਮਾਲਾ ਵਾਰਤਕ ਟੀਕਾ

## ਸ੍ਰੀ ਮਾਨ ੧੦੮ ਸੰਤ ਲਾਲ ਸਿੰਘ ਨਰੋਤਮ ਹਰੇ ਰਾਮ

## ਅੰਮ੍ਰਿਤਸਰ ਰਚਿਤ

ਇਹ ਗਰੰਥ ਸੰਤਾਂ ਭਗਤਾਂ, ਗੁਰੂ ਘਰ ਦੇ ਸ਼ਰਧਾਲੂਆਂ ਅਤੇ ਪ੍ਰਚਾਰਕਾਂ ਵਾਸਤੇ ਬਹੁਤ ਲੋੜੀਂਦਾ ਗਰੰਥ ਹੈ। ਇਸ ਵਿਚ ਓਹ ਸਾਰੀਆਂ ਸਾਖੀਆਂ ਅਤੇ ਕਥਾਵਾਂ ਦਰਜ ਕੀਤੀਆਂ ਗਈਆਂ ਹਨ, ਜਿਨਾਂ ਸਾਖੀਆਂ ਦਾ ਨਾਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਆਉਂਦਾ ਹੈ। ਨਵੇਂ ਢੰਗ ਅਤੇ ਪਰੇਮ ਮਈ ਮਿੱਠੇ ਸ਼ਬਦਾਂ ਵਿਚ ਲਿਖੀ ਹੈ। ਚਾਰ ਸੌ ਦੇ ਕਰੀਬ ਸਾਖੀਆਂ ਹਨ, ਹਰ ਲਾਇਬਰੇਰੀ ਤੇ ਗੁਰਦੁਵਾਰੇ ਵਿਚ ਇਸ ਦਾ ਹੋਣਾ ਜ਼ਰੂਰੀ ਹੈ।

ਜਿਲਦ ਸਮੇਤ ਮੋਖ ੫੦

ਇਹ ਪੁਸਤਕ ਬਹੁਤ ਸਮੇਂ ਤੋਂ ਖਤਮ ਸੀ ਹੁਣ ਸੋਧ ਕੇ ਨਵਾਂ ਐਡੀਸ਼ਨ ਛਾਪਿਆ ਗਿਆ ਹੈ।

# ਕੂਜੇ ਵਿਚ ਸਮੁੰਦਰ

ਅਰਥਾਤ

## ਕਥਾ ਉਪਦੇਸ਼ ਸਾਗਰ

## ਕਰਤਾ ਗਿਆਨੀ ਭਗਤ ਜੀ ਬਾਬਾ ਬਕਾਲਾ

ਇਸ ਪੁਰਾਤਨ ਗਰੰਥ ਵਿਚ ਅਨੇਕਾਂ ਪ੍ਰਮਾਣ ਦ੍ਰਿਸ਼ਟਾਂਤ ਅਤੇ ਸਾਖੀਆਂ ਦਰਜ ਹਨ। ਭੇਟਾ ੫੦-੦੦

ਮਿਲਣ ਦਾ ਪਤਾ—ਭਾਈ ਜਵਾਹਰ ਸਿੰਘ ਕ੍ਰਿਪਾਲ ਸਿੰਘ ਐਂਡ ਕੋ: ਪੁਸਤਕਾਂ ਵਾਲੇ, ਗਲੀ ਨੰ: 8, ਬਾਗ ਰਾਮਾ ਨੰਦ ਅੰਮ੍ਰਿਤਸਰ।

